# ਸੁਹੇਲ ਪ੍ਰਕਾਸ਼ ਲਿਖਯਤੇ

## (ਮੁਖਬੰਦ)

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥

ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

ਬ੍ਰਿਖ ਫਲੇ ਨਹਿ ਆਪ ਕੋ ਸਰਿਤਾ ਅਚੇ ਨਾ ਨੀਰ ॥

ਪਰਮਾਰਥ ਕੇ ਕਾਰਨੇ ਸੰਤਨ ਧਰਾ ਸਰੀਰ ॥

ਮੇਰੇ ਗੁਰਦੇਵ ਬ੍ਰਹਮਨਿਸ਼ਠ ਬ੍ਰਹਮਸ਼੍ਰੋਤਰ ਪਰੀਬ੍ਰਾਜਕਾ ਅਚਾਰਜ ਨਿਰਮਲ ਭੇਖ ਦੇ ਪਦਮ ਭੂਸ਼ਣ ਸ੍ਰੀ ਮਾਨ ਪੰਡਿਤ ਸੁਹੇਲ ਸਿੰਘ ਜੀ ਮਹਾਰਾਜ ਕੋਕਰੀ ਖੁਰਦ (ਫਰੀਦਕੋਟ) ਵਾਲਿਆਂ ਦੀ ਪ੍ਰਸਾਦਿ(ਕਿਰਪਾ) ਤੋਂ ਪ੍ਰਾਪਤ ਕੀਤੀ ਵਿਦਿਆ ਅਨੁਸਾਰ ਵਿਦਿਆ ਦੇ ਸਾਗਰ ਨੂੰ ਕੁੱਜੇ ਵਿਚ ਬੰਦ ਕਰਨ ਦਾ ਨਿਮਾਣਾ ਯਤਨ ਕੀਤਾ ਹੈ, ਸੰਗਤਾਂ ਦੀ ਪ੍ਰੇਰਨਾਂ ਨੇ ਕਰਵਾਇਆ ਹੈ ਅਤੇ ਮਹਾਂਪੁਰਸ਼ਾਂ ਨੇ ਆਪ ਹੀ ਹਿੰਮਤ ਅਤੇ ਯੋਗਤਾ ਬਖਸ਼ੀ ਹੈ। ਉਨ੍ਹਾਂ ਤੋਂ ਪ੍ਰਾਪਤ ਕੀਤੀ ਵਿਦਿਆ ਅਤੇ ਹੋਰ ਧਰਮ ਸ਼ਾਸ਼ਤਰਾਂ ਤੇ ਅਨੁਭਵ ਅਨੁਸਾਰ ਇਹ ਪੁਸਤਕ ਜਿਸ ਦਾ ਨਾਮ ਸੁਹੇਲ ਪ੍ਰਕਾਸ਼ ਹੈ, ਲਿਖਿਆ ਹੈ। ਮਹਾਂਪੁਰਸ਼ਾਂ ਦੀ ਵਸਤੂ ਉਨ੍ਹਾਂ ਨੂੰ ਹੀ ਸਮਰਪਤ ਹੈ। ਆਪ ਸੰਗਤਾਂ ਦੇ ਲਾਭ ਹਿਤ ਉਦਮ ਕੀਤਾ ਹੈ। ਆਪ ਨੇ ਪੜ੍ਹਕੇ ਸੁਣਕੇ ਸੁਣਾਕੇ ਲਾਭ ਪ੍ਰਾਪਤ ਕਰਨਾਂ ਤੇ ਕਰਵਾਉਣਾਂ ਅਤੇ ਦਾਸਾਂ ਤੋਂ ਹੋਈ ਭੁੱਲ ਦੀ ਸੋਧ ਕਰ ਲੈਂਣੀ ਅਤੇ ਅਗੇ ਲਈ ਸੁਮੱਤ ਦੀ ਅਰਦਾਸ ਕਰਨੀ ।

ਆਪ ਜੀ ਦਾ ਨਿਮਾਣਾ ਦਾਸ,

ਸੰਤ ਰਜ ਸੰਤ ਜਗਜੀਤ ਸਿੰਘ ਜੀ ਹਰਖੋਵਾਲ,

ਕੋਕਰੀ ਫੂਲਾ ਸਿੰਘ (ਫਰੀਦਕੋਟ)।

25 ਭਾਦਰੋਂ, ਬਿਕ੍ਰਮੀ ਸੰਮਤ 2041,

ਸੰਨ 1984.

# ਸੁਹੇਲ ਪ੍ਰਕਾਸ਼

ਸ੍ਰੀ ਮਾਨ ਪੰਡਿਤ ਸੁਹੇਲ ਸਿੰਘ

ਪਰੀਵਿਰਾਜਕਾ ਆਚਾਰਜ

ਕੋਕਰੀ ਫੂਲਾ ਸਿੰਘ (ਫਰੀਦਕੋਟ)

ੴ ਸਤਿਗੁਰ ਪ੍ਰਸਾਦਿ॥



ਸੁਹੇਲ ਪ੍ਰਕਾਸ਼

ਲੇਖਕ ਸੰਤ ਜਗਜੀਤ ਸਿੰਘ ਹਰਖੋਵਾਲ

ਪ੍ਰਕਾਸ਼ਕ: ਡੇਰਾ ਸੰਤਗੜ੍ਹ ਹਰਖੋਵਾਲ, ਜ਼ਿਲਾ ਹੁਸ਼ਿਆਰਪੁਰ।

ਛਾਪਕ:-

## ਧੰਨਵਾਦ

ਸੰਤ ਜਗਜੀਤ ਸਿੰਘ ਜੀ ਸ਼ਾਸ਼ਤ੍ਰੀ ਵਲੋਂ ਜੋ ਸੁਹੇਲ ਪ੍ਰਕਾਸ਼ ਪੁਸਤਕ ਪ੍ਰਕਾਸ਼ਤ ਕੀਤੀ ਹੈ ਮੈਂ ਮਹਾਂਪੁਰਸ਼ਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਭਾਰਤੀ ਸੰਸਕ੍ਰਿਤੀ ਨੂੰ ਗੁਰਮੁਖੀ ਭਾਸ਼ਾ ਵਿੱਚ ਪ੍ਰਗਟ ਕਰਕੇ ਦੇਸ਼ ਕੌਮ ਤੇ ਭਾਰੀ ਉਪਕਾਰ ਕੀਤਾ ਹੈ।

ਵਲੋਂ:

ਬੇਦੀ ਲਾਲ ਸਿੰਘ ਜੀ ਸਾਹਿਤਕਾਰ

ਐਡੀਟਰ ਨਿਰਗੁਣੀਆਰਾ ਚੀਫ ਖਾਲਸਾ ਦੀਵਾਨ

ਅੰਮ੍ਰਿਤਸਰ।

# ਭੂਮਿਕਾ

ਪੰਡਿਤ ਸੁਹੇਲ ਸਿੰਘ ਜੀ ਵੇਦਾਂਤ ਅਚਾਰਜ ਕੋਕਰੀ ਖੁਰਦ (ਫਰੀਦਕੋਟ) ਵਲੋਂ ਦਾਸ ਨੂੰ ਜੋ ਵਿੱਦਿਆ ਦੀ ਦਾਤ ਬਖਸ਼ਿਸ਼ ਕੀਤੀ ਹੈ ਉਹ ਇਸ ਪੁਸਤਕ ਵਿੱਚ ਪ੍ਰਕਾਸ਼ਤ ਕੀਤੀ ਗਈ ਹੈ।

# ਸਮੱਰਪਤ

ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ, ਮਹਾਂਪੁਰਸ਼ਾਂ ਦੀ ਕਿਰਪਾ ਤੋਂ ਵਿੱਦਿਆ ਦੀ ਦਾਤ ਪ੍ਰਾਪਤ ਕਰਕੇ ਉਨਾਂ ਦੇ ਨਾਮ ਨੂੰ ਉਜਾਗਰ ਰੱਖਣ ਦਾ ਨਿਮਾਣਾ ਯਤਨ ਕੀਤਾ ਹੈ ਇਹ ਉਨ੍ਹਾਂ ਦੀ ਆਪਣੀ ਬਖਸ਼ਿਸ਼ ਹੈ।

ਸੰਤ ਜਗਜੀਤ ਸਿੰਘ ਹਰਖੋਵਾਲ

ਡੇਰਾ ਸੰਤਗੜ੍ਹ ਹਰਖੋਵਾਲ

ਹੁਸ਼ਿਆਰਪੁਰ।



ਜੀਵਨ ਸਰਦਾਰ ਉਜਾਗਰ ਸਿੰਘ ਜੀ ਪਿੰਡ ਕਾਲਰਾ (ਜਲੰਧਰ) ।

# ਸੁਹੇਲ ਪ੍ਰਕਾਸ਼ ਲਿਖਯਤੇ

**ਗੁਰੂ ਲੱਛਣ:**- ਬ੍ਰਿਤੀ ਅਰੂੜੇਨ ਅਗਿਆਨ ਤਤਕਾਰਜੰ ਗ੍ਰਿਣਾਤੀ ਇਤਿਗੁਰੂ- ਬ੍ਰਿਤੀ ਮੇਂ ਇਸਥਿਤ ਹੋ ਅਗਿਆਨ ਤਥਾ ਅਗਿਆਨ ਕਾ ਕਾਰਜ ਜਨਮ ਮਰਨ ਆਦਿ ਪ੍ਰਪੰਚ ਤਾ ਕੋ ਜੋ (ਗ੍ਰਿਣਾਤੀ) ਭਖਨ ਕਰੋਤੀ ਨਾਮ ਜੋ ਖਾ ਜਾਵੇ ਭਾਵ ਨਸ਼ਟ ਕਰ ਦੇਵੇ ਤਿਸ ਕਾ ਨਾਮ ਗੁਰੂ ਹੈ ਸੋ ਐਸੇ ਗੁਰੂ, ਗੁਰੂ ਨਾਨਕ ਦੇਵ ਜੀ ਹਨ।

ਅਭਿਆਸੀ ਕੇ ਰਸਤੇ ਕੀ ਰੁਕਾਵਟ ਦੂਰ ਕਰਨ ਦਾ ਉਪਾਵ :- ਤਾੜਤਾ ਔਰ ਮਰੀਚ ਇਤਿਆਦਿ ਰਾਜਸੀ ਔਰ ਤਾਮਸੀ ਬ੍ਰਿਤੀਆਂ ਕੇ ਨਾਮ ਹੈ। ਯਹ ਇਕਾਗਰਤਾ ਮੇਂ ਬਿਘਨ ਡਾਲਨੇ ਵਾਲੀ ਹੈ ਰਜ ਔਰ ਤਮ ਕੇ ਦਮਨ ਕੇ ਲਈ ਸਤ ਔਰ ਸੁਧ ਅਹੰਕਾਰ ਕੀ ਅਵੱਸ਼ਕਤਾ ਪੜਤੀ ਹੈ। ਜੋ ਗੁਰੂ ਕਿਰਪਾ ਸੇ ਪ੍ਰਾਪਤ ਹੋਤਾ ਹੈ। ਯਹੀ ਰਾਮ ਲਛਮਣ ਹੈ ਜੋ ਬਸ਼ਿਸ਼ਠ ਗੁਰੂ ਨੇ ਬਿਸ਼ਵਾਮਿਤ੍ਰ ਕੇ ਸਾਥ ਕਿਯੇ ਦਸਰਥ ਦਸ ਦੁਆਰੇ ਵਾਲੀ ਯਹਿ ਹੀ ਦੇਹ ਹੈ ਜਿਸ ਕੇ ਭੀਤਰ ਸਭ ਵਿਰਤੀਆਂ ਉਤਪੰਨ ਹੋਤੀ ਹੈ ਔਰ ਉਸੀ ਕੇ ਆਸਰਯ ਰਹਿਤੀ ਹੈ। ਵਿਸ਼ਵਾਮਿਤ੍ਰ ਅਭਿਆਸੀ ਹੈ ਜੋ ਅਪਨੇ ਅੰਦਰ ਵਿਸ਼ਵ ਪ੍ਰੇਮ ਉਤਪੰਨ ਕਰਨੇ ਕੇ ਸਾਧਨ ਕਰਨਾ ਚਾਹਤਾ ਹੈ।ਆਸੁਰ ਬਿਰਤੀਆਂ ਉਸ ਮੇਂ ਵਿਘਨ ਬਾਧਾ ਡਾਲਤੀ ਹੈ ਤਬ ਗੁਰੂ ਸਾਤਵਕੀ ਵਿਰਤੀਆਂ ਉਭਾਰ ਦੇਤਾ ਹੈ ਔਰ ਉਨਕੇ ਉਦੇ ਹੋਤੇ ਹੀ ਉਨਕਾ ਨਾਸ਼ ਹੋ ਜਾਤਾ ਹੈ ਤਾਂ ਤੇ ਗੁਰੂ ਕਾ ਸਹਾਰਾ ਲੇ ਸਤ ਕੀ ਧਾਰ ਕੋ ਪਕੜ ਕੇ ਆਗੇ ਬੜ੍ਹਤੇ ਚਲੋ ਹਿੰਮਤ ਨਾ ਤੋੜਨਾਂ ਯਹ ਸਭ ਸ਼ਾਂਤ ਹੋ ਜਾਵੇਗੇ॥

**ਬਲੱਡ ਪ੍ਰੈਸ਼ਰ** :- ਵੇਲ ਕੀ ਤੀਨ ਪੱਤੀ ਵਾਲੀ 5 ਡਾਲੀ (15 ਪੱਤੇ) ਦੁਧਿਆ ਛੋਟੀ ਛੇ ਮਾਸੇ ਸੇ ਇਕ ਤੋਲਾ ਬਦਾਮ ਗਿਰੀ ਛਿਲਕਾ ਉਤਾਰੀ ਹੋਈ 5 ਸੇ ਸੱਤ ਤੱਕ ਕਾਲੀ ਮਿਰਚ, ਇਨ ਸਭ ਕੋ ਪਾਵ ਪਾਨੀ ਵਿਚ ਪੀਸ ਕੇ ਛਾਣ ਲਵੋ ਔਰ ਸੁਭਾਅ ਨਿਹਾਰ ਮੂੰਹ ਇਸੇ ਪੀਉ ਦਹੀਂ ਲੱਸੀ ਕਾ ਪ੍ਰਹੇਜ਼ ਕਰੋ॥

ਉਪਾਸ਼ਨਾ :- ਅਘੋਰਾਚਾਰ, ਬਾਮਾਚਾਰ, ਦਖਿਸ਼ਣਾਚਾਰ, ਇਸ ਸੇ ਪਰੇ ਪਰਾ ਭਗਤੀ ਇਬਯਾਚਾਰ ਬੋਲਾ ਜਾਤਾ ਹੈ।

- ਆਤਮ ਨਿਵੇਦਨ ਕਾ ਨਾਮ ਹੀ ਪਰਾ ਭਗਤੀ ਹੈ।
- ਗੁਰੂ ਕੋ ਮਨੁਸ਼ ਜਾਨਤੇ ਤੇ ਨਰ ਅੰਧ॥

  ਹੋਤ ਦੁਖੀ ਸੰਸਾਰ ਮੇਂ ਆਗੇ ਜਮ ਕਾ ਫੰਧ॥
- ਰਾਮ ਨਾਮ ਮਨਿ ਦੀਪ ਧਰ ਜੀਹ ਦੇਹਰੀ ਦਵਾਰ,

  ਤੁਲਸੀ ਭੀਤਰ ਬਾਹਰੋਂ ਜੋ ਚਾਹੇ ਉਜਿਆਰ॥
- ਸਤਿਨਾਮ ਕੋ ਛਾਡ ਕਰ ਕਰੈ ਆਨ ਕੀ ਆਸ,

  ਕਹੈ ਕਬੀਰ ਤਾ ਦਾਸ ਕਾ ਹੋਯ ਨਰਕ ਮੇਂ ਬਾਸ॥
- ਪਤਿਬ੍ਰਤਾ ਕੇ ਏਕ ਹੈ ਬਿਭਚਾਰਿਨ ਕੇ ਦੋਯ,

  ਪਤਿਬ੍ਰਤਾ ਬਿਭਚਾਰਣੀ ਕਹੋ ਕਯੋਂ ਮੇਲਾ ਹੋਇ॥
- ਪਤਿਬਰਤਾ ਪਤਿ ਕੋ ਭਜੈ, ਪਤਿ ਭਜ ਧਰੈ ਵਿਸ਼ਵਾਸ਼,

  ਆਨ ਦਿਸ਼ਾ ਚਿਤਵੈ ਨਹੀਂ ਸਦਾ ਪਤੀ ਕੀ ਆਸ॥ (ਪਤੀਬਰਤਾ ਲੱਛਣ)

– ਸੇਵਿਤਬਿਓ ਮਹਾ ਬ੍ਰਿਕਸ਼ਾ, ਫਲ ਛਾਇਆ ਸੁ ਮਾਨਵਤਾ।

ਯਦੀ ਦੇਵਾਤ ਫਲੰ ਨਾਸਤੀ, ਸਾਇਆ ਕੇਨ ਨਿਵਾਰੀਅਤੇ॥

– ਜਲ ਬਿੰਦੂ ਨਿਪਾਤੇਨ ਪੂਰਅਤੇ ਘਟਾ, ਸਾ ਹੇਤੂ ਸਰਬ ਵਿਦਿਆਨੰ।

ਧਰਮਸਯ ਧਨ: ਚ

– ਕਸ਼ਾਰੰ ਛੈਇਅੰ ਪਤਿਮ੍ਰਿਤੰ ਗਰਲੰ ਪਤੰਤੰ, ਸੰਗੇ ਸੁਧਾ ਬਸਤੀ ਯਤਭਗਵਤ ਜਨਾਨਾਮ ਯੂ ਭੀ ਦਦਾਤੀ ਜੀਵਾਨ ਤਤਵ ਗਿਆਨੰ ਯਤੀ ਸੇ ਦਤ:

ਅਰਥ:– ਭਵ ਸਾਗਰ ਮੇਂ ਪੜੇ ਜੀਵੋਂ ਕੇ ਲੀਏ ਪ੍ਰਮਾਤਮਾ ਤਤਵ ਗਿਆਨ ਦੇਤੇ ਹੈਂ ਅਤ: ਬੇ ਦਤ ਸੰਗਕ ਹੈ ਦਤ ਸਦਾ ਨਿਤ ਹੈ ਬੇ ਸਦਾ ਮੁਕਤ ਹੈ ਔਰ ਉਪਾਸ਼ਕੋਂ ਕੋ ਅਨੇਕਾਨੇਕ ਸਵਰੂਪੋ ਸੇ ਦਰਸ਼ਨ ਦੇਤੇ ਹੈ॥

## ਨੱਗਰ ਕਾਲਰਾ ਦੀ ਪ੍ਰਾਰੰਭਤਾ ਤਹਿਸੀਲ ਤੇ ਜਿਲਾ ਜਲੰਧਰ

ਕਿਸੇ ਸਮੇਂ ਸੰਸਾਰ ਚੰਦ ਜੀ ਦਾ ਅੰਬ ਰਿਆਸਤ ਦਾ ਤਿਆਗ ਕਰਕੇ ਰਾਜਪੂਰ ਭਾਈਆਂ ਨੱਗਰ ਨੂੰ ਅਬਾਦ ਕਰਨਾ ਬਾਅਦ ਵਿਚ ਇਥੇ ਭਾਈਚਾਰੇ ਦੀ ਖਟਪਟੀ ਕਾਰਨ ਫੂਲ ਤੇ ਅਮੰਨੂੰ ਦਾ ਮਹਾਰਾਜਾ ਧੁੰਧੂ ਡਰੋਲੀਂ ਕਲਾਂ ਦੇ ਰਾਜੇ ਪਾਸ ਆਉਣਾਂ ਅਤੇ ਆਪਣੀ ਜਾਤ ਗੋਤ ਦਾ ਪਰਚਾ ਦੇਣਾਂ। ਇਸ ਖਾਨਦਾਨ ਦੇ ਸੱਪ ਡੰਗਣ ਤੋਂ ਮੌਤ ਨਹੀਂ ਹੁੰਦੀ, ਗੱਲ ਨੂੰ ਪ੍ਰਤੱਖ ਵੇਖਣ ਲਈ ਮਹਾਰਾਜਾ ਨੇ ਸਪੇਰਾ ਮੰਗਾ ਕੇ ਦੋਹਾਂ ਲੜਕਿਆਂ ਫੂਲ ਤੇ ਅਮੰਨੂੰ ਦੀਆਂ ਜੀਬਾਂ ਤੇ ਸੱਪ ਲੜਾਏ, ਨਾ ਮਰਨ ਤੋਂ ਖੁਸ਼ ਹੋ ਕੇ ਆਪਣੇ ਰਾਜ ਵਿਚ ਘੋੜਾ ਫੇਰਨ ਦੀ ਆਗਿਆ ਕੀਤੀ ਜਿਥੋਂ ਤਾਂਈ ਘੋੜਾ ਫੇਰਿਆ ਇੰਨ੍ਹਾਂ ਦੀ ਜਗੀਰ ਬਣ ਗਈ । ਕੱਲਰੀ ਧਰਤੀ ਹੋਣ ਕਾਰਨ ਨੱਗਰ ਦਾ ਨਾਮ ਕਾਲਰਾ ਰੱਖਿਆ। ਮਹਾਰਾਜਾ ਨੇ ਹੋਰ ਵੀ ਪ੍ਰੀਖਿਆ ਕੀਤੀਆਂ, ਪਾਸ ਉਤਰਨ ਤੋਂ ਆਪਣੀ ਕੰਨਿਆ ਦਾ ਡੋਲਾ ਅਮੰਨੂੰ ਨੂੰ ਦਿੱਤਾ, ਅਮੰਨੂੰ ਕਾਲਰੇ ਨਗਰ ਰਹਿਣ ਲੱਗਾ, ਦੂਸਰੇ ਭਾਈ ਫੂਲ ਨੇ ਗੁਣਾਚੌਰ ਦੇ ਰਾਜੇ ਦੀ ਸ਼ਰਤ ਪੂਰੀ ਕਰਕੇ ਕਰਨਾਣਾ ਪਿੰਡ ਅਬਾਦ ਕੀਤਾ। ਇਹਨਾਂ ਦੋਹਾਂ ਨਗਰਾਂ ਵਿਚ ਪਰਹਾਰ ਗੋਤ ਦੇ ਕਸ਼ਤ੍ਰੀ ਰਾਜਪੂਤ ਹਨ। ਕਾਲਰਾ ਨੱਗਰ ਦੀ 1760 ਘੁਮਾ ਜ਼ਮੀਨ ਹੈ, ਪਾਸ ਦੀ ਪੱਛੋਂ ਦਿਸ਼ਾਂ ਨਸਰਾਲਾ ਚੋਅ ਅਬਾਦ ਹੈ, ਉਤਰ ਦਿਸ਼ਾ ਰੋਪੜ ਵਾਲੀ ਨਹਿਰ ਹੈ। ਨੱਗਰ ਵਿਚ ਸਰਕਾਰੀ ਹਾਈ ਸਕੂਲ, ਪ੍ਰਾਇਮਰੀ ਸਕੂਲ, ਬੈਂਕ, ਡਾਕਘਰ ਆਦਿ ਸਾਧਨ ਵੀ ਹਨ। ਬੱਬਰ ਅਕਾਲੀ ਲਹਿਰ ਵਿਚ ਸੇਵਾ ਕਰਨ ਤੋਂ ਅਕਾਲੀ ਸਰਕਾਰ ਨੇ ਨੱਗਰ ਨੂੰ ਮਾਡਲ ਗ੍ਰਾਮ ਬਣਾ ਕੇ ਸ਼ਹਿਰ ਦਾ ਰੂਪ ਦੇ ਦਿੱਤਾ । ਨੱਗਰ ਵਿੱਚ ਪੁਰਾਤਨ ਗੁਰਦੁਵਾਰੇ, ਬੜੀ ਧਰਮਸ਼ਾਲਾ, ਬਾਬਾ ਸਰਮੁਖ ਦਾਸ ਜੀ ਉਦਾਸੀਨ (ਅਖਾੜਾ ਬ੍ਰਹਮ ਬੂਟਾ) ਅੰਮ੍ਰਿਤਸਰ ਵਿਚੋਂ, ਦੂਜਾ ਗੁਰਦੁਆਰਾ ਜੋਗੀਆਣਾ ਸੰਤ ਲਾਲ ਸਿੰਘ ਜੀ ਨਿਰਮਲੇ (ਡੇਰਾ) ਅਜੀਤਵਾਲ ਫਰੀਦਕੋਟ ਵਿਚੋਂ ਠਾਕੁਰਾਂ ਦੀ ਸੰਪਰਦਾ (ਅੰਮ੍ਰਿਤਸਰ) ਵਾਲਿਆਂ ਨਾਲ ਸਬੰਧਤ ਹੈ। ਸੰਤ ਲਾਲ ਸਿੰਘ ਜੀ ਤੋਂ ਪਹਿਲੇ ਮਹਾਤਮਾ ਦੇ ਨਾਮ ਯਾਦ ਨਹੀਂ ਹਨ। ਸੰਤ ਲਾਲ ਸਿੰਘ ਜੀ ਦੇ ਸੇਵਾਦਾਰ ਬਾਬਾ ਉਦੇ ਸਿੰਘ ਜੀ ਸਨ ਜੋ ਸੰਤ ਪੰਡਿਤ ਸੁਹੇਲ ਸਿੰਘ ਜੀ ਦੇ ਉਸਤਾਦ ਸਨ ਅਤੇ ਸਾਡੇ ਬਾਬਾ ਮੀਹਾਂ ਸਿੰਘ ਜੀ ਦੇ ਗੁਰਭਾਈ ਸਨ। ਇਹਨਾਂ ਨੇ ਇਕੱਠਿਆਂ ਨੇ ਹੀ ਸੰਤ ਗਿਆਨੀ ਲਾਲ ਸਿੰਘ ਜੀ ਡਰੋਲੀ ਖੁਰਦ ਵਾਲਿਆਂ ਤੋਂ ਵਿੱਦਿਆ ਪ੍ਰਾਪਤ ਕੀਤੀ ਸੀ ਜੋ ਮਹਾਂਪੁਰਸ਼ ਸੀਂਗੜੀ ਵਾਲੇ ਮਹਾਂਪੁਰਸ਼ ਬਾਬਾ ਹੀਰਾ ਸਿੰਘ ਜੀ ਦੇ ਗੁਰਭਾਈ ਸਨ। ਨਗਰ ਵਿਚ ਬਰਗੇਡੀਅਰ ਕਰਨਲ ਮੇਜਰ ਸੂਰਬੀਰ ਮਹਾਤਮਾ ਸੰਤ ਰੱਘਾ ਸਿੰਘ ਜੀ ਮਹਾਨ (ਸੰਗੀਤਕਾਰ) ਜਿਨਾਂ ਦੇ ਵਿਦਿਆਰਥੀ ਕਸ਼ਮੀਰਾ ਸਿੰਘ ਜੀ, ਸੰਤ ਕਰਮ ਸਿੰਘ ਜੀ ਕੀਰਤਨ ਦੁਆਰਾ ਨਗਰ ਦੀ ਸੇਵਾ ਕਰਦੇ ਹਨ, ਸੰਤ ਰੱਖਾ ਸਿੰਘ ਜੀ ਸੇਵਕ ਸੰਤ ਵਿਸਾਖਾ ਸਿੰਘ ਜੀ (ਦਦੇਹਰ)ਦੇਸ਼ ਭਗਤ ਜੀ ਦੇ ਹਨ। ਸੰਤ ਕਰਮ ਸਿੰਘ ਜੀ ਰਵਿਦਾਸੀਏ ਜੀ ਨੇ ਵੀ ਨਗਰ ਵਿਚ ਗੁਰਦੁਆਰਾ ਕਾਇਮ ਕਰਕੇ ਨਗਰ ਦਾ ਕਾਫੀ ਸੁਧਾਰ ਕੀਤਾ ਹੈ। ਇਨ੍ਹਾਂ ਨੇ ਸੰਤ ਠਾਕਰ ਸਿੰਘ ਜੀ

ਜੋਗੀਆਣਾ ਗੁਰਦੁਆਰੇ ਤੋਂ ਗੁਰਮਤਿ ਪ੍ਰਾਪਤ ਕੀਤੀ, ਸੰਤ ਠਾਕੁਰ ਦਾਸ ਜੀ, ਪੰਡਿਤ ਸ਼ਿਆਮ ਦਾਸ ਜੀ (ਧਰਮਸ਼ਾਲਾ) ਜੋ ਉਦਾਸੀਨ ਛੋਟੇ ਅਖਾੜੇ ਦੇ ਸ੍ਰੀ ਮਹੰਤ ਸਨ ਨੱਗਰ ਦੀਆਂ ਮਹਾਨ ਹਸਤੀਆਂ ਹਨ। ਹੁਣ ਹਰਬੰਸ ਦਾਸ ਇਸ ਅਸਥਾਨ ਦੀ ਸੇਵਾ ਕਰਦੇ ਹਨ। ਗੁਰਦੁਆਰਾ ਜੋਗੀਆਣਾ (ਸ਼੍ਰੋਮਣੀ ਕਮੇਟੀ) ਦੇ ਅਧੀਨ ਹੋ ਗਿਆ ਹੈ। ਪੰਡਿਤ ਸੁਹੇਲ ਸਿੰਘ ਜੀ ਇਸੇ ਨਗਰ ਦੀ ਮਹਾਨ ਹਸਤੀ ਹੈ ਜਿਨ੍ਹਾਂ ਨੇ ਆਪਣੀ ਵਿਦਵਤਾ ਨਾਲ ਨਗਰ ਦੀ ਮਹਿਕ ਦੂਰ ਤਕ ਖਿੰਡਾਈ ਹੈ। ਦਾਸਾਂ ਨੂੰ ਇਸੇ ਨਗਰੀ ਵਿਚ ਜਨਮ ਲੈਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

## (ਜੀਵਨ ਸ: ਉਜਾਗਰ ਸਿੰਘ ਜੀ)

ਜਾਤ : ਕਸ਼ਤ੍ਰੀ ਰਾਜਪੂਤ ਗੋਤ: ਪਰਹਾਰ

ਕੁਲ : ਅਗਨਕੁਲ ਬੰਸ: ਨਾਗਵੰਸ਼

ਪਿਤਾ : ਸ: ਮੀਂਹਾ ਸਿੰਘ ਜੀ । ਮਾਤਾ : ਬੀਬੀ ਰਾਧਾ ਕੌਰ ਜੀ ।

**ਜਨਮ :-** ਮਾਰਚ ਸੰਨ 1908 ਨਗਰ ਕਾਲਰਾ (ਜਲੰਧਰ) ਕਾਲਰਾ ਨਗਰ ਮੇਟੀਆਣਾ ਤੋਂ ਤਿੰਨ ਮੀਲ ਅਤੇ ਆਦਮਪੁਰ ਤੋਂ ਪੰਜ ਮੀਲ ਦੀ ਦੂਰੀ ਤੇ ਰੋਪੜੀ ਨਹਿਰ ਤੇ ਸਥਿਤ ਹੈ।

**ਵਿਦਿਆ:-** ਮੈਟ੍ਰਿਕ ਸੰਨ 1924 ਤੀਕ ਰਾਜਪੂਤ ਹਾਈ ਸਕੂਲ ਨਡਾਲੋਂ (ਹੁਸ਼ਿਆਰਪੁਰ), ਜੀ.ਜੀ., ਅੰਗਰੇਜ਼ੀ ਤੇ ਸੰਸਕ੍ਰਿਤ ਵਿਦਿਆ ਦੇ ਚੰਗੇ ਮਾਹਰ ਹਨ।

**ਫੌਜ ਵਿਚ ਭਰਤੀ :** ਸੰਨ 1931 ਇੰਡੀਅਨ ਸਿੰਗਨਲ ਕੋਰ C.O.R.P. (ਰੀਟਾਇਰ ਸੰਨ 1946)।

**ਸ਼ਾਦੀ:-** ਸੰਨ 1926 ਪ੍ਰਸਿੰਨ ਕੌਰ (ਭਰਪੂਰ ਕੌਰ ਅੰਮ੍ਰਿਤ ਦਾ ਨਾਮ) ਨੱਗਰ ਪਾਂਸ਼ਟਾ (ਕਪੂਰਥਲਾ)ਵਿਖੇ।

**ਸੱਸ, ਸਹੁਰਾ :-** ਸ:ਰੁਲੀਆ ਰਾਮ ਸਹੁਰਾ ਜੀ, ਬੀਬੀ ਪ੍ਰੇਮੀ ਜੀ ਸੱਸ।

**ਉਲਾਦ :-** ਬੀਬੀ ਭਜਨ ਕੌਰ ਜੀ, ਸ: ਅਜੈਬ ਸਿੰਘ ਜੀ, ਸੰਤ ਜਗਜੀਤ ਸਿੰਘ ਜੀ, ਬੀਬੀ ਰਨਬੀਰ ਕੌਰ ਜੀ ।

**ਇੰਨ੍ਹਾਂ ਦੀਆਂ ਜਨਮ ਤਿਥੀਆਂ:-** ਬੀਬੀ ਭਜਨ ਕੌਰ ਦਾ ਜਨਮ ਵਿਸਾਖ ਸੰਨ 1930, ਸ: ਅਜੈਬ ਸਿੰਘ ਜੀ-15 ਫੱਗਣ 1937, ਸੰਤ ਜਗਜੀਤ ਸਿੰਘ ਜੀ-18 ਫੱਗਣ 1946, ਬੀਬੀ ਰਨਬੀਰ ਕੌਰ ਜੀ- 15 ਚੇਤ 1955.

**ਅੰਮ੍ਰਿਤ ਪਾਨ:-** ਜਬਲਪੁਰ ਫੌਜ ਵਿੱਚ ।

ਨੌਕਰੀ ਸਮੇਂ ਦੇਸ਼ ਰਟਨ :- ਹਿੰਦੁਸਤਾਨ ਵਿਚ ਜਬਲਪੁਰ, ਝਾਂਸੀ, ਬਬੀਨਾ, ਮੇਰਟ, ਦੈਹਲੀ, ਬੰਨੂੰ, ਡੰਮਡਲ, ਨੀਰਅਲੀ, ਰਜਮਕ,ਬਾਹਰਲੇ ਮੁਲਕ- ਮਿਡਲ ਈਬਟ, ਮਿਸਰ, ਈਰਾਕ, ਈਰਾਨ, ਟਰਾਸ, ਜੌਰਡਨ,ਲਬਨਾਨ, ਸੀਰੀਅਤ, ਸੀਰੀਆ, ਡਮੱਸਕ, ਮਰਾਕੋ, ਇਲਜਰਿਆ, ਟਿਬ੍ਰਨਸ, ਟੂਬਰਕ, ਮਟਰੂ,

ਸਿਧ ਹਨੀਸ, ਬਨਗਾਜੀ, ਨਹਿਰਸਵੇਜ,ਅਟੈਲੀਅਨ, ਸਮਾਲੀਲੈਂਡ, ਅਸਮਾਰਾ, ਲੜਾਈ ਕਾਲ ਦੇ ਮੁਲਕਾਂ ਦੇ ਨਾਮ ਹਨ।

ਜਿੰਨਾਂ ਜਿੰਨਾਂ ਮਹਾਂਪੁਰਸ਼ਾਂ ਦੀ ਸੰਗਤ ਕੀਤੀ:- ਸੰਤ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲੇ ਅਤੇ ਸੰਤ ਬਾਬਾ ਪ੍ਰੀਤਮ ਸਿੰਘ ਜੀ ਮਾਨਖੇੜੀ(ਰੋਪੜ) ਵਾਲਿਆਂ ਨਾਲ 1950 ਵਿਚ ਮਿਲਾਪ ਹੋਇਆ ਮੁੰਢ ਤੋਂ ਨਗਰ ਵਾਲੇ ਮਹਾਂਪੁਰਸ਼(ਠਾਕੁਰ ਦਾਸ ਜੀ) ਉਦਾਸੀਨ ਤੋਂ ਲਾਭ ਉਠਾਂਦੇ ਰਹੇ। ਫਿਰ ਨੱਗਰ ਦੇ ਮਹਾਤਮਾ (ਸੰਤ ਮਹਿਤਾਬ ਸਿੰਘ ਜੀ)ਤਪੱਸੀ ਜੋ ਸਿੰਗੜੀ ਵਾਲੇ ਮਹਾਂਪੁਰਸ਼ਾਂ ਤੋਂ ਵਰੋਸਾਏ ਸਨ,ਸੰਤ ਰੱਘਾ ਸਿੰਘ ਜੀ , ਸੰਤ ਤਾਰਾ ਸਿੰਘ ਜੀ, ਸੰਤ ਕਰਮ ਸਿੰਘ ਜੀ ਡੁਮੰਡੇ, ਸੰਤ ਬਤਨ ਸਿੰਘ ਜੀ, ਜੋ ਗੁਰਦਿਆਲ ਸਿੰਘ ਅਜਨੋਹਾ ਦੇ ਭਾਈ ਸਨ। ਇਸੀ ਤਰਾਂ ਸੰਤ ਭਾਗ ਸਿੰਘ ਜੀ ਜੱਬੜ ਵਾਲੇ (ਮਾਣਕੋ) ਵਾਲਿਆਂ ਨਾਲ 1950 ਵਿਚ ਮਿਲਾਪ ਹੋਇਆ। ਜੋਹਲਾਂ ਵਾਲੇ ਸੰਤ ਬਸੰਤ ਸਿੰਘ ਜੀ ਜਿਆਣ ਵਾਲੇ ਬਾਬਾ ਹਰਨਾਮ ਸਿੰਘ ਜੀ ਦੇ ਸੇਵਕ ਸਨ। 1954 ਵਿਚ ਸੰਗਤ ਪ੍ਰਾਪਤ ਹੋਈ। ਸੰਤ ਹਰਖੋਵਾਲ ਵਾਲਿਆਂ ਨਾਲ ਵੀ 1953 ਵਿਚ ਮਿਲਾਪ ਹੋਇਆ। ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲਿਆਂ ਨਾਲ ਸੰਨ 1963 ਵਿਚ ਸੰਗਤ ਹੋਈ। ਸੰਤ ਮਾਨ ਸਿੰਘ ਨੰਗਲ ਵਾਲਿਆਂ ਨਾਲ ਵੀ ਇਸੇ ਸਾਲ ਮਿਲਾਪ ਹੋਇਆ। ਸੰਨ 1940 ਵਿਚ ਰਖਾ ਰਾਮ ਜੀ ਜੋ ਸਾਡੇ ਸਬੰਧੀ ਸਾਧੂ ਹੋ ਗਏ ਸੁਆਮੀ ਰਖਾ ਰਾਮ ਜੀ ਸੰਨਿਆਸੀ ਹੋ ਗਏ। ਸੰਨ 1942 ਜੂਨ ਮਹੀਨੇ ਮਾਤਾ ਪਿਤਾ ਜੀ ਨੇ ਸੱਚਖੰਡ ਪਿਆਨਾ ਕੀਤਾ। ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ 10 ਵੇਰ ਲਿਖਕੇ ਕੀਤੀ ਅਤੇ 25 ਜਪੁਜੀ ਸਾਹਿਬ ਪੜ੍ਹਣੇ, ਰੋਜਾਨਾ ਨਿੱਤਨੇਮ ਅਤੇ ਦਸਵੰਧ ਕੱਢਣ ਦਾ ਪ੍ਰਪੱਕ ਨਿਯਮ ਸੀ, ਮੁੱਢ ਤੋਂ ਹੀ ਉਨ੍ਹਾਂ ਦੀ ਸੰਗਤ ਧਾਰਮਿਕ ਖਿਆਲਾਂ ਦੀ ਸੀ ਅਤੇ ਸਾਧੂਆਂ ਦੀ ਸੰਗਤ ਪ੍ਰਾਪਤ ਹੋਈ ਸੀ। ਆਪ ਜੀ ਸੰਤ ਲਾਲ ਸਿੰਘ ਜੀ ਡਰੋਲੀ ਖੁਰਦ ਵਾਲਿਆਂ ਦੇ ਪਰਮ ਸ਼ਿਸ਼ ਸਨ, ਪੰਜ ਕਕਾਰਾਂ ਦੀ ਰਹਿਤ ਦੇ ਪ੍ਰਪੱਕ ਮਹਾਂਪੁਰਸ਼ ਸਨ। ਉਹਨਾਂ ਦੀ ਆਗਿਆ ਅਨੁਸਾਰ ਹੀ ਅਸੀਂ ਆਪਣਾ ਜੀਵਨ ਬਤੀਤ ਕਰ ਰਹੇ ਹਾਂ। ਇੰਨਾਂ ਦੇ ਪਿਤਾ ਜੀ ਗਰਚਿਆਂ ਵਾਲੀ ਗੱਦੀ ਗੁਰੂ ਗੋਕਲ ਦਾਸ ਬੈਰਾਗੀ ਮਹਾਂਪੁਰਸ਼ਾਂ ਦੇ ਪ੍ਰੇਮੀ ਸਨ, ਭਾਵ ਕੀ ਮੁੰਢ ਤੋਂ ਹੀ ਸਾਧੂਆਂ ਦੀ ਮਹਾਨ ਬਖਸ਼ਿਸ਼ ਰਹੀ, ਮਹਾਤਮਾ ਹਮੇਸ਼ਾਂ ਦਾਸਾਂ ਦੇ ਘਰ ਚਰਨ ਪਾ ਕੇ ਸੇਵਕਾਂ ਨੂੰ ਨਿਵਾਜਦੇ ਰਹੇ। ਇਸ ਵਕਤ ਸੰਤ ਕਿਸ਼ਨ ਸਿੰਘ ਜੀ ਜੋ ਭਿੰਡਰਾਂ ਵਾਲੇ ਬਾਬਾ ਗੁਰਬਚਨ ਸਿੰਘ ਜੀ ਦੇ ਪ੍ਰੇਮੀ ਸਨ, ਨਗਰ ਵਿਚ ਸੰਤ ਕਰਤਾਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਚਰਨ ਪਵਾ ਕੇ ਜਥੇ ਸਮੇਤ ਸੰਗਤਾਂ ਨੂੰ ਨਿਵਾਜਦੇ ਰਹੇ ਹਨ। ਮਹਾਂਪੁਰਸ਼ਾਂ ਦੀ ਸੰਗਤ ਕਰਕੇ ਹੋਰ ਵੀ ਬੇਅੰਤ ਮਹਾਤਮਾ ਗ੍ਰਹਿ ਵਿਖੇ ਚਰਨ ਪਾਂਉਦੇ ਰਹਿੰਦੇ ਹਨ। ਬਾਕੀ ਬਾਬਾ ਫਤੂ ਜੀ (ਮਸਤ) ਜੇਠਪੁਰ ਵਾਲੇ ਚੋਲਿਆਂ ਵਾਲਾ ਮਸਤ ਕਾਲਰੇ ਵਾਲਾ, ਡੁਮੇਲੀ ਵਾਲੇ ਬਾਬਾ ਦਲੀਪ ਸਿੰਘ ਜੀ ਅਤੇ ਬਾਬਾ ਮਸਤ ਜੀ ਦੀ ਵੀ ਮਹਾਨ ਕਿਰਪਾ ਰਹੀ ਹੈ। ਇਹ ਘਰ ਹੀ ਮਹਾਂਪੁਰਸ਼ਾਂ ਦਾ ਹੈ। ਸਾਰੀ ਬਖਸ਼ਿਸ਼ ਉਨ੍ਹਾਂ ਦੀ ਹੈ। ਇਸੇ ਤਰ੍ਹਾਂ ਸੰਤ ਹਜਾਰਾ ਸਿੰਘ ਜੀ ਬਿਰਕਤ, ਸੰਤ ਚੰਚਲ ਸਿੰਘ ਜੀ, ਪੰਡਿਤ ਨਿਕਾ ਸਿੰਘ ਜੀ, ਸੰਤ ਬਾਬਾ ਰਘਵੀਰ ਸਿੰਘ ਜੀ ਦੇਵਪੁਰਾ ਆਸ਼ਰਮ ਹਰਿਦੁਆਰ ਵਾਲੇ ਮਹਾਤਮਾ ਦੀ ਸੰਗਤ ਭੀ ਜਦੋਂ ਮਹਾਂਪੁਰਸ਼ ਇਸ ਇਲਾਕੇ ਵਿਚ ਆਉਣ, ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਸੀ। ਜਥੇਦਾਰ ਬਾਬਾ ਕੁੰਦਨ ਸਿੰਘ ਜੀ ਮਿਸਲ ਸ਼ਹੀਦਾਂ ਦੇ ਦਰਸ਼ਨਾਂ ਦਾ ਵੀ ਲਾਭ ਹੁੰਦਾ ਰਿਹਾ ਹੋਰ ਵੀ ਮਹਾਂਪੁਰਸ਼ਾਂ ਦੇ ਜਰੀਏ ਪਾਵਨ ਹਸਤੀਆਂ ਦਾ ਮੇਲ ਪ੍ਰਾਪਤ ਹੋਇਆ। ਸੰਤ ਸ਼ਾਦੀ ਸਿੰਘ ਜੀ ਰੋਪੜ, ਬਾਬਾ ਤ੍ਰਿਲੋਕ ਸਿੰਘ ਜੀ, ਬਾਬਾ ਦਾਨ ਸਿੰਘ ਜੀ, ਖਵਾਜਾ ਖੜਕ, ਸੰਤ ਚਰਨ ਸਿੰਘ ਜੀ ਭੀਖੋਵਾਲ ਆਦਿ ਅਤੇ ਮਹਾਨ ਹਸਤੀ ਸੰਤ ਬਾਬਾ ਮਾਝਾ ਸਿੰਘ ਜੀ ਤੇ ਸੰਤ ਬਾਬਾ ਰੋਸ਼ਨ ਸਿੰਘ ਜੀ ਮਕਸੂਦਪੁਰ ਤਥਾ ਬੇਗੋਵਾਲ ਬਾਬਾ ਬਰਿੰਦਰ ਸਿੰਘ ਜੀ ॥

## ਸੰਤ ਜਗਜੀਤ ਸਿੰਘ ਜੀ ਦਾ ਜਨਮ :

1 ਮਾਰਚ, ਸੰਨ 1946 ਵੀਰਵਾਰ, ਸ਼ਿਵਰਾਤਰੀ ਵਾਲੇ ਦਿਨ, ਇਕ ਵਜੇ ਸਰਦਾਰ ਉਜਾਗਰ ਸਿੰਘ ਜੀ ਪਿਤਾ ਅਤੇ ਮਾਤਾ (ਪ੍ਰਸਿੰਨ ਕੌਰ-ਭਰਪੂਰ ਕੌਰ) ਦੇ ਗ੍ਰਹਿ ਨਗਰ ਕਾਲਰਾ (ਜਲੰਧਰ) ਵਿਖੇ ਹੋਇਆ । ਦੇਸੀ ਮਹੀਨਾ 18 ਫੱਗਣ ਸੀ । ਬੱਚੇ ਦੀ ਕਿਰਿਆ ਜਨਮ ਸਮੇਂ ਹੱਸਣਾਂ, ਖਾਮੋਸ਼ੀ ਵਿਚ ਰਹਿਣਾਂ, ਆਸਣ ਲਾ ਕੇ ਬੈਠਣਾਂ, ਇਨ੍ਹਾਂ ਗੱਲਾਂ ਤੋਂ ਸਾਰਿਆਂ ਨੇ ਅੰਦਾਜਾ ਲਾਇਆ ਕਿ ਕੋਈ ਸਾਧੂ ਰੂਹ ਕਰਮਾਂ ਦਾ ਹਿਸਾਬ ਖਤਮ ਕਰਨ ਲਈ ਮਾਤ ਲੋਕ ਵਿਚ ਆਈ ਹੈ।

### ਨਾਮ ਕਰਣ, ਝੱਗਾ ਪਹਿਰਾਵਨ :-

ਗੁਰਦੁਆਰਾ ਸਾਹਿਬ ਵਿਖੇ ਸੰਤ ਮਹੰਤ ਠਾਕੁਰ ਦਾਸ ਜੀ ਨੇ ਗੁਰਮਤਿ ਅਨੁਸਾਰ ਮੁਖਵਾਕ ਲੈ ਕੇ ਨਾਮ ਰੱਖਿਆ ਅਤੇ ਗੁਰੂ ਸਾਹਿਬ ਦੇ ਅੰਗ ਲਾ ਕੇ ਝੱਗਾ ਪਾਉਣ ਦੀ ਰਸਮ ਅਦਾ ਕੀਤੀ। ਜਨਮ ਵੇਲੇ ਆਪ ਜੀ ਨੂੰ ਜਪੁਜੀ ਸਾਹਿਬ ਨਾਲ ਅਭਿਮੰਤ੍ਰਤ ਜਲ ਦੀ ਘੁਟੀ (ਗੁੜਤੀ) ਦਿੱਤੀ ਸੀ।

### ਖਿਡਾਵਣ ਕਿਰਿਆ :-

ਭੈਣ ਭਜਨ ਕੌਰ, ਸ੍ਰਵਣ ਸਿੰਘ ਤੇ ਇੰਦਰ ਸਿੰਘ ਨੇ ਪੜ੍ਹਣ ਜਾਣ ਤੋਂ ਪਹਿਲਾਂ ਜਰੂਰ ਖਿਡਾ ਕੇ ਜਾਣਾਂ, ਤਥਾ ਸਾਰੇ ਪ੍ਰੀਵਾਰ ਵਲੋਂ ਅਧਿਕ ਦਿਲਾਸਾ ਦਿੱਤਾ ਗਿਆ। ਇਹ ਦੋਨੋਂ ਤਾਏ ਦੇ ਪੁੱਤ ਭਰਾ ਸਨ।

ਵਿੱਦਿਆ ਪੜ੍ਹਾਵਣ ਵੀਰਵਾਰ ਵਾਲੇ ਦਿਨ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਕੇ ਨਗਰ ਦੇ ਪ੍ਰਾਇਮਰੀ ਸਕੂਲ ਵਿਚ ਪ੍ਰਸ਼ਾਦ ਵੰਡ ਕੇ ਪੜ੍ਹਨ ਪਾਇਆ ਗਿਆ। ਜਦੋਂ ਉਮਰ ਪੰਜ ਸਾਲ ਦੀ ਸੀ, ਪਰ ਬੱਚਿਆਂ ਤੋਂ ਨਿਰਾਲੀ ਚਾਲ ਹੀ ਰਹੀ। ਚੌਥੀ ਜਮਾਤ ਪਾਸ ਕਰਕੇ ਹਾਈ ਸਕੂਲ ਵਿਚ ਪ੍ਰਵੇਸ਼ ਕੀਤਾ। ਪੰਜਵੀਂ ਜਮਾਤ ਵਿਚ ਆਪ ਨੇ ਜਪੁਜੀ ਸਾਹਿਬ, ਰਹਿਰਾਸ ਸਾਹਿਬ ਅਤੇ ਕੀਰਤਨ ਸੋਹਿਲਾ ਦੀ ਬਾਣੀ ਕੰਠ ਕੀਤੀ ਕੁਝ ਗੁਰਬਾਣੀ ਦੇ ਸ਼ਬਦ ਵੀ ਯਾਦ ਕੀਤੇ।

ਅੰਮ੍ਰਿਤ ਛਕਣ ਦੀ ਕਿਰਿਆ: ਪੰਜਵੀ ਜਮਾਤ ਵਿਚ ਜਦੋਂ ਸਾਂ ਨਗਰ ਪੂਰਨਪੁਰ ਸੰਤ ਪ੍ਰੀਤਮ ਸਿੰਘ ਜੀ ਮਾਨਖੇੜੀ ਵਾਲਿਆ ਨੇ ਖੰਡੇ ਬਾਟੇ ਦਾ ਅੰਮ੍ਰਿਤ ਪੰਜ ਪਿਆਰਿਆਂ ਸਮੇਤ ਤਿਆਰ ਕੀਤਾ। ਉਥੇ ਜਾ ਕੇ ਸਾਰੇ ਪਰੀਵਾਰ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਅੰਮ੍ਰਿਤ ਛਕਣ ਉਪਰੰਤ ਪੰਜਾਂ ਬਾਣੀਆਂ ਦਾ ਸਵੇਰੇ ਤੇ ਤਿੰਨ ਬਾਣੀਆਂ ਦਾ ਸ਼ਾਮ ਨੂੰ ਨਿਤਨੇਮ ਪੱਕਾ ਹੋ ਗਿਆ। ਇਸ਼ਨਾਨ ਰੀਤੀ ਤਾਂ ਪਹਿਲਾਂ ਹੀ ਪ੍ਰਪੱਕ ਸੀ। ਇਸੇ ਜਮਾਤ ਵਿਚ ਹੀ ਡੁਮੇਲੀ ਜਾ ਕੇ ਸੰਤ ਮਹਾਰਾਜ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੇ ਦਰਸ਼ਨ ਕੀਤੇ। ਇਥੇ ਹੀ ਸਾਡੇ ਪਿਤਾ ਜੀ ਨੇ ਦਾਸਾਂ ਨੂੰ ਮਹਾਂਪੁਰਸ਼ਾਂ ਕੋਲ ਸਦਾ ਲਈ ਭੇਂਟ ਕਰ ਦਿੱਤਾ। ਇੱਕ ਮੱਝ ਡੇਰੇ ਸੰਤਗੜ੍ਹ ਲੰਗਰ ਦੀ ਸੇਵਾ ਲਈ ਦਿੱਤੀ। ਮਹਾਂਪੁਰਸ਼ਾਂ ਨੇ ਘਰ ਰਹਿ ਕੇ ਪੜ੍ਹਨ ਦੀ ਆਗਿਆ ਦੇ ਦਿੱਤੀ ਅਤੇ ਸੰਸਕ੍ਰਿਤ ਪੜ੍ਹਨ ਲਈ ਅਤੇ ਕੀਰਤਨ ਸਿੱਖਣ ਲਈ ਵੀ ਆਗਿਆ ਬਖਸ਼ੀ ਜੋ ਅੱਜ  ਉਨ੍ਹਾਂ ਦੀ ਕਿਰਪਾ ਤੋਂ ਪੂਰੀ ਹੋਈ ਹੈ। ਇਸ ਤੋਂ ਬਾਦ ਸਮੇਂ ਅਨੁਸਾਰ ਮਹਾਂਪੁਰਸ਼ਾਂ ਦੇ ਜੋਤੀ ਜੋਤ ਸਮਾਉਣ ਤੱਕ ਦਰਸ਼ਨ ਕਰਦੇ ਰਹੇ।ਦਾਸ ਸੱਤਵੀਂ ਜਮਾਤ ਵਿਚ ਸੀ ਜਦੋਂ ਮਹਾਪੁਰਸ਼ਾਂ ਨੇ ਸੱਚਖੰਡ ਪਯਾਨਾ ਕੀਤਾ। ਮਹਾਂਪੁਰਸ਼ਾਂ ਦੀ ਆਗਿਆ ਅਨੁਸਾਰ ਹੀ ਨਗਰ ਦੇ ਹਾਈ ਸਕੂਲ ਵਿਚ ਮੈਟ੍ਰਿਕ ਪਾਸ ਕੀਤੀ ਔਰ ਮਹਾਂਪੁਰਸ਼ਾਂ ਦੀ ਆਗਿਆ ਅਨੁਸਾਰ ਮਾਹਿਲਪੁਰ ਸ੍ਰੀ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ ਵਿਚ ਪ੍ਰੈਪ ਪਾਸ ਕੀਤੀ। ਉਦੋਂ ਸੰਨ 1963 ਸੀ, ਕਾਲਜ ਦਾ ਇਕ ਸਾਲ ਸੰਤ ਮਾਨ ਸਿੰਘ ਜੀ ਪਾਸ, ਇਕ ਸਾਲ ਨੰਗਲ ਖੁਰਦ ਰਹੇ। ਸ: ਹਰਭਜਨ ਸਿੰਘ ਜੀ ਤੋਂ ਬਾਅਦ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਡਿਊਟੀ ਨਿਭਾਂਉਦੇ ਰਹੇ। ਦਾਸਾਂ ਨੂੰ ਪੰਜਾਂ ਕਕਾਰਾਂ ਵਿਚ ਰਹਿਣ ਕਰਕੇ ਇਨ੍ਹਾਂ ਤੋਂ ਅਸ਼ੀਰਵਾਦ ਪ੍ਰਾਪਤ ਹੋਈ ਕਿ ਖਾਲਸਾ ਕਾਲਜ ਦੀ ਲਾਜ ਇਸ ਵਿਦਿਆਰਥੀ ਨੇ ਰੱਖੀ ਹੈ ਜੋ ਬਾਣੀ ਬਾਣੇ ਵਿਚ ਕਾਇਮ ਹੈ। ਇਹ ਸਾਰੀ ਬਖਸ਼ਿਸ਼ ਮਹਾਂਪੁਰਸ਼ਾਂ ਦੀ ਆਪਣੀ ਹੀ ਸੀ ਜਾਂ ਪਿਤਾ ਜੀ ਜੋ ਗੁਰ

ਇਤਿਹਾਸ, ਗੁਰਬਾਣੀ, ਰਮਾਇਣ, ਮਹਾਂਭਾਰਤ ਸ੍ਰਵਣ ਕਰਵਾ ਕਰਵਾ ਕੇ ਬ੍ਰਿਤੀ ਵਿਚ ਪ੍ਰਪੱਪਕਤਾ ਪੈਦਾ ਕੀਤੀ ਸੀ। (ਨੋਟ): ਦਾਸ ਪੰਜਵੀ ਜਮਾਤ ਵਿਚ ਸਟੇਜਾਂ ਤੇ ਕਵਿਤਾ ਬੋਲਣ ਤੇ ਭਾਸ਼ਣ ਦੇਣ ਲੱਗ ਪਏ ਸਨ। ਸੱਤਵੀਂ ਜਮਾਤ ਵਿਚ ਢਾਡੀ ਜਥਾ ਵੀ ਬਣਾਇਆ ਸੀ।ਦਾਸ ਸਾਰੰਗੀ ਮਾਸਟਰ ਸਨ, ਬਾਕੀ ਦਵਿੰਦਰ ਸਿੰਘ, ਬਾਬਾ ਉਦੇ ਸਿੰਘ ਜੀ ਦਾ ਪੋਤਰਾ ਤਿਰਲੋਚਨ ਸਿੰਘ, ਅਜੀਤ ਸਿੰਘ, ਢੱਡਾਂ ਵਜਾਉਣ ਵਾਲੇ ਸਨ। ਹਰਬੰਸ ਸਿੰਘ ਮਿਸਤਰੀ(ਰੋਡੂ) ਜਿਸ ਦੀ ਸੰਗਿਆ, ਲੁਹਾਰਾਂ ਦਾ ਮੁੰਡਾ ਸਾਜ ਬਣਾਉਣ ਦੀ ਸੇਵਾ ਨਿਭਾਂਉਦਾ ਸੀ। ਗੁਰਪੁਰਬਾਂ ਦਾ ਮਨਾਉਣਾਂ, ਨੱਗਰ ਕੀਰਤਨ ਕੱਢਣਾਂ, ਅਖੰਡ ਪਾਠਾਂ ਦਾ ਕਰਨਾਂ, ਲੜੀਆਂ ਝੰਡੀਆਂ ਲਾਉਣੀਆਂ, ਲੰਗਰ ਆਦਿ ਦਾ ਕਰਨਾਂ, ਦੀਵਾਨਾਂ ਦਾ ਸਜਾਉਣਾਂ, ਹੈਡਮਾਸਟਰ ਹੰਸਾ ਸਿੰਘ ਜੀ, ਗਿਆਨੀ ਗੁਰਬਚਨ ਸਿੰਘ ਜੀ ,ਮਾਸਟਰ ਹਰਦਿਆਲ ਸਿੰਘ ਜੀ, ਮਾਸਟਰ ਕਰਤਾਰ ਸਿੰਘ ਜੀ ਸਾਨੂੰ ਆਪ ਸਹਿਯੋਗ ਦੇ ਕੇ ਸੇਵਾ ਨਿਭਾਂਉਦੇ ਰਹੇ। ਗੁਰੂ ਸਾਹਿਬ ਜੀ ਦੀ ਕਿਰਪਾ ਸੀ।ਦੀਵਾਨਾਂ ਵਿਚ ਸਾਰੇ ਵਿਦਿਆਰਥੀ, ਮਾਸਟਰ, ਨਗਰਾਂ ਦੀਆਂ ਸੰਗਤਾਂ ਸ਼ਾਮਲ ਹੁੰਦੀਆਂ ਸਨ। ਕੀਰਤਨ ਦੀ ਸੇਵਾ ਸੰਤ ਰੱਖਾ ਸਿੰਘ ਜੀ, ਕਰਤਾਰ ਸਿੰਘ ਜੀ, ਹੇਮਰਾਜ ਜੀ ਗੁਲਾਮ ਸਾਬਰ ਨਿਭਾਂਉਦੇ ਅਤੇ ਕਰਮ ਸਿੰਘ, ਕਸ਼ਮੀਰਾ ਸਿੰਘ ਭਗਤ ਤੇ ਚੰਨਣ ਸੇਵਾ ਨਿਭਾਉਦੇ ਸਨ। ਡਰੋਲੀ ਵਾਲੇ ਢਾਡੀ ਦੌਲਤ ਸਿੰਘ ਆਪਣੇ ਜਥੇ ਸਮੇਤ ਸੇਵਾ ਕਰਦੇ, ਹੋਰ ਕਵੀ, ਰਾਗੀ, ਢਾਡੀ, ਪ੍ਰਚਾਰਕ, ਸਕੂਲ ਦੇ ਵਿਦਿਆਰਥੀ ਹਰ ਪਾਰਟ ਅਦਾ ਕਰਦੇ ਸਨ। ਇਸ ਦੌਰਾਨ ਵਿਚ ਇਨਾਮ ਲਈ ਸ਼ੋਹਰਤ ਪ੍ਰਾਪਤ ਕੀਤੀ, ਸਕੂਲ ਦੀਆਂ ਖੇਡਾਂ ਕਬੱਡੀ, ਫੁਟਬਾਲ, ਹਾਕੀ ਵਿਚ, ਐਨ.ਸੀ.ਸੀ.ਕੈਂਪ ਵਿਚ ਭਾਗ ਪ੍ਰਾਪਤ ਕੀਤਾ।

ਕਾਲਜ ਪਿਛੋਂ ਸਾਧੂ ਹੋਵਨਾਂ: 1946 ਤੋਂ 1962 ਤੀਕ ਸਮਾਂ ਕਾਲਰਾ ਨਗਰ ਮੇਂ ਗੁਜਰਿਆ। ਜਿਨਾਂ ਜਿਨਾਂ ਮਹਾਂਤਮਾ ਦੀ ਸੰਗਤ ਪਿਤਾ ਜੀ ਨੇ ਕੀਤੀ, ਦਾਸਾਂ ਨੇ ਵੀ ਆਸ਼ੀਰਵਾਦ ਪ੍ਰਾਪਤ ਕੀਤੀ। 1962 ਤੋਂ 1963 ਤੱਕ ਮਾਹਲਪੁਰ ਕਾਲਜ ਵਿਚ ਪੜ੍ਹੇ, ਨੰਗਲ ਖੁਰਦ ਡੇਰਾ ਬਿਸ਼ਨਪੁਰੀ ਰਿਹਾਇਸ਼ ਕੀਤੀ। 1963 ਤੋਂ 1965 ਤੱਕ ਅਨੰਦਪੁਰ ਸਾਹਿਬ ਪੰਜਾਬ ਦੇ ਤੀਰਕ ਸਥਾਨਾਂ ਦੇ ਦਰਸ਼ਨ ਸੰਤ ਮਹਿੰਦਰ ਸਿੰਘ ਜੀ ਮਹੰਤ ਸਾਹਿਬ ਨਾਲ ਕੀਤੇ ਅਤੇ ਕੁਝ ਦੇਸ਼ ਰਟਣ ਵੀ ਕੀਤੀ। ਇਨ੍ਹਾਂ ਦੀ ਸਿੱਖੀ ਸੇਵਕੀ ਵਿੱਚ ਵੀ ਗਏ। (ਨੋਟ) ਦਾਸ ਵੀ ਬੜੇ ਮਹਾਂਪੁਰਸ਼ਾਂ ਦੇ ਕਹੇ ਮੁਤਾਬਕ ਹਾਲਾਂ ਪੜ੍ਹਨ ਦੀ ਇੱਛਾ ਸੀ ਪਰ ਮਹੰਤ ਸਾਹਿਬ ਜੀ ਪੜ੍ਹਨ ਤੋਂ ਹਟਾ ਕੇ 26 ਵਿਸਾਖ 1963 ਨੂੰ ਆਪਣੇ ਨਾਲ ਲੈ ਗਏ ਸਨ।ਆਪ ਜੀ ਕੁਝ ਮਹੀਨੇ ਸੰਗਤਾਂ ਵਿਚ ਵਿਚਰਦੇ ਰਹੇ, ਫਿਰ ਹਰਖੋਵਾਲ ਡੇਰਾ ਸੰਤਗੜ੍ਹ 28 ਕੱਤਕ ਦਾ ਮੇਲਾ (ਬਰਸੀ) ਜਦੋਂ ਬੜੇ ਮਹਾਂਪੁਰਸ਼ਾਂ ਨੇ ਸਰੀਰ ਤਿਆਗਿਆ ਸੀ, ਆ ਗਏ।ਬਰਸੀ ਮਨਾ ਕੇ ਰੈਲ ਮਾਜਰਾ ਸੁੰਦਰ ਦਾਸ ਜੀ ਜੋ ਉਨੇ ਵਾਲੇ ਬੇਲੀਰਾਮ ਦਾ ਗੁਰਭਾਈ ਸੀ, ਉਸ ਦੀ ਗੁਫਾ ਵਿਚ ਟਿਕੇ। ਦਾਸ, ਦਲੀਪ ਸਿੰਘ ਤੇ ਹਰਭਜਨ ਸਿੰਘ ਸੇਵਾ ਵਿਚ ਸਨ। ਮੂਲਮੰਤਰ ਦਾ ਚਾਲੀਸਾ ਸੰਤ ਮਹਿੰਦਰ ਸਿੰਘ ਜੀ ਨੇ ਪ੍ਰਾਰੰਭ ਕੀਤਾ। ਸਰੀਰ ਵਿਚ ਬਿਆਧੀ ਹੋ ਜਾਣ ਕਰਕੇ ਪੂਰਾ ਨਾ ਕਰ ਸਕੇ। 18 ਦਿਨ ਬਾਅਦ ਛੱਡਣਾ ਪਿਆ। ਬਾਕੀ ਦਾ ਪਾਠ ਦਾਸ ਨੇ ਕਰਕੇ 40 ਦਿਨ ਪੂਰੇ ਕੀਤੇ । ਉਸ ਤੋਂ ਬਾਅਦ ਅਨੰਦਪੁਰ ਸਾਹਿਬ ਮਸਤ ਭਗਤ ਜੀ ਦੀ ਸੇਵਾ ਵਿਚ ਆ ਗਏ। ਉਨ੍ਹਾਂ ਨੇ ਕਈ ਜਗਾਂ ਹੋਲਗੜ੍ਹ, ਦੋਲਤਪੁਰ ਭੰਡਾਰੇ ਕਰਵਾਏ, ਫਿਰ ਨੈਨਾ ਦੇਵੀ ਦੇ ਪੂਰਬ ਵੱਲ ਨੋਂਮਹਿਲੇ ਅਸਥਾਨ ਦੀ ਸੇਵਾ ਦੀ ਆਗਿਆ ਕੀਤੀ। ਦਾਸਾਂ ਨੇ ਇਹ ਸੇਵਾ ਵੀ ਅਨੰਦਪੁਰ ਸਾਹਿਬ ਤੋਂ ਰੋਜਾਨਾ ਜਾਣਾਂ ਤੇ ਆਉਣਾਂ, ਤਿੰਨਾਂ ਹੀ ਸੇਵਾਦਾਰਾਂ ਨੇ ਨਿਭਾਈ। ਫੇਰ ਮਸਤ ਜੀ ਗੁਰਦਾਸਪੁਰ ਡਾਕਟਰ ਚੰਨਣ ਸਿੰਘ ਜੀ ਪਾਸ ਚਲੇ ਗਏ, ਦਾਸ ਉਥੇ ਸੇਵਾ ਵਿਚ ਰਹੇ। ਇਥੇ ਰਹਿੰਦਿਆ ਹੀ ਜਵਾਲਾ ਜੀ ਮਸਤਾਂ ਨਾਲ ਗਏ। ਵਾਪਸ ਅਨੰਦਪੁਰ ਸਾਹਿਬ ਆ ਗਏ। ਅਨੰਦਪੁਰ ਸਾਹਿਬ ਡੇਰਾ ਬਣਾਉਣ ਲਈ ਬਾਬਾ ਭਾਜਾ ਸਿੰਘ ਜੀ ਨੇ ਪ੍ਰੇਰਨਾਂ ਕੀਤੀ ਸੀ। ਸੰਤ ਮਹਿੰਦਰ ਸਿੰਘ ਜੀ ਨੇ ਆਗਿਆ ਦਾ ਪਾਲਣ ਕੀਤਾ। ਇਸੇ ਅਸਥਾਨ ਦੀ ਸੇਵਾ ਵੀ ਮੁੱਢ ਵਿਚ ਅਸੀਂ ਤਿੰਨਾਂ ਨੇ ਨਿਭਾਈ ਸੀ।ਉਪਰੰਤ ਦਾਸ ਵਿੱਦਿਆ ਪੜ੍ਹਨ ਦਾ ਸ਼ੌਕੀਨ ਸੀ। ਇਥੇ ਸੇਵਾ ਦਾ ਕੰਮ ਸੀ । ਉਪਰਾਮ ਹੋ ਕੇ ਹਰਖੋਵਾਲ ਆਇਆ, ਇਥੇ ਵੀ ਮੁਰਾਦ ਪੂਰੀ ਨਾ ਹੋਈ। 1965 ਤੋਂ 1966 ਤੱਕ ਸੰਤ ਸ਼ਾਦੀ ਸਿੰਘ ਜੀ ਪਾਸ ਰੋਪੜ ਰਹੇ। 1966 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 300 ਸਾਲਾ ਸ਼ਤਾਬਦੀ ਤੇ ਹਜ਼ੂਰ ਸਾਹਿਬ ਤੇ ਤਖਤ ਪਟਨਾਂ ਸਾਹਿਬ ਦਰਸ਼ਨ ਕੀਤੇ ਅਤੇ ਹਜ਼ੂਰ ਸਾਹਿਬ ਤੋਂ ਵਾਪਸ ਆਂਉਦਿਆਂ ਗਵਾਲੀਅਰ ਦੇ ਦਰਸ਼ਨ ਕੀਤੇ। 1966 ਤੋਂ 1967 ਤੱਕ ਅਨੰਦਪੁਰ ਸਾਹਿਬ, ਰੋਪੜ, ਖਵਾਜਾ ਖੜਕ ਅਸਥਾਨਾਂ ਵਿਚ ਰਹੇ ਫਿਰ ਹਰਖੋਵਾਲ ਦਾ ਜੋੜ

ਮੇਲਾ ਵੇਖ ਕੇ ਨੱਗਰ ਕਾਲਰਾ ਵਿਖੇ ਗਏ। ਪੰਡਿਤ ਸੁਹੇਲ ਸਿੰਘ ਜੀ ਦਾ ਮਿਲਾਪ ਹੋਇਆ। ਉਨ੍ਹਾਂ ਨੇ ਬ੍ਰਹਮ ਵਿੱਦਿਆ ਪੜ੍ਹਨ ਦੀ ਪ੍ਰੇਰਨਾਂ ਕੀਤੀ ਅਤੇ ਕਿਹਾ ਮੇਰੀ 7 ਸਾਲ ਆਯੂ ਬਾਕੀ ਹੈ। ਇਹ ਆਪ ਤੇ ਖਰਚ ਕਰਨੀ ਹੈ।ਇਨ੍ਹਾਂ ਦੀ ਆਗਿਆ ਦਾ ਪਾਲਣ ਕਰਦੇ ਹੋਏ 1967 ਤੋਂ 1974 ਤੱਕ ਕੋਕਰੀ ਨਗਰ (ਫਰੀਦਕੋਟ) ਵਿਖੇ ਰਹੇ। ਉਪਰੰਤ ਇਨਾਂ ਦੀ ਆਸ਼ੀਰਵਾਦ ਲੈ ਕੇ 1974 ਤੋਂ 1976 ਤੀਕ ਨਗਰ ਲੁਟੇਰਾ ਪੈਲ਼ੀ ਮੈ ਕੁਟੀਆ ਪਾ ਕੇ ਰਹੇ ਅਤੇ ਗੁਰੂ ਹਰਰਾਇ ਸਾਹਿਬ ਜੀ ਦੇ ਅਸਥਾਨ ਚੌਂਤਾ ਸਾਹਿਬ ਦੀ ਸੇਵਾ ਕਰਦੇ ਰਹੇ। ਨਿਰਬਾਣ ਕਿਰਿਆ ਰੱਖੀ, ਭੋਜਨ ਪਾਣੀ ਆਪ ਹੀ ਤਿਆਰ ਕਰਕੇ ਖਾਣਾਂ, ਸਕੂਲ ਕਾਲਜ ਤੋਂ ਹੀ ਸ਼ੁਰੂ ਕੀਤਾ ਗਿਆ ਸੀ । ਸਕੂਲ, ਕਾਲਜ ਦੇ ਨਲਕੇ ਦਾ ਪਾਣੀ ਅਤੇ ਦਵਾਈ ਟੀਕਾ ਆਦਿ ਨਾ ਵਰਤਣਾਂ। ਕਿਸੇ ਦਾ ਬਣਿਆ ਅੰਨ ਜਾਂ ਨਿਉਂਦਾ ਨਾ ਖਾਣਾਂ। ਅਜਿਹੀ ਕਿਰਿਆ ਵਿਰਸੇ ਤੋਂ ਹੀ ਸੀ, ਸੋਧ ਸੁਚਮ ਰੱਖਣੀਂ ਜੀਵਨ ਦਾ ਪ੍ਰਧਾਨ ਅੰਗ ਰਿਹਾ ਹੈ ਜੋ ਅੱਜ ਤੀਕ ਚਲਦਾ ਜਾ ਰਿਹਾ ਹੈ। ਸਤਿਗੁਰਾਂ ਦੀ ਕਿਰਪਾ ਹੈ। 15 ਪੋਹ 1974 ਨੂੰ ਸੰਤ ਸੁਹੇਲ ਸਿੰਘ ਜੀ ਅਧਰੰਗ ਦੀ ਬੀਮਾਰੀ ਨਾਲ ਵੀਰਵਾਰ ਵਾਲੀ ਰਾਤ ਨੂੰ 3 ਵਜੇ ਸਰੀਰ ਤਿਆਗ ਗਏ। ਨੱਥੂਵਾਲਾ ਵਿਖੇ ਪੰਡਿਤ ਭਾਨ ਸਿੰਘ ਜੀ ਇੰਨ੍ਹਾਂ ਦੇ ਵਿਦਿਆ ਗੁਰੂ ਜੀ ਦੀ ਸਮਾਧ ਵਾਲੇ ਗੁਰਦੁਆਰੇ ਦੇ ਅਹਾਤੇ ਵਿਚ ਸੰਤਾਂ ਦਾ ਸੰਸਕਾਰ ਕੀਤਾ ਅਤੇ ਬਾਅਦ ਵਿਚ ਕਰਮ ਕਿਰਿਆ ਕਰਕੇ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਣ ਅਸਥਾਨ ਬਣਾ ਦਿੱਤਾ ਹੈ। ਸੰਨ 1969 ਵਿਚ ਗੁਰੂ ਨਾਨਕ ਸਾਹਿਬ ਜੀ ਦੀ ਪੰਜਵੀ ਸ਼ਤਾਬਦੀ ਮਨਾਈ ਗਈ। 1973 ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਤੀਜੀ ਸ਼ਤਾਬਦੀ ਮਨਾਈ ਗਈ। ਸੰਤ ਕਰਤਾਰ ਸਿੰਘ ਜੀ ਭਿੰਡਰਾਂ ਵਾਲੇ ਜਥੇ ਸਮੇਤ, ਸੰਤ ਕਰਤਾਰ ਸਿੰਘ ਜੀ ਸੁਲਤਾਨਪੁਰ ਵਾਲਿਆਂ ਦੇ ਉਦਮ ਨਾਲ ਆਏ। ਜਲੂਸ ਕੱਢੇ , ਗੁਰਮਤ ਪ੍ਰਚਾਰ, ਅੰਮ੍ਰਿਤ ਪ੍ਰਚਾਰ ਸੰਚਾਰ ਹੋਏ। ਦਾਸ ਵੀ ਇਸ ਸਮੇਂ ਤੇ ਪਹੁੰਚੇ ਅਤੇ ਸੰਗਤਾਂ ਦੀ ਅਸੀਸ ਪ੍ਰਾਪਤ ਕੀਤੀ। 1977 ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਚੌਥੀ ਸਥਾਪਨਾ ਮਨਾਈ। 1979 ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਪੰਜਵੀ ਸ਼ਤਾਬਦੀ ਮਨਾਈ। 1963 ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਥਾਪੀ ਗਈ ਸੀ। 1969 ਵਿਚ ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਥਾਪੀ ਗਈ। 1976 ਤੋਂ 1982 ਤੀਕ ਸੁਲਤਾਨਪੁਰ ਸਾਹਿਬ ਵਿਖੇ ਰਹੇ। ਪਹਿਲੇ ਗੁਰਦੁਆਰਾ ਹੱਟ ਸਾਹਿਬ ਜੀ ਵਿਖੇ ਸੰਤ ਬਾਬਾ ਕਰਤਾਰ ਸਿੰਘ ਜੀ ਦੀ ਬੇਨਤੀ ਤੋਂ ਸ੍ਰੀ ਨਾਨਕ ਪ੍ਰਕਾਸ਼ ਜੀ ਦੀ ਕਥਾ ਪ੍ਰਾਰੰਭ ਕੀਤੀ ਅਤੇ ਫੇਰ ਕੁਝ ਚਿਰ ਪਿਛੋਂ ਗੁਰਦੁਆਰਾ ਬੇਬੇ ਨਾਨਕੀ ਇਸਤਰੀ ਸਤਸੰਗ ਵਿਖੇ ਕਥਾ ਦਾ ਭੋਗ ਪਾਇਆ ਗਿਆ। ਫਿਰ ਕੁਝ ਸਮਾਂ ਖੁਵਾਜੇ ਖੜਕ ਚਲੇ ਗਏ,ਉਪਰੰਤ ਗੁਰਦੁਆਰਾ ਸੰਤ ਘਾਟ ਜੀ ਰਿਹਾਇਸ਼ ਕੀਤੀ।

## ਕੋਕਰੀ ਨਗਰ, ਕਾਲਰਾ, ਸੁਲਤਾਨਪੁਰ ਦੇ ਤਤਿਕਸ਼ਾ ਸਾਧਨ :--

ਨਗਰ ਕਾਲਰਾ ਵਿਖੇ ਬਚਪਨ ਵਿਚ ਨਦੀ ਇਸ਼ਨਾਨ ਕਰਨਾਂ, 12 ਮਹੀਨੇਂ 30 ਦਿਨ, ਫਿਰ ਕਈ ਵੇਰ ਇਕ ਲੱਤ ਭਾਰ ਖੜ੍ਹ ਕੇ ਲੱਕ-ਲੱਕ ਪਾਣੀ ਵਿਚ ਪੰਜ ਜੁਪਜੀ ਸਾਹਿਬ ਜੀ ਪੜ੍ਹ ਕੇ, ਇਸ ਤਰਾਂ ਦੂਜੀ ਲੱਤ ਭਾਰ ਖੜ੍ਹਕੇ ਪੰਜ ਜਪੁਜੀ ਸਾਹਿਬ ਜੀ ਦੇ ਪਾਠ ਕਰਨੇ। ਘਰ ਕੋਠੇ ਉਪਰ ਜੰਗਲੇ ਨਾਲ ਬੈਠਣ ਜੋਗੀ ਝੌਂਪੜੀ ਸੀ ਜਿਸ ਵਿਚ ਸੁੰਦਰ ਗੁਟਕੇ ਜੀ ਦਾ ਪਾਠ ਕਰਕੇ ਚੌਂਕੜਾ ਖੋਲਣਾਂ, ਘਰ ਵਿਚ ਸੁੰਦਰ ਗੁਟਕਾ ਪ੍ਰਕਾਸ਼ ਕਰਨਾਂ, ਮਹਾਰਾਜ ਜੀ ਦਾ ਸਰੂਪ ਸਮਝ ਕੇ ਸੇਵਾ ਕਰਨੀ, ਜਨਮ ਸਾਖੀ ਦਾ ਪਾਠ ਕਰਨਾਂ। ਨਦੀ ਦੇ ਬਰੇਤੇ ਵਿਚ ਟੋਆ ਪੁੱਟ ਕੇ ਲੁਕ ਕੇ ਬੈਠ ਜਾਣਾਂ ਅਤੇ ਭਜਨ ਕਰਨਾਂ ਆਏ ਸਾਧੂ ਸੰਤਾਂ ਦਾ ਇਸ਼ਨਾਨ ਤੇ ਲੰਗਰ ਦੀ ਸੇਵਾ ਕਰਨੀ, ਮੋਰਾਂ ਨੂੰ ਰੋਜ਼ਾਨਾਂ ਮੱਕੀ ਦੇ ਦਾਣੇ ਪਾਉਣੇ, ਗਊਆਂ ਨੂੰ ਪੇੜਾ ਦੇਣਾਂ। ਮੋਰਾਂ ਨੇ ਪਿਆਰ ਦੇ ਵਸ ਹੋ ਕੇ ਹੱਥਾਂ ਤੋਂ ਚੁੰਝ ਨਾਲ ਦਾਣੇ ਖਾਣੇ, ਕਿਰਿਆ ਸੀ। ਇਕਾਂਤ ਵਿਚ ਰਹਿਣਾਂ ਤੀਰ ਧਨੁਖ ਹੱਥੀਂ ਬਨਾਉਣੇ ਅਤੇ ਚਲਾਉਣ ਦਾ ਸ਼ੌਂਕ ਰੱਖਣਾਂ। ਸਾਰੀ ਜਿੰਦਗੀ ਵਿਚ ਤਾਸ਼, ਰਾਸ, ਨਕਲਾਂ, ਸਿਨੇਮਾ, ਟੈਲੀਵੀਜ਼ਨ, ਰੇਡੀਉ, ਨਾਚ, ਮੈਗਜ਼ੀਨ, ਰਸਾਲਿਆਂ, ਨਾਵਲਾਂ ਤੋਂ ਪ੍ਰਹੇਜ, ਸੱਚ ਗ੍ਰੰਥਾ ਨਾਲ ਮੁਢ ਤੋਂ ਪ੍ਰੀਤੀ ਧਾਰਮਿਕ ਅਸਥਾਨਾਂ ਤੇ ਦੇਗ ਕਰਵਾਉਣ ਦਾ ਸ਼ੌਂਕ ਤੇ ਅਥਿਤੀਆਂ ਦੀ ਸੇਵਾ ਦਾ ਪੂਰਾ-ਪੂਰਾ ਸ਼ੌਂਕ, ਭੁੱਖੇ ਰਹਿ ਕੇ ਵੀ ਸੇਵਾ ਕਰਨੀ। ਮਹੰਤ ਠਾਕੁਰ ਦਾਸ ਜੀ ਨੇ ਟਿੱਕਾ ਸਾਹਿਬ ਤੇ ਤਪੱਸੀ ਜੀ ਨੇ ਅਕਾਲੀ ਸਿੰਘ ਕਹਿ ਕੇ ਪੁਕਾਰਨਾਂ। ਲਿਬਾਸ ਪੰਜਾਂ ਕਕਾਰਾਂ ਦੀ ਰਹਿਤ, ਪੜ੍ਹਨ ਕਾਲ ਘੜੀ ਫੈਸ਼ਨ ਆਦਿ ਲਾਉਣ ਦਾ ਉੱਕਾ ਹੀ ਪ੍ਰਹੇਜ਼ ਰਿਹਾ, ਲਸਣ, ਕੱਚਾ

ਗੰਢਾ,ਅੰਡਾ, ਸ਼ਰਾਬ ਮਾਸ ਦਾ ਉਕਾ ਹੀ ਪ੍ਰਹੇਜ। ਕੇਸਾਂ ਨੂੰ ਜਨਮ ਤੋਂ ਹੀ ਉਸਤਰਾ ਨਹੀ ਛੁਹਾਇਆ। ਨਿਤਨੇਮ, ਇਸ਼ਨਾਨ ਵਿਚ ਕਦੇ ਨਾਗਾ ਨਹੀ ਪੈਂਣੇ ਦਿੱਤਾ। ਗਰੀਬ ਨਿਵਾਜ਼ ਜੀ ਦੀ ਬਖਸ਼ਿਸ਼ ਹੈ। ਕਿਰਪਾ ਕਰਨ ਪ੍ਰੀਤ ਰੀਤ ਵਿਚ ਫਰਕ ਨਾ ਪਵੇ।

ਕੋਕਰੀ ਵਿਖੇ 6000 ਵਾਹਿਗੁਰੂ ਮੰਤਰ ਦਾ ਜਾਪ ਇਕ ਵਾਰੀ ਜੋਤ ਧੂਪ ਕੁੰਭ ਦੁਆਰਾ, ਇਸੇ ਤਰਾਂ ਸਵੇਰੇ ਦੁਪੈਹਿਰ ਸ਼ਾਮ ਨੂੰ ਭੂਮ ਆਸਣ ਕਰਕੇ ਦਿਨ ਵਿਚ ਤਿੰਨ ਵਾਰ ਛੇ-ਛੇ ਹਜ਼ਾਰ ਵਿਧੀ ਨਾਲ ਜਾਪ, ਨਿਤਨੇਮ, ਵਿੱਦਿਆ ਦੀ ਸੰਥਾਂ ਤੋਂ ਅਲਹਿਦਾ ਸੀ। 6 ਸਾਲ ਮਿੱਠਾ ਨਾਂ ਖਾਣਾ। ਇਕ ਵੇਲੇ ਭੋਜਨ ਆਪ ਤਿਆਰ ਕਰਕੇ ਮਹਾਂਪੁਰਸ਼ਾਂ ਨੂੰ ਛਕਾ ਕੇ ਛਕਣਾਂ ,ਭੂਮ ਆਸਣ ਕਰਨਾਂ । ਸੰਗਤਾਂ ਦਾ ਸ਼ਰਾਬ ਮਾਸ ਅਫੀਮ ਤਮਾਕੂ ਛਡਾਉਣਾਂ ਮੁਖ ਨਿਯਮ ਸੀ। ਜੋ ਅੱਜ ਤੀਕ ਜਾਰੀ ਹੈ। ਮਹਾਂਪੁਰਸ਼ਾਂ ਦੀ ਕਿਰਪਾ ਸਦਕਾ ਹਜ਼ਾਰਾਂ ਨੂੰ ਬਿਅਸਨਾਂ ਤੋਂ ਰਹਿਤ ਕਰਕੇ ਅੰਮ੍ਰਿਤ ਛਕਾ ਕੇ ਗੁਰੂ ਲੜ ਲਾਇਆ ਹੈ।

## ਕੋਕਰੀ ਵਿਖੇ ਮਹਾਂਪੁਰਸ਼ਾਂ ਤੋਂ ਪੜ੍ਹੇ ਸਦ ਗ੍ਰੰਥ :

ਸਾਰਕੁਤਾਵਲੀ, ਭਾਵਰਸਾਮ੍ਰਿਤ, ਵਿਚਾਰਮਾਲਾ, ਅਧਿਆਤਮ ਪ੍ਰਕਾਸ਼, ਚਣਾਕਾ ਰਾਜਨੀਤੀ, ਬੈਰਾਗਸ਼ਤਕ, ਸੰਖੇਪ ਬਿਬੇਕ, ਪ੍ਰਬੋਧਚੰਦਰ ਨਾਟਕ, ਵਿਚਾਰ ਸਾਗਰ, ਚਿਦਘਨ ਚਮਨ, ਪੰਚਦਸ਼ੀ, ਮੋਕਸ਼ਪੰਥ, ਤਤਵਾਅਨੁ ਸੰਧਾਨ, ਬਿਰਤੀ ਪ੍ਰਭਾਕਰ, ਬਿਬੇਕ ਚੂੜਾਮਣੀ, ਗੀਤਾ, ਭਾਗਵਤ ਅਧਿਆਤਮ ਰਮਾਇਣ, ਸੰਸਕ੍ਰਿਤ ਤੇ ਭਾਸ਼ਾ ਚਰਪਟ ਮੰਜਰੀ, ਤਰਕਸੰਗ੍ਰਹਿ, ਵੇਦਾਂਤ ਦਰਸ਼ਨ, ਯੋਗ ਦਰਸ਼ਨ, ਜੋਗ ਬਸ਼ਿਸ਼ਠ ਉਪਨਿਸ਼ਦਾਂ, ਵਿਸ਼ਨੂੰ ਪੁਰਾਣ, ਸ਼ਿਵ ਪੁਰਾਣ, ਸਕੰਧ ਪੁਰਾਣ, ਮਹਾਂਭਾਰਤ, ਵਿਆਕਰਣ, ਗੁਰੂ ਘਰ ਦੇ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸਹਿਤ ਦਸਮ ਗ੍ਰੰਥ, ਭਾਈ ਨੰਦ ਲਾਲ ਜੀ ਦੇ ਪੁਸਤਕ, ਭਾਈ ਗੁਰਦਾਸ ਜੀ ਦੇ ਕਬਿਤ ਸਵੈਯੇ, ਵਾਰਾਂ ਅਰਥਾਂ ਸਹਿਤ, ਲੋਹ ਪ੍ਰਕਾਸ਼ ਜੀ ਦਾ ਪਾਠ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰ ਬਿਲਾਸ, ਸੌ ਸਾਖੀ ਗੁਰੂ ਘਰ ਦੇ ਸਾਰੇ ਪੁਸਤਕਾਂ ਦਾ ਅਧਿਐਨ ਕੀਤਾ, ਵਿਚਾਰਿਆ। ਗੁਰੂ ਘਰ ਦੇ ਸਾਰੇ ਗ੍ਰੰਥਾਂ ਦੀ ਕਥਾ ਇਕ ਵੇਰ ਸੁਲਤਾਨਪੁਰ ਸਾਹਿਬ ਗੁ: ਹੱਟ ਸਾਹਿਬ, ਗੁ: ਬੇਰ ਸਾਹਿਬ, ਗੁ: ਗੁਰੂ ਕਾ ਬਾਗ ਪੂਰੀ ਕੀਤੀ। ਗੁਰਪੁਰਬ ਲੰਗਰ ਦੀਵਾਨ, ਕਵੀ ਦਰਬਾਰ ਕੀਤੇ ਕਰਵਾਏ। ਅੰਮ੍ਰਿਤ ਛਕਾਏ ਇਤਿਆਦ। ਬਾਕੀ ਇਤਿਹਾਸ, ਹੋਰ ਵਿਦਵਾਨਾਂ ਦੇ ਪੁਸਤਕ ਕੋਸ਼, ਟੀਕੇ, ਪਰਿਯਾ ਬੇਅੰਤ ਵੇਖੇ ਹੁਣ ਤਾਂ ਭਜਨ ਕਰਨ ਦੀ ਹੀ ਮੁਖ ਲਗਨ ਹੈ।

## ਸੁਲਤਾਨਪੁਰ ਦੇ ਸਾਧਨ :-

ਗੁ: ਸੰਤ ਘਾਟ ਵਿਖੇ ਲੁੱਕ ਵਾਲੇ ਢੋਲ ਦਾ ਪਤਰਾ ਕੱਟ ਕੇ ਤਵਾ ਬਣਾ ਕੇ ਕੁਝ ਸਮਾਂ ਅੱਠੀ ਪਹਿਰੀਂ ਪਿਆਜ ਪਾਣੀ ਵਿਚ ਭਿਉਂ ਕੇ ਤੇਜ਼ਾਬੀ ਮਾਦਾ ਦੂਰ ਕਰਕੇ ਭੋਜਨ ਕੀਤਾ। ਲੁਟੇਰੇ ਪਿੰਡ ਵੀ ਭੋਜਨ ਇਕ ਵੇਲੇ ਆਪ ਤਿਆਰ ਕਰਕੇ 15 ਦਿਨ ਸੁਖਮਨੀ ਸਾਹਿਬ ਜੀ ਦੇ ਪਾਠ, ਨਿਤਨੇਮ ਅਲੈਹਿਦਾ, ਬਾਤ ਚੀਤ ਮੇਲ ਮਿਲਾਪ ਕਿਸੇ ਨਾਲ ਨਹੀਂ। ਇਸਤਰੀਆਂ ਦੀ ਸੰਗਤ ਤੋਂ ਪ੍ਰਹੇਜ਼, ਇਕਾਂਤ ਬਾਸ ਰੱਖਿਆ ਸੀ। ਇਹੋ ਹੀ ਨਿਯਮ ਕਾਫੀ ਅਰਸਾ ਸੁਲਤਾਨਪੁਰ ਰਿਹਾ ਬਲਕਿ 15000 ਦੇ ਨੇੜੇ ਵਿਅਕਤੀਆਂ ਨੂੰ ਬਿਅਸਨਾਂ ਤੋਂ ਰਹਿਤ ਕਰਕੇ ਗੁਰੂ ਲੜ ਲਾਇਆ ਅਤੇ ਬੇਅੰਤਾਂ ਨੂੰ ਅੰਮ੍ਰਿਤ ਛਕਾਇਆ ਅਤੇ ਕਈ ਵਿਦਿਆਰਥੀਆਂ ਨੂੰ ਵਿਦਿਆ ਦਾਨ, ਦਵਾਈ ਬੂਟੀ ਦਾ ਗਿਆਨ, ਮੰਤਰਾਂ ਜੰਤਰਾਂ ਦਾ ਗਿਆਨ ਦਿੱਤਾ। ਕਈਆਂ ਨੂੰ ਦਾਸਾਂ ਤੋਂ ਦਵਾਈ ਨਾਲ ਸਰੀਰਕ ਅਰਾਮ ਤੇ ਪੁਤਰਾਂ ਦੀਆਂ ਦਾਤਾਂ ਪ੍ਰਾਪਤ ਹੋਈਆਂ।

ਬੇਅੰਤਾਂ ਦੇ ਜੀਵਨ ਵਿਚ ਪ੍ਰੀਵਰਤਨ ਆਏ ਜੋ ਆਪਣੀ ਮਿਸਾਲ ਆਪ ਹਨ। ਇਥੋਂ ਤੀਕ ਅਦਾਲਤਾਂ ਦੇ ਜੱਜਾਂ ਤੇ ਸਿਵਲ ਅਫਸਰਾਂ ਨੇ ਸ਼ਰਾਬ ਮਾਸ ਦਾ ਪ੍ਰਹੇਜ਼ ਕਰਕੇ ਅੰਮ੍ਰਿਤ ਛਕੇ, ਸਹਿਜਧਾਰੀ ਗੁਰਸਿਖ ਬਣੇ। ਜਿਨਾਂ ਵਿਚ ਮਾਸਟਰ ਗੁਰਬਚਨ ਸਿੰਘ ਜੀ ਜਿਨਾਂ ਦੇ ਖੇਤ ਵਿਚ ਦਾਸਾਂ ਦੀ ਕੁਟੀਆ ਸੀ, ਜੱਜ ਕਿਰਪਾਲ ਸਿੰਘ

ਜੀ, ਐਸ:ਡੀ:ਓ:ਪਰਮਜੀਤ ਸਿੰਘ ਜੀ, ਪਟਵਾਰੀ ਮਨੋਹਰ ਲਾਲ ਤੋਂ ਸ:ਮਨੋਹਰ ਸਿੰਘ ਜੀ, ਹਰੀਸ਼ ਤੋਂ ਜੋਗਾ ਸਿੰਘ ਆਦਿਕ ਵਿਅਕਤੀ ਵਰਨਣ ਯੋਗ ਹਨ। ਨਿਤਨੇਮ ਤੋਂ ਭਿੰਨ ਇਥੇ 100 ਮਾਲਾ ਵੱਡੀ ਮੂਲਮੰਤਰ ਦੀ ਰੋਜ਼ਾਨਾ ਸ਼ੁਰੂ ਕੀਤੀ ਸੀ ਜੋ ਅੱਜ ਤੀਕ ਜਾਰੀ ਹੈ। ਗੁਰੂ ਸਾਹਿਬ ਆਪ ਹੀ ਕਿਰਪਾ ਕਰਨ ਨਿਯਮ ਤੇ ਪ੍ਰਤਗਿਆ ਨੂੰ ਪੂਰਾ ਨਿਭਾਉਣ। ਅਸੀਂ ਕਲਯੁਗੀ ਜੀਵ ਕੀ ਹਾਂ ਉਹਨਾਂ ਦੀ ਹੀ ਬਖਸ਼ਿਸ਼ ਹੋਵੇ ਪਿੰਗਲਾ ਪਹਾੜ ਚੜ੍ਹ ਜਾਂਦਾ ਹੈ। ਇਸੇ ਦੌਰਾਨ ਵਿਚ ਸੰਤ ਭਿੰਡਰਾਂ ਵਾਲੇ ਵੀ ਜਥੇ ਸਮੇਤ ਦਰਸ਼ਨ ਦਿੰਦੇ ਰਹੇ ਹਨ। ਸਾਰੀ ਸੰਗਤ ਸੇਵਾ ਦਾ ਲਾਭ ਲੈਂਦੀ ਹੈ। ਬੇਅੰਤਾਂ ਨੇ ਅੰਮ੍ਰਿਤ ਦੀਆਂ ਦਾਤਾਂ ਪ੍ਰਾਪਤ ਕੀਤੀਆਂ। ਦੋ ਮਹੀਨੇ ਗੁਰਦਾਸਪੁਰ ਜੇਲ੍ਹ ਵਿਚ ਮੋਰਚੇ ਦੇ ਸਬੰਧ ਵਿਚ ਰਹੇ। ਉਥੇ ਵੀ ਕਥਾ ਕੀਰਤਨ ਨਾਮ ਬਾਣੀ ਦਾ ਪ੍ਰਵਾਹ ਚਲਾ ਕੇ ਕਾਫੀ ਇਖਲਾਕੀ ਤੇ ਰਾਜਸੀ ਕੈਦੀਆਂ ਤੇ ਜੇਲ ਕਰਮਚਾਰੀਆਂ ਦਾ ਸੁਧਾਰ ਕੀਤਾ। ਡੇਰੇ ਵਾਲੇ ਸੰਤ ਜੱਗਾ ਸਿੰਘ ਜੀ ਸ੍ਰੀ ਮਾਨ ਤਿੰਨ ਵੇਰ ਦਾਸ ਨੂੰ ਲੈਣ ਵਾਸਤੇ ਸੁਲਤਾਨਪੁਰ ਗਏ ਸਨ ਪਰ ਅੰਨ ਜਲ ਬਾਕੀ ਸੀ। ਜੇਲ ਤੋਂ ਕੁਝ ਮਹੀਨੇ ਬਾਦ ਸੁਲਤਾਨਪੁਰ ਰਹੇ ਫਿਰ ਜੋੜ ਮੇਲੇ ਤੇ ਹਰਖੋਵਾਲ ਆਏ। ਗਿਆਨੀ ਜੋਧ ਸਿੰਘ ਜੀ ਸਰੀਰ ਛੱਡ ਗਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਮਾਰੂ ਸੋਹਲਿਆਂ ਤੇ, ਪੰਥ ਪ੍ਰਕਾਸ਼ ਜੀ ਦੀਆਂ ਤਿੰਨ ਪੋਥੀਆਂ ਦੀ ਕਥਾ ਬੀਚ ਛੋਡ ਗਏ ਸਨ। ਦਾਸਾਂ ਨੇ ਪੂਰੀ ਕਰਕੇ ਚੇਤ ਦੀ ਸੰਗਰਾਂਦ 1983 ਵਿਚ ਭੋਗ ਪਾ ਕੇ ਸਾਧੂ ਸੰਮੇਲਨ ਤੇ ਕਵੀ ਦਰਬਾਰ ਕਰਵਾ ਕੇ ਸੰਗਤ ਦੀ ਅਸੀਸ ਪ੍ਰਾਪਤ ਕੀਤੀ। ਅੱਗੇ ਕਥਾ ਹਾਲਾਂ ਪ੍ਰਾਰੰਭ ਨਹੀਂ ਕੀਤੀ। ਹਾਲਾਂ ਖੁਲੀ ਕਥਾ ਹੀ ਕਰੀਦੀ ਹੈ। ਇਥੇ ਚਾਰ ਵੇਰ ਅੰਮ੍ਰਿਤ ਪਾਨ ਵੀ ਕਰਵਾਇਆ ਹੈ। ਬੇਅੰਤਾਂ ਦੇ ਬਿਅਸਨ ਛਡਾਏ ਹਨ। ਸੰਤ ਗਿਆਨੀ ਜੋਧ ਸਿੰਘ ਜੀ ਤੇ ਦਾਸਾਂ ਨੇ ਮਿਲ ਕੇ ਸੰਤ ਮਹਾਰਾਜ ਹਰਖੋਵਾਲ ਵਾਲਿਆਂ ਦਾ ਇਤਿਹਾਸ ਪੰਜਾਂ ਜਿਲਦਾਂ ਵਿਚ ਤਿਆਰ ਕੀਤਾ ਸੀ। ਸੰਤ ਜੋਧ ਸਿੰਘ ਜੀ ਛਪਵਾ ਨਾ ਸਕੇ। ਅਕਾਲ ਚਲਾਣਾਂ ਕਰ ਗਏ। ਹੁਣ ਇਹ ਸੇਵਾ ਦਾਸਾਂ ਦੇ ਜਿੰਮੇ ਹੈ। ਇਕ ਪੋਥੀ ਛਪ ਗਈ, ਦੂਜੀਆਂ ਦੀ ਸੁਧਾਈ ਕਰਕੇ ਛਪਣ ਲਈ ਤਿਆਰ ਕੀਤੀਆਂ ਹੋਈਆਂ ਹਨ, ਸਮੇਂ ਅਨੁਸਾਰ ਛਪਵਾ ਦਿੱਤਾ ਜਾਵੇਗਾ।ਹੁਣ ਇਹ ਇਤਿਹਾਸ ਛਪ ਚੁੱਕਾ ਹੈ।

ਡੇਰਾ ਹਰਖੋਵਾਲ ਵਿਖੇ ਆਇਆਂ ਨੂੰ ਅੱਠ ਮਹੀਨੇ ਗੁਜਰ ਗਏ ਹਨ। ਦਾਸਾਂ ਤੋਂ ਪਹਿਲਾਂ ਸੰਤ ਆਤਮਾ ਸਿੰਘ ਜੀ ਕਥਾ ਦੀ ਸੇਵਾ, ਗਿਆਨੀ ਜੋਧ ਸਿੰਘ ਜੀ ਤੋਂ ਬਾਦ ਨਿਭਾਂਦੇ ਰਹੇ। ਇਨ੍ਹਾਂ ਤੋਂ ਪਹਿਲਾਂ ਲਗਾਤਾਰ 17 ਸਾਲ ਸੰਤ ਬਾਬਾ ਹਰੀ ਸਿੰਘ ਹੋਤੀ ਮਰਦਾਨ ਵਾਲੇ ਜੋ ਮਹਾਂਪੁਰਸ਼ਾਂ ਦੇ ਗੁਰਭਾਈ ਸਨ, ਬੜੇ ਸੁਚੱਜੇ ਢੰਗ ਨਾਲ ਸੇਵਾ ਨਿਭਾਂਦੇ ਰਹੇ।ਆਪ ਜੀ ਨੇ ਬੇਅੰਤ ਪ੍ਰਾਣੀਆਂ ਨੂੰ ਗੁਰੂ ਲੜ ਲਾਇਆ।ਆਪ ਜੀ ਦੇ ਮਿਲਾਪ ਵਾਲੀ ਸੰਗਤ ਦਾਸਾਂ ਨਾਲ ਵੀ ਬਹੁਤ ਪਿਆਰ ਕਰਦੀ ਹੈ। ਅੱਜ 28-7-83 ਦਿਨ ਦਾ ਮਧਿਆਨ ਹੈ। ਅੱਗੇ ਸਮਾਂ ਵਾਹਿਗੁਰੂ ਦੇ ਹੁਕਮ ਵਿਚ ਹੈ। ਤਤਿਕਸ਼ਾ ਸਾਧਨ ਪਹਿਲੇ ਵਾਲਾ ਹੀ ਚੱਲ ਰਿਹਾ ਹੈ। ਅੰਬਾਂ ਦੀ ਰੁੱਤ ਹੈ। ਪਹਿਲੇ ਭਾਈ ਭਗਵਾਨ ਸਿੰਘ ਤੇ ਭਾਈ ਕਰਤਾਰ ਸਿੰਘ ਜੀ, ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪੁਤਰ ਤੇ ਭਾਈ ਅਵਤਾਰ ਸਿੰਘ ਜੀ ਪੌਤਰਾਂ ਕੀਰਤਨ ਔਰ ਕਥਾ ਦੁਆਰਾ ਨਿਹਾਲ ਕਰਦੇ ਰਹੇ ਹਨ। ਹੁਣ ਸੰਤ ਕ੍ਰਿਪਾਲ ਸਿੰਘ ਜੀ ਉਨਾਂ ਦੇ ਵਿਦਿਆਰਥੀ ਕਥਾ ਦੁਆਰਾ ਦੋਨੋਂ ਵੇਲੇ ਸੰਗਤ ਦੀ ਸੇਵਾ ਗੁਰਬਾਣੀ ਅਤੇ ਇਤਿਹਾਸ ਰਾਹੀਂ ਕਰ ਰਹੇ ਹਨ।

**ਸੰਤ ਜਗਜੀਤ ਸਿੰਘ ਜੀ (ਨਿਰਮਲਾ)**

ਮਹੀਨਾਂ 13 ਸਾਵਣ, ਦਿਨ ਐਤਵਾਰ(28-7-83) ਦੀ ਲੇਖਣੀ ਸੰਮਤ 2040 ਸਾਵਣ ਵਦੀ।

### ਨੇਸ਼ਠਾ :-

ਕੌਨ ਕਹਿਤਾ ਹੈ ਕਿ ਦੀਦਾਰ ਨਹੀਂ ਹੋਤਾ, ਆਦਮੀ ਖੁਦ ਹੀ ਤਲਬਦਾਰ ਨਹੀਂ ਹੋਤਾ ਹੈ।

ਤੁਮ ਪਿਆਰ ਕਰੋ ਉਨਸੇ ਵੋ ਨਾ ਕਰੇ ਪਿਆਰ ਤੁਮਹੇਂ, ਏਸਾ ਤੋ ਸਰਕਾਰ ਨਹੀ ਹੋਤਾ ਹੈ।

### ਜੋਦੜੀ :-

ਕਰਮੇਂ ਨਜ਼ਰ ਸੇ ਜਬ ਜਨਾਬ ਦੇਖੇਂਗੇ, ਤੋ ਹਮ ਭੀ ਅਪਨ ਵਕਤ ਮੇਂ ਇਨਕਲਾਬ ਦੇਖੇਂਗੇ॥

## ਕੁਝ ਇਤਿਹਾਸਕ ਤਥ

1.26 ਜਨਵਰੀ 1164 ਈ: ਨੂੰ ਰਾਜਾ ਬੀਸਲ ਦੇਵ ਨੇ ਦਿਲੀ ਤੇ ਜਿਤ ਪ੍ਰਾਪਤ ਕੀਤੀ।

2. 26 ਜਨਵਰੀ 1175 ਈ: ਨੂੰ ਮੁਹੰਮਦ ਗੌਰੀ ਨੇ ਮੁਲਤਾਨ ਤੇ ਜਿਤ ਪ੍ਰਾਪਤ ਕੀਤੀ।

3. 26 ਜਨਵਰੀ 1265 ਈ: ਨੂੰ ਨਾਸਰਦੀਨ ਮਹਮੂਦ ਦੀ ਮੌਤ ਹੋਈ।

4. 26 ਜਨਵਰੀ 1299 ਈ: ਨੂੰ ਅਲਾਉਦੀਨ ਖਿਜਲੀ ਨੇ ਲੜਾਈ ਦੇ ਮੈਦਾਨ ਵਿਚ ਕਿਲੇ ਦੀ ਨਾਕਾਬੰਦੀ ਕੀਤੀ।

5. 26 ਜਨਵਰੀ 1333 ਈ : ਨੂੰ ਇਬਨਬਤੂਤਾ ਦਾ ਭਾਰਤ ਆਉਣਾਂ।

6. 26 ਜਨਵਰੀ 1556 ਈ : ਨੂੰ ਹਮਾਯੂੰ ਦੀ ਮੌਤ ।

7. 26 ਜਨਵਰੀ 1744 ਈ: ਨੂੰ ਉਰਦੂ ਦੇ ਪਹਿਲੇ ਕਵੀ ਦੀ ਮੌਤ।

8. 26 ਜਨਵਰੀ 1792 ਈ: ਨੂੰ ਅੰਗਰੇਜ਼ਾਂ ਦਾ ਟੀਪੂ ਸੁਲਤਾਨ ਨਾਲ ਯੁੱਧ।

9. 26 ਜਨਵਰੀ 1832 ਈ: ਨੂੰ ਅੰਗਰੇਜ਼ਾਂ ਨੇ ਸਭ ਤੋਂ ਪਹਿਲਾਂ ਕਾਬਲ ਤੇ ਖੇਮਾ ਲਾਇਆ।

10. 26 ਜਨਵਰੀ 1835 ਈ: ਨੂੰ ਅੰਗਰੇਜਾਂ ਨੇ ਪਹਿਲੀ ਵਾਰ ਸਮਾਚਾਰ ਪੱਤਰ ਨੂੰ ਸੁਤੰਤਰਤਾ ਦਿੱਤੀ।

11. 26 ਜਨਵਰੀ 1853 ਈ: ਵਿਚ ਪਹਿਲੀ ਵਾਰ ਭਾਰਤ ਰੇਲ ਸਥਾਪਨਾ।

12. 26 ਜਨਵਰੀ 1862 ਈ: ਨੂੰ ਬੰਬੇ ਹਾਈਕੋਰਟ ਸਥਾਪਤ ਕੀਤੀ।

13. 26 ਜਨਵਰੀ 1886 ਈ: ਨੂੰ ਪੋਰਬੰਦਰ (ਗੁਜਰਾਤ) ਸਟੇਸ਼ਨ ਦਾ ਨਿਰਮਾਣ ਹੋਇਆ।

14. 26 ਜਨਵਰੀ 1903 ਈ: ਨੂੰ ਪਹਿਲਾ ਤਿਬਤੀ ਮਿਸ਼ਨ ਭਾਰਤ ਆਇਆ ।

15. 26 ਜਨਵਰੀ 1930 ਈ: ਨੂੰ ਭਾਰਤੀਆ ਰਾਸ਼ਟਰ ਕਾਂਗਰਸ ਦੁਆਰਾ ਪੂਰਨ ਅਜ਼ਾਦੀ ਪ੍ਰਾਪਤ ਕਰਨ ਦੀ ਘੋਸ਼ਣਾਂ।

16. 26 ਜਨਵਰੀ 1931 ਈ: ਨੂੰ ਮਹਾਤਮਾ ਗਾਂਧੀ ਜੇਲ ਤੋਂ ਮੁਕਤ ਹੋਏ।

17. 26 ਜਨਵਰੀ 1542 ਈ: ਨੂੰ ਸ਼ੇਰਸ਼ਾਹ ਨੇ ਹਮਾਯੂੰ ਨੂੰ ਹਰਾਇਆ

18. 26 ਜਨਵਰੀ 1792 ਈ: ਨੂੰ ਅੰਗਰੇਜ਼ਾਂ ਤੇ ਟੀਪੂ ਸੁਲਤਾਨ ਦਾ ਪਹਿਲਾ ਯੁਧ ਸ਼ੁਰੂ ਹੋਇਆ।

19. 26 ਜਨਵਰੀ 1814 ਈ: ਨੂੰ ਈਸ਼ਟ ਇੰਡੀਆਂ ਕੰਪਨੀ ਅਤੇ ਭਾਰਤੀਆਂ ਵਿਚ ਫੈਂਸਲਾ ਹੋਇਆ।

20. 26 ਜਨਵਰੀ 1824 ਈ: ਨੂੰ ਬੰਬਈ ਵਿਚ ਬੋਰਬੰਦਰ ਸ਼ਟੇਸ਼ਨ ਬਨਣਾ ਸ਼ੁਰੂ ਹੋਇਆ।

21. 26 ਜਨਵਰੀ 1830 ਈ: ਨੂੰ ਨਾਦਰਸ਼ਾਹ ਨੇ ਪਹਿਲੀ ਵਾਰ ਦਿੱਲੀ ਵੇਖੀ।

22. 26 ਜਨਵਰੀ 1832 ਈ: ਨੂੰ ਅੰਗਰੇਜ਼ਾਂ ਨੇ ਕਾਬਲ ਤੇ ਕਬਜ਼ਾ ਕੀਤਾ।

23. 26 ਜਨਵਰੀ 1918 ਈ: ਨੂੰ ਸੰਸਾਰ ਦੀ ਦੂਜੀ ਲੜਾਈ ਖਤਮ ਹੋਈ।

24. 26 ਜਨਵਰੀ 1949 ਈ: ਨੂੰ ਸੰਵਿਧਾਨ ਬਣਿਆ ਤੇ 1950 ਈ: ਨੂੰ ਲਾਗੂ ਹੋਇਆ।

25. 26 ਜਨਵਰੀ 1950 ਈ: ਨੂੰ ਭਾਰਤ ਦਾ ਸੰਵਿਧਾਨ ਬਣਿਆ।

26. 26ਜਨਵਰੀ 1967 ਈ: ਨੂੰ ਜੰਮੂ ਕਸ਼ਮੀਰ ਦਾ ਨਵਾਂ ਸੰਵਿਧਾਨ ਲਾਗੂ ਹੋਇਆ।

27. 26 ਜਨਵਰੀ 1966 ਈ: ਨੂੰ ਅੰਤਰ ਰਾਸ਼ਟਰੀ ਵਿਕਾਸ ਸੰਧੀ ਦਾ ਸਮਝੌਤਾ ਪੱਤਰ ਤਿਆਰ ਹੋਇਆ।

28. 26 ਜਨਵਰੀ 1969 ਈ: ਨੂੰ ਮਦਰਾਸ ਦਾ ਨਾਮ ਤਾਮਿਲਨਾਡੂ ਰੱਖਿਆ ।

29. 26 ਜਨਵਰੀ 1972 ਈ: ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਭਾਰਤ ਰਤਨ ਦੀ ਉਚ ਉਪਾਧੀ ਨਾਲ ਸਨਮਾਨਤ ਕੀਤਾ ਸੀ ।

30. 26 ਜਨਵਰੀ 1982 ਈ: ਨੂੰ ਮਦਰ ਟਰੇਸਾ ਨੂੰ ਭਾਰਤ ਰਤਨ ਦੀ ਉਪਾਧੀ ਮਿਲੀ।

31. 26 ਜਨਵਰੀ 1530 ਈ: ਨੂੰ ਬਾਬਰ ਦੀ ਮੌਤ ਇਸੇ ਦਿਨ ਹਿਮਾਯੂੰ ਸ਼ੇਰਸ਼ਾਹ ਸੂਰੀ ਨੂੰ ਸ਼ਿਰਕਤ ਦਿਤੀ। ਜਿਸ ਦੇ ਮੌੜਵੇਂ ਜਵਾਬ ਵਿਚ ਇਸੇ ਦਿਨ ਸ਼ੇਰਸ਼ਾਹ ਸੂਰੀ ਨੇ ਜਿੱਤ ਪ੍ਰਾਪਤ ਕੀਤੀ।

32. 26 ਜਨਵਰੀ 1720 ਈ: ਨੂੰ ਨਾਦਰਸ਼ਾਹ ਨੇ ਦਿੱਲੀ ਲੁੱਟੀ।

33. 26 ਜਨਵਰੀ 1778 ਈ: ਨੂੰ ਆਸਟ੍ਰੇਲੀਆ ਨੇ ਅਜ਼ਾਦੀ ਦਾ ਦਿਨ ਮਨਾਇਆ।

34. 26 ਜਨਵਰੀ 1858 ਈ: ਨੂੰ ਇੰਨਕਮ ਟੈਕਸ ਲਾਗੂ ਕੀਤਾ।

35. 26 ਜਨਵਰੀ 1861 ਈ: ਨੂੰ ਮੁਕੱਦਮਿਆਂ ਦੀ ਸੁਣਾਈ ਲਈ ਬੰਬੇ ਵਿਚ ਉਚ ਅਦਾਲਤ ਦਾ ਗਠਨ ਕੀਤਾ।

36. 26 ਜਨਵਰੀ 1869 ਈ: ਨੂੰ ਨਹਿਰ ਸਵੇਜ ਚਾਲੂ ਕੀਤੀ।

37. 26 ਜਨਵਰੀ 1876 ਈ: ਨੂੰ ਭਾਰਤ ਵਿਚ, ਕਲਕੱਤਾ, ਬੰਬਈ ਰੇਲ ਸਫਰ ਅਰੰਭਿਆ, ਪਹਿਲਾ ਦਿਨ ਸੀ।

38. 26 ਜਨਵਰੀ 1882 ਈ: ਨੂੰ ਪਹਿਲੀ ਟੈਲੀਫੋਨ ਸੇਵਾ ਕਲਕੱਤਾ, ਮਦਰਾਸ ਸ਼ੁਰੂ ਹੋਈ।

ਭਾਰਤੀ ਜੰਗੇ ਅਜ਼ਾਦੀ ਦੇ ਇਤਿਹਾਸ ਦਾ 26 ਜਨਵਰੀ 1930 ਈ: ਨੂੰ ਇਕ ਅਜੇਹਾ ਦਿਨ ਸੀ ਜਦ ਲਾਹੌਰ ਵਿਖੇ ਰਾਵੀ ਦੇ ਕੰਢੇ ਭਾਰਤੀ ਨੇਤਾਵਾਂ ਨੇ ਪ੍ਰਸਤਾਵ ਪਾਸ ਕੀਤਾ।

ਭਾਰਤ ਨੂੰ ਗਣਤੰਤਰ ਬਣਾਇਆ ਜਾਵੇ। ਇਸ ਗੱਲ ਦੀ ਪੂਰਤੀ ਲਈ ਭਾਰਤੀ ਲੀਡਰਾਂ ਨੇ ਕਾਫੀ ਜ਼ੱਦੋ ਜ਼ਹਿਦ ਕੀਤੀ, ਜੇਲਾਂ ਕੱਟੀਆਂ, ਡਾਂਗਾ ਖਾਧੀਆਂ, ਸ਼ਹੀਦੀ ਜ਼ਾਮ ਪੀਤੇ। ਜਦ ਅੰਗਰੇਜ਼ ਹਕੂਮਤ ਨੇ ਇਸ ਮੰਗ ਨੂੰ ਰਤੀ ਭਰ ਨਾਂ ਗੌਲਿਆ ਤਾਂ 26 ਜਨਵਰੀ ਨੂੰ ਭਾਰਤੀਆਂ ਨੇ "ਅੰਗਰੇਜ਼ੋ ਭਾਰਤ ਛੱਡੋ" ਦਾ ਨਾਹਰਾ ਬੁਲੰਦ ਕੀਤਾ।

39. 26 ਜਨਵਰੀ 1969 ਈ: ਨੂੰ ਹਰਿਆਣੇ ਵਿਚ ਹਿੰਦੀ ਨੂੰ ਸਰਕਾਰੀ ਭਾਸ਼ਾ ਦਾ ਖਿਤਾਬ ਦਿੱਤਾ।

40. 26 ਜਨਵਰੀ 1969 ਈ: ਨੂੰ ਪੁਰਤਗਾਲ ਗੋਆ ਨੇ ਫਰੀਡਮ ਫਾਈਟਰ ਮੋਹਨਰਾਨਾ ਡੇਅ ਨੂੰ ਰਿਹਾ ਕੀਤਾ।

41. 26 ਜਨਵਰੀ 1969 ਈ: ਨੂੰ ਭਾਰਤੀ ਤ੍ਰਿਲੋਕ ਚੰਦ ਨੂੰ ਅਜਾਦ ਕੀਤਾ।

42. 26 ਜਨਵਰੀ 1969 ਤੋਂ ਰਾਜਧਾਨੀ ਐਕਸਪ੍ਰੈਸ ਨੇ ਵੀ ਯਾਤਰੂਆਂ ਨੂੰ ਆਪਣੇ ਨਿਯਮ ਦਾ ਸੁਵਾਰ ਬਣਾ ਕੇ ਦਿੱਲੀ ਤੋਂ ਹਾਵੜਾ ਤਕ ਦਾ ਸਫਰ ਸ਼ੁਰੂ ਕੀਤਾ।

(ਸੁਦਰਸ਼ਨ ਕੁਮਾਰ ਹਾਜ਼ੀਪੁਰ)

**ਰਿਸ਼ੀ ਸ਼ਬਦ** :- ਰਿਸ਼ ਧਾਤੂ ਤੋਂ ਬਣਿਆ ਹੈ। ਇਸ ਦੇ ਅਰਥ ਹਨ ਦੁੱਖ ਝੱਲਣਾਂ ਅਤੇ ਮਿਹਨਤ ਕਰਨੀ। ਘੋਰ ਤਪ ਵਿਚ ਜੁਟੇ, ਰਿਸ਼ੀ ਜਾਂ ਸੰਤ ਅਖਵਾਂਦੇ ਸਨ।

**ਸੰਤ**:- ਸੰਤ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਮੂਲ ਰੂਪ ਵਿਚ ਸੰਸਕ੍ਰਿਤ ਦੇ (ਸਨ) ਸ਼ਬਦ ਦਾ ਬਹੁ ਬਚਨ ਹੈ। ਸਨ ਸ਼ਬਦ ਆਸੁ (ਹੋਣਾ) ਧਾਤੂ ਤੋ ਬਣੇ ਹਨ। ਸਨ ਦਾ ਪੁਲਿੰਗ ਰੂਪ ਹੈ ਜਿਸ ਦਾ ਅਰਥ ਹੋਣ ਵਾਲਾ ਜਾਂ ਰਹਿਣ ਵਾਲਾ ਕੀਤਾ ਜਾਂਦਾ ਹੈ। ਮੌਲਿਕ ਸਾਧ ਹੋਣ ਸ਼ਬਦਾਂ ਵਿਚ ਵਿਦ ਦਾ ਸੂਚਕ ਹੈ। ਗੀਤਾ ਵਿਚ ਸੰਤ ਸਬਦ ਇਸ ਪ੍ਰਥਾਇ ਵਰਤਿਆ ਗਿਆ ਹੈ ਇਸ ਦੇ ਅਰਥ ਹਨ ਪੰਡਿਤ, ਵਿਦਵਾਨ, ਗਿਆਨੀ, ਬ੍ਰਹਮ ਗਿਆਨੀ, ਉਤਮ ਪੁਰਸ਼, ਸਨਮੁਖ, ਗੁਰਮੁਖ, ਸੇਵਕ, ਸਾਧ, ਜਿਸ ਨੇ ਇੰਦ੍ਰੀਆਂ ਵਸ ਕਰ ਲਈਆਂ ਹੋਣ। ਸੰਤ ਸ਼ਬਦ ਮਨੁੱਖ ਦੇ ਚੰਗੇ ਗੁਣ ਦੱਸਣ ਦਾ ਪ੍ਰਤੀਕ ਹੈ। ਸੋ ਸਤ ਚਿਤ ਅਨੰਦ ਪ੍ਰਮਾਤਮਾ ਨਾਲ ਜੁੜਿਆ ਹੋਵੇ ਉਸ ਨੂੰ ਭੀ ਸੰਤ ਕਿਹਾ ਜਾਂਦਾ ਹੈ। ਸੰਤ ਸ਼ਬਦ ਸਤ ਦੇ ਬਹੁਤ ਨੇੜੇ ਹੈ ਸਤ ਦੇ ਅਰਥ ਪ੍ਰਮਾਤਮਾ ਵੀ ਹਨ। ਸੰਤ ਉਹ ਜੋ ਪ੍ਰਮਾਤਮਾ ਦੇ ਨੇੜੇ ਰਹਿ ਕੇ ਭਗਤੀ ਕਰਨ ਵਾਲਾ ਹੋਵੇ। ਸਤ ਤੋਂ ਸੰਤ ਬਣਿਆ। ਜੈਨੀ ਅਰਹੰਤ ਸ਼ਬਦ ਵਰਤਦੇ ਹਨ। ਬੋਧੀ ਸੱਤਵ ਸ਼ਬਦ ਜਿਸ ਦਾ ਅਰਥ ਹੈ ਜੋਧਾ ਜਾਂ ਰੂਹਾਨੀ ਸੂਰਬੀਰ।

ਅੱਤਾਹਿ ਅੱਤਨੋ ਨਾਥੇ, ਕੋਹਿ ਨਾਥ ਪਰੋ ਸਿਯਾ।

ਅੱਤਨਾਹਿ ਸੁਦੰਤੇਨ, ਨਾਥੇ ਲਭਤਿ ਦੁਲੱਭੰ॥

= ਜੇ ਬੰਦਾ ਆਪਣੇ ਆਪ ਨੂੰ ਸੰਜਮੀ ਰੱਖੇ ਤਾਂ ਦੁਰਲੱਭ ਮਾਲਕ ਨੂੰ ਵੀ ਪ੍ਰਾਪਤ ਕਰ ਸਕਦਾ ਹੈ।

ਮੁਸਲਮਾਨਾਂ ਨੇ ਔਲੀਆ ਤੇ ਬਲੀ ਸ਼ਬਦ ਵਰਤਿਆ ਹੈ। ਸੰਤ ਸ਼ਬਦ ਦਾ ਪ੍ਰਯੋਗ ਪਰਮ ਤੱਤ ਲਈ ਵੀ ਹੁੰਦਾ ਹੈ।

ਸੰਤ ਸਬਦ ਦੇ ਅਰਥ ਹਨ ਵਿਸ਼ਿਆਂ ਦਾ ਤਿਆਗ ਕਰਕੇ ਨਾਮ ਸਿਮਰਨ ਵਾਲੀ ਹਸਤੀ, ਦੂਜਾ ਨਿਸ਼ਕਾਮ ਸੇਵਾ ਕਰਨ ਲਈ ਵਿਸ਼ਿਆਂ ਦਾ ਤਿਆਗ ਕਰਨ ਵਾਲਾ ਵਿਅਕਤੀ।

"ਹਜ਼ਾਰੋ ਬਰਸ ਨਰਗਸ ਅਪਨੀ ਬੇ ਨੂਰੀ ਪੇ ਰੋਤੀ ਹੈ।

ਕਭੀ ਕਭੀ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ"॥

ਮੇਰੀ ਛਿਪੇ ਰਹਿਣ ਦੀ ਚਾਹ ਅਤੇ ਛਿਪ ਟੁਰ ਜਾਣ ਦੀ ।

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸੀਂ ਧਾ ਗਲਵਕੜੀ ਪਾਈ।

ਨਿਰਾ ਨੂਰ ਤੁਸੀਂ ਹਥ ਨਾ ਆਏ, ਸਾਡੀ ਕੰਬਦੀ ਰਹੀ ਕਲਾਈ॥

ਖਿਦਮਤ ਖਾਲਕ, ਬਜ਼ੁਜ਼ ਖਿਦਮਤਿ ਖਲਕ, ਨੇਸਤ।

Service of  humanity is service of God.

ਮਾਨਵਤਾ ਦੀ ਸੇਵਾ ਹੀ ਪ੍ਰਮੇਸ਼ਰ ਦੀ ਸੇਵਾ ਹੈ।

## ਪਹਿਲੀ ਕਾਰ ਸੇਵਾ

ਸੰਤ ਰਾਮ ਸਿੰਘ ਅਤੇ ਰਾਜੇ ਮਹਾਰਾਜੇ ਸ਼ਾਮਲ ਮਹਾਰਾਜਾ ਸ਼ੇਰ ਸਿੰਘ ਜੀ ਦੇ ਸਮੇ ਹੋਈ। ਸਾਢੇ 6 ਲੱਖ ਸੰਗਤ ਸੀ। ਸੰਤ ਅਤਰ ਸਿੰਘ ਜੀ ਮਸਤੂਆਣਾ ਵੀ ਨਾਲ ਸਨ।

## ਦੂਜੀ ਕਾਰ ਸੇਵਾ

ਚਾਰ ਹਾੜ 1980 ਦਿਨ ਐਤਵਾਰ, ਬਾਬਾ ਸ਼ਾਮ ਸਿੰਘ ਜੀ ਨੇ 120 ਸਾਲ ਦੀ ਉਮਰ ਵਿਚ ਟੱਕ ਲਾਇਆ। 36 ਲੰਗਰ ਸਨ।

ਤੀਜੀ ਕਾਰ ਸੇਵਾ

1976 ਈਸਵੀ ਨੂੰ ਸੰਤ ਬਾਬਾ ਜੀਵਨ ਸਿੰਘ ਜੀ, ਸੰਤ ਖੜਕ ਸਿੰਘ ਜੀ, ਸੰਤ ਸੇਵਾ ਸਿੰਘ ਜੀ, ਸੰਤ ਮੁਹਿੰਦਰ ਸਿੰਘ ਜੀ ਹਰਖੋਵਾਲ, ਸੰਤ ਗੁਰਮੁਖ ਸਿੰਘ ਪਟਿਆਲੇ ਵਾਲੇ।

(ਸਪਤਾਹਕ ਖਾਲਸਾ ਐਡਵੋਕੇਟ-ਸਿਖੀ ਸੰਤ ਸੇਵਾ ਸੰਨ 1982)

## ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ

ਆਪ ਜੀ ਦੇ ਚਿਹਰੇ ਤੇ ਜਵਾਲਾ ਚਮਕਦੀ ਸੀ। ਆਪ ਜੀ ਦੇ ਚਿਹਰੇ ਦਾ ਜਲਾਲ ਵੇਖ ਕੇ ਵਿਅਕਤੀ ਦਾ ਸਿਰ ਬਦੋਬਦੀ ਉਨ੍ਹਾਂ ਦੇ ਸਤਿਕਾਰ ਵਿੱਚ ਝੁਕ ਜਾਂਦਾ ਸੀ। ਆਪ ਜੀ ਨੇ ਪਿੰਡ ਵਿਚੇ ਗੁਰਦੁਆਰਾ ਸਾਹਿਬ ਬਣਾ ਕੇ ਗੁਰਮਤਿ ਦਾ ਕੇਂਦਰ ਬਣਾ ਅਦੁਤੀ ਸੇਵਾ ਕੀਤੀ। ਇਨ੍ਹਾਂ ਦੇ ਵਰੋਸਾਏ ਹੋਏ ਸੰਤ ਜਗਜੀਤ ਸਿੰਘ ਜੀ ਅੱਜ ਕੱਲ ਸੁਲਤਾਨਪੁਰ ਲੋਧੀ ਵਿਖੇ ਕਥਾ ਪ੍ਰਵਾਹ ਚਲਾ, ਹਜ਼ਾਰਾਂ ਵਿਅਕਤੀਆਂ ਨੂੰ ਅੰਮ੍ਰਿਤ ਛਕਾ ਗੁਰੂ ਚਰਨਾਂ ਨਾਲ ਜੋੜਿਆ ਹੈ। ਅੱਜ ਕੱਲ ਆਪ ਧਰਮ ਯੁਧ ਮੋਰਚੇ ਦੇ ਵਿਚ ਗੁਰਦਾਸਪੁਰ ਜੇਲ ਵਿਚ ਦੋਵੇਂ ਵੇਲੇ ਕਥਾ ਕਰਕੇ ਮੋਰਚੇ ਵਿੱਚ ਕੈਦ ਹੋਏ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਚਰਨਾਂ ਨਾਲ ਜੋੜ ਰਹੇ ਹਨ।

ਬੇਦੀ ਲਾਲ ਸਿੰਘ ਜੀ

ਐਡੀਟਰ ਨਿਰਗੁਣੀਆਰਾ(ਚੀਫ ਖਾਲਸਾ ਦੀਵਾਨ)

ਅੰਮ੍ਰਿਤਸਰ।

## ਸ਼ੇਅਰ

= ਆਹ ਗਰ ਮਨ ਬਾਜ ਬੀਨਮ, ਰੂਏ ਯਾਰੇ ਖੇਸ ਰਾ ॥

ਤਾਂ ਕਿਆਯਤ ਸ਼ੁਕਰ ਗੋਇਮ, ਕਿਰਦਾਰੇ ਖੇਸ ਰਾ ॥

= ਹਾਏ ਰੱਬਾ ਮੈਂ ਅਪਣੀ ਪ੍ਰੇਮਕਾ ਕਾ ਮੁਖੜਾ ਇਕ ਵੇਰ ਵੇਖ ਸਕਾਂ।

ਤਾਂ ਮੈਂ ਸਦਾ ਤੇਰੇ ਇਸ ਅਹਿਸਾਨ ਦਾ ਸ਼ੁਕਰ ਕਰਦਾ ਰਹਾਂਗਾ।

= ਐ ਆਬਸ਼ਾਰੇ ਨੂਹਗਰ, ਅਜ ਬਹਿਰੇ ਕੀਸ਼ਤੀ।

ਮਰ ਦਰ ਨਿੰਗੂ ਫਰੀਦਾ ਜੇ, ਅੰਦੋਹੇ ਕੀਸਤੀ।

= ਆਇਆ ਦੇ ਦਹਦ ਬੂਦ ਕਿ ਚੂਮਾ ਤਮਾਨ ਸਬ।

ਸਰ ਰਾਬਾ ਸੰਗ ਸੀ ਜਦੀ ਮੀਗਰੀਸ਼ਤੀ।

**ਅਰਥ :-** ਐ ਹਉਕੇ ਭਰਦੀ ਹੋਈ ਆਬਸ਼ਾਰ, ਤੂੰ ਕਿਸ ਦੇ ਵਿਯੋਗ ਵਿਚ ਹਉਕੇ ਭਰ ਰਹੀ ਏਂ? ਸਿਰ ਨੂੰ ਹੇਠਾਂ ਸੁੱਟ ਕੇ ਕਿਸ ਦੇ ਗਮ ਵਿਚ ਸਿਸਕੀਆਂ ਭਰਦੀ ਏਂ? ਕੀ ਕੋਈ ਸਾਡੇ ਵਾਂਗ ਤੇਰੇ ਜਿਗਰ ਵਿਚ ਵੀ ਕਿਸੇ ਦੇ ਪਿਆਰ ਦੀ ਚਿਣਗ ਸੁਲਗ ਰਹੀ ਏ? ਤੂੰ ਆਪਣੇ ਸਿਰ ਨੂੰ ਪੱਥਰਾਂ ਤੇ ਪਟਕਾ ਰਹੀ ਏਂ ਤੇ ਵਿਯੋਗ ਦੇ ਗਾਣੇ ਗਾ ਰਹੀ ਏ।

ਸ਼ੇਅਰ:-ਖੁਦੀ ਕੋ ਕਰ ਬੁਲੰਦ ਇਤਨਾ, ਕਿ ਹਰ ਤਕਦੀਰ ਸੇ ਪਹਿਲੇ।

ਖੁਦਾ ਬੰਦੇ ਸੇ ਖੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ॥ (ਇਕਬਾਲ)

ਸ਼ੇਅਰ:-ਆਸ਼ਕ ਤਾਂ ਸਿਰ ਦੇਣ ਲਈ ਸਿਰ ਗਿਣਦੇ ਨੇ,

ਲੋਕੀ ਪਰ ਅਜ ਕਲ ਗਿਣਦੇ ਨੇ ਬਾਹਾਂ ਨੂੰ।

ਸ਼ੇਅਰ:-ਜਿਸ ਮੇਂ ਸੇ ਇਕ ਰੰਗੀ ਕਬਾ, ਆਤਸ਼ ਨਫਸ਼ ਆਤਸ਼ ਨਫਾ।

ਦਾਗੇ ਜੁਦਾਈ ਦੇ ਗਈ, ਸਾਰੀ ਦੁਨੀਆਂ ਖੁਦਾਈ ਲੇ ਗਈ।

= ਧੰਨ ਭਏ ਵਹ ਸਿੰਘ ਬਹਾਦਰ, ਜਿਨਕੋ ਜਾਰਿਓ ਗੁਰ ਖੁਦ ਸਾਦਰ।

ਮੁਕਤਿਆਂ ਕਾ ਪਦ ਉਨ ਕੋ ਦੀਨਾ, ਖਿਦਰਾਣੇ ਕੋ ਮੁਕਤਸਰ ਕੀਨਾ।

= ਗੁਰ ਤੇ ਬਲੀ ਗੁਰੂ ਕੇ ਸਿਖ ਹੈ, ਯਾ ਗੁਰ ਕਹ ਸੋ ਲਏ ਹਮ ਪਿਖ ਹੈ।

ਤੁਟੀ ਸਿਖੀ ਫੇਰ ਮਿਲਾਈ, ਪਰਉਪਕਾਰ ਕਰਯੋ ਬਹੁਤਾਈ॥

## ਸਫਲ ਮਨੁੱਖ ਦੇ ਲੱਛਣ

ਅੰਤਰੋ ਸ਼ਾਕਤੋ ਬਹਿਰ ਸ਼ੈਵੋ ਸਭ ਮਧੇ ਵੈਸ਼ਣਵ।

ਮਨ ਵਿਚ ਹੋਰ ਕਹਿਣੀ ਹੋਰ ਅਤੇ ਕਰਨੀ ਹੋਰ॥

=  ਨਜ਼ਰ ਨਜ਼ਰ ਵਿਚ ਕਿਸੇ ਨੂੰ ਵਸਾ ਕੇ ਵੇਖ ਲਿਆ।

ਮੈਂ ਆਪਣੇ ਆਪ ਨੂੰ ਸ਼ੀਸ਼ਾ ਬਣਾ ਕੇ ਵੇਖ ਲਿਆ॥

### ਖਾਲਸਾ

ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥

ਖ਼ਾਲਸਾ ਮੇਰੀ ਸੋਭਾ ਸੀਲਾ ॥ ਖ਼ਾਲਸਾ ਬੰਧ ਸਖਾ ਸਦ ਡੀਲਾ ॥

ਖ਼ਾਲਸਾ ਮੇਰੋ ਭਵਨ ਭੰਡਾਰਾ ॥ ਖ਼ਾਲਸੇ ਕਰ ਮੇਰੋ ਸਤਿਕਾਰਾ ॥

ਖ਼ਾਲਸਾ ਮੇਰੋ ਪਿੰਡ ਪਰਾਨ ॥ ਖ਼ਾਲਸਾ ਮੇਰੀ ਜਾਨ ਕੀ ਜਾਨ ॥

ਹੌਂ ਖ਼ਾਲਸੇ ਕੋ ਖ਼ਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ॥ (ਅੰ: ਕੀਰਤਨ 291-92)

=  ਕੰਮ ਕਿਸੇ ਦਾ ਕਿਸ ਤਰ੍ਹਾਂ ਬਿਗੜ ਸਕਦੈ,

ਏਹ ਗਲ ਤੇ ਰਹਿੰਦੀ ਸ਼ੈਤਾਨ ਦੀ ਅੱਖ॥

ਐਪਰ ਪੱਥਰ ਤੇ ਹੀਰੇ ਵਿਚ ਫਰਕ ਕੀ ਹੈ,

ਇਹ ਤਾਂ ਜਾਣਦੀ ਕਿਸੇ ਕਦਰ ਦਾਨ ਦੀ ਅੱਖ॥

ਉਸ ਵਾਲ ਵਿੰਗਾ ਕਿਹੜਾ ਕਰ ਸਕਦੈ,

ਸਿਧੀ ਜੀਹਦੇ ਤੇ ਰਹੇ ਭਗਵਾਨ ਦੀ ਅੱਖ॥

ਪਿਆਰੇ! ਯਾਰ ਦੀ ਅੱਖ ਨ ਬਦਲ ਜਾਏ,

ਬਦਲ ਜਾਏ ਬੇਸ਼ਕ ਜਹਾਨ ਦੀ ਅੱਖ॥

ਕੈਰੀ ਅੱਖ ਥੀ ਜੋ ਸਾਨੂੰ ਵੇਖਦਾ ਏ, ਅਸੀਂ ਉਸਦਾ ਨੱਕ ਭੁਆ ਦਿਆਂਗੇ।

ਜਾਨਾਂ ਵਾਰਕੇ ਪੰਥ ਦੇ ਹੁਕਮ ਉਤੇ, ਪਿਆਰੇ ਪੰਥ ਦੀ ਸ਼ਾਨ ਚਮਕਾ ਦਿਆਂਗੇ॥

=  ਬੁਲਬੁਲ ਨੇ ਚਮਨ ਸੇ ਆਸ਼ੀਆਨਾ ਉਠਾ ਲੀਆ ॥

ਮੇਰੀ ਬਲਾ ਸੇ ਬੂਮ ਬਸੇ ਯਾ ਹੁਮਾ ਰਹੇ ॥

## ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ (356)

**ਵਿਦ** :- ਧਾਤੂ ਤੋਂ ਵਿਦਿਆ ਸ਼ਬਦ ਬਨਿਆ ਹੈ। ਵਿਦਿਆ ਨਾਮ ਹੈ ਜਾਨਣ ਦਾ ਕਿਸੇ ਵਸਤੂ ਦੇ ਸਹੀ ਰੂਪ ਦਿਖਾਉਣ ਵਾਲੀ ਰੋਸ਼ਨੀ ਵਿਦਿਆ ਹੀ ਹੈ।

=  ਅਨੇਕ ਸੰਸਯੋਂ ਛੇਦੀ ਪ੍ਰੋਕਸ਼ਾ ਰਬਸ਼ਯ ਦਰਸ਼ਕੰ

ਸਰਵਸਯ ਲੋਚਨੰ ਸ਼ਾਸਤ੍ਰੰ ਧਸਯ ਨਾ ਸਤਿ ਅੰਧਦੇਵ॥ (ਹਿਤੋ ਉਪਦੇਸ਼ ਵਿਸ਼ਨੂੰ ਸ਼ਰਮਾ ਸਫਾ 38)

## ਅਰਥ

ਅਨੇਕ ਸੰਸਿਆਂ ਨੂੰ ਕੱਟਣ ਵਾਲੀ ਪ੍ਰੋਖ, ਦੂਰ ਦੇਸ਼ ਵਰਤੀ ਪਦਾਰਥਾਂ ਨੂੰ ਦਿਖਾ ਦੇਣ ਵਾਲੀ ਸਾਰਿਆਂ ਦੇ ਨੇਤਰ ਰੂਪ ਸ਼ਾਸ਼ਤਰ ਵਿਦਿਆ ਹੀ ਹੈ। ਜਿਸ ਵਿਚ ਵਿਦਿਆ ਨਹੀ ਉਹ ਨਿਸਚੇ ਕਰਕੇ ਅੰਧਾ ਹੀ ਸਮਝੋ।

= ਚਤੁਰਾਨਨ ਚੌਦਸ ਭੌਨ ਰਚੇ, ਪਰ ਨਾ ਵਿਦਿਆ ਸਮ ਤਾਹਿ ਮਝਾਰਾ।

= ਗੁਪਤ ਪ੍ਰਛਿੰਨ ਅਤੁਲ ਧਨ, ਵਿਦਿਆ ਨਰ ਬਪੁ ਜਾਨ॥

ਵਿਦਿਆ ਜਸ ਸੁਖ ਭੋਗਦੇ, ਵਿਦਿਆ ਗੁਰ ਗੁਰ ਮਾਨ॥

= ਵਿਦਿਆ ਬੰਧ ਪ੍ਰਦੇਸ ਮੈ, ਵਿਦਿਆ ਦੇਵ ਵਿਸੇਖ॥

ਪੂਜ ਨ੍ਰਿਪੋਂ ਕਰ ਅਘ ਹਤੀ, ਵਿਦਿਆ ਬਿਨ ਪਸੁ ਦੇਖ॥

= ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥ (251)

= **ਨਰੂ ਮਰੈ ਨਰੁ ਕਾਮਿ ਨ ਆਵੈ॥ਪਸੂ ਮਰੈ ਦਸ ਕਾਜ ਸਵਾਰੈ॥1॥(870)**

= ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥ (489)

= ਨਿੰਦਰਾ, ਭੋਜਨ, ਭੋਗ, ਭਯ, ਏਹ ਪਸੁ ਪੁਰਖ ਸਮਾਨ॥

ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸੁ ਜਾਨ॥

= ਧਰਮ, ਦਾਨ, ਤਪ, ਸੀਲ ਗੁਣ, ਵਿਦਿਆ ਬਿਨ ਜੇ ਜੰਤ॥

ਮਿਰਤ ਲੋਕ ਖਿਤ ਭਾਰ ਤੇ, ਨਰ ਬਪੁ ਮ੍ਰਿਗ ਬਿਚਰੰਤ॥

= ਪੁਰਖ ਅਸ਼ਾਸਤ੍ਰੀ ਕਿਆ ਲਖੇ, ਗੁਣ ਦੋਖਨ ਦੀ ਸੰਧ॥

ਰੂਪ ਭੇਦ ਅਧਿਕਾਰ ਕੋ, ਕਿਆ ਪ੍ਰਾਪਤ ਹ੍ਵੈ ਅੰਧ॥

= ਮੁਗਧ ਪੂਜ ਨਿਜ ਧਾਮ ਮੈ, ਪ੍ਰਭੁ ਪੂਜ ਨਿਜ ਨਗਰ॥

ਭੂਪ ਪੂਜ ਸ੍ਵੈ ਦੇਸ਼ ਮੈ, ਪੂਜਸ ਗੁਣੀ ਸਮੱਗ੍ਰ॥

= ਰੂਪ ਦਰਬ ਜੋਬਨ ਸਹਿਤ, ਸਕੁਲ ਜਨਮ ਬਹੁ ਬੰਧ॥

ਵਿਦਿਆ ਬਿਨ ਸੋਭਤ ਨਹੀ, ਜਿਉ ਕੇਸੁ ਬਿਨ ਗੰਧ॥

= ਯਦਪਿ ਰੂਪ ਕਰੂਪ ਹੈ, ਵਸਤ੍ਰ ਹੀਨ ਤਨ ਛਾਰ॥

ਤਦਪਿ ਵਿਦਿਆਵਾਨ ਕੋ, ਸਭਾ ਮਾਹਿ ਅਧਿਕਾਰ॥

= ਅਲੰਕਾਰ ਪਟ ਭੇਖ ਬਿਨ, ਯਦਪਿ ਹੋਇ ਕਰੂਪ॥

ਸੋਭਤ ਸੰਤਨ ਸਭਾ ਥਿਤ, ਜਨ ਵਿਦਿਵਾਨ ਅਨੂਪ॥

= ਸਭਾ ਸੋਭੈ ਵਿਦਿਵਾਨ

= ਮਾਤਾ ਵਤ ਰਖਿਆ ਕਰੇ, ਪਿਤਾ ਜਿਵੇਂ ਹਿਤਕਾਰ॥

ਕਰੇ ਪ੍ਰੇਮ ਜਿਉਂ ਮਿਤ੍ਰ ਵਰ, ਸੋਕ ਟਾਰ ਸੁਖਕਾਰ॥

= ਵਿਦਿਆ ਬਾਂਧਵ ਜਿਉਂ ਸਕਲ ਕਾਰਜ ਦੇਤ ਸਵਾਰ॥

ਦਾਯਕ ਕੀਰਤ ਦਰਬ ਕੀ, ਤਾਂ ਤੇ ਪੜ੍ਹੇ ਉਦਾਰ॥

= ਵਿਦਿਆ ਪ੍ਰਾਪਤ ਨਾਹਿ ਜਿਹਿ, ਵ੍ਰਿਤ ਨਹੀਂ ਬਾਂਧਵ ਨਹੀਂ॥

ਕਿਉਂ ਰਹੀਏ ਤਹ ਮਾਂਹਿ, ਨਹਿ ਆਦਰ ਜਿਹ ਦੇਸ਼ ਮਹਿ॥

= ਤਬ ਲਗ ਵਿਦਿਆ ਕੋ ਪੜ੍ਹੇ, ਜਬ ਲਗ ਘਟ ਮੇਂ ਪ੍ਰਾਨ॥

ਜਹਾਂ ਧਨੀ ਪਹੁੰਚੇ ਨਹੀਂ, ਤਹਿ ਪਹੁੰਚੇ ਵਿਦਵਾਨ॥

= ਸੁਭ ਗੁਣ ਅਵਸਰ ਕੇ ਪੜ੍ਹੇ, ਸੋਭਾਵੰਤ ਮਨਾਕ॥

= ਮਾਤਾ ਪਿਤਾ ਸੋ ਸਤ੍ਰ ਹੈ, ਬਾਲ ਪੜ੍ਹਾਵਤ ਨਾਹਿ॥

ਸੋਭ ਨਾ ਪਾਵਤ ਸਭਾ ਮਹਿ, ਜਿਉਂ ਬਗ ਹੰਸਨ ਮਾਹਿ॥

=ਹਾ ਹਾ! ਪੁਤਰ ਨ ਅਧੀਤੰ, ਸੁ ਗਤਿ ਤਾਸੁ ਗਤ੍ਰੀ ਸੂ॥

ਤੇਨ ਤ੍ਵੰ ਵਿਦੁਸਾਂ ਮਧੇ ਪੰਕੇ, ਗਉਰਿਵ ਸ਼ਿਯ ਧਸੀ॥

**ਅਰਥ–** ਕੋਈ ਰਿਸ਼ੀ ਆਪਣੇ ਅਨਪੜ੍ਹ ਪੁਤਰ ਨੂੰ ਕਿਸੇ ਸਿਆਣੇ ਸਮਾਜ ਵਿਚ ਖੜਾ ਵੇਖ ਕੇ ਰੋ ਪਿਆ, ਹਾ ਕਸ਼ਟ ਕਪੁਤਰ ਤੂੰ ਨਾ ਪੜ੍ਹਿਆ, ਤੇਰੇ ਦਿਨ ਤੇ ਰਾਤ ਮਿੱਟੀ ਘੱਟਾ ਉੜਾਂਦੇ, ਸੁੱਤੇ ਪਏ ਦੇ ਬੀਤ ਗਏ ਤੈਂ ਵਿਦਿਆ ਵਰਗਾ ਰਤਨ ਨ ਪ੍ਰਾਪਤ ਕੀਤਾ। ਹੇ! ਪੁਤਰ ਜਦ ਕਦੇ ਵੀ ਤੂੰ ਵਿਦਵਾਨਾਂ ਦੀ ਸਭਾ ਵਿਚ ਜਾਇਆ ਕਰੇਂਗਾ ਤੇਰਾ ਉਥੇ ਕਿਸੇ ਆਦਰ ਨਹੀਂ ਕਰਨਾਂ। ਮੈਂ ਖੁਦ ਤੇਰੀ ਤਰਸਯੋਗ ਹਾਲਤ ਵੇਖ ਕੇ ਸ਼ਰਮ ਦਾ ਮਾਰਿਆ ਇਉਂ ਨਿਰਾਸਤਾ ਵਿਚ ਡੁੱਬ ਜਾਂਵਾਗਾ ਜਿਵੇਂ ਪੰਕ = ਚਿੱਕੜ ਵਿਚ ਗਊ ਖੜੀ ਹੁੰਦੀ ਹੈ।(ਹਿਤੋਪਦੇਸ਼ ਬਿਸ਼ਨੂ ਸ਼ਰਮਾ)

ਪੰਡਿਤ ਗੁਲਾਬ ਸਿੰਘ ਜੀ :-

ਜਿਨ ਬਾਲਕ ਭਾਵ ਸੁ ਖੇਲ ਮਤੇ, ਨਹਿ ਵਿਦਿਆ ਲਈ ਜਗ ਮੈ ਰਸ ਭੀਨੀ॥

ਜੋਬਨ ਮੇ ਰਸ ਭੋਗ ਕਰੇ, ਨਾ ਦਲੀ ਅਰਿ ਕੀ ਧੁਜਨੀ ਰਣ ਪੀਨੀ॥

ਇਕੋ ਅਪਿ ਗੁਣਵਾਨ ਪੁਤ੍ਰੋ ਨਿਰਗੁਣਾ ਸਚ ਸ਼ਤਸੋ ਅਵਰ:

ਏਕਸ ਚੰਦ੍ਰੋ ਤਮੋ ਹੰਤਿ ਨਚ ਤਾਰਾ ਸਹੰਸਰਾਯ॥

**ਅਰਥ :** ਔਗੁਣਾਂ ਭਰੇ ਸੌ ਪੁਤਰਾਂ ਨਾਲੋਂ ਵਿਦਵਾਨ ਗੁਣੀ ਇਕ ਪੁਤਰ ਚੰਗਾ ਹੈ। ਜਿਸ ਤਰਾਂ ਹਜ਼ਾਰਾਂ ਤਾਰਿਆਂ ਨਾਲੋਂ ਇਕ ਚੰਦ੍ਰਮਾਂ ਜਿਆਦਾ ਪ੍ਰਕਾਸ਼ ਹੋਣ ਕਰਕੇ ਚੰਗਾ ਹੈ। ਆਕਾਸ਼ ਵਿਚ ਖੜੇ ਹੋਏ ਹਜ਼ਾਰਾਂ ਤਾਰੇ ਅੰਧੇਰਾ ਦੂਰ ਨਹੀਂ ਕਰ ਸਕਦੇ, ਚੰਦ੍ਰਮਾ ਇਕੱਲਾ ਹੀ ਸਾਰੇ ਸੰਸਾਰ ਦੀਆਂ ਸਲਾਮਾਂ ਲੈ ਲੈਂਦਾ ਹੈ।

= ਕਿੰ ਜਾਤਾ ਬਹੁ ਪੁਤ੍ਰਹ ਸ਼ੋਕ ਸੰਤਾਪ ਕਾਰ ਕਾ॥

ਵਰਮੇਕਾ ਕੁਲਿੰਮਾਲੰਭਿ ਬਤ੍ਰ ਵਿਸਰਾਮਯਤੇ ਕੁਲੰਮ॥

ਏਕੇਨਾਪਿ ਸੁਪੁਤ੍ਰੇਣ ਵਿਦਿਆ ਯੁਕਤੇਨ ਸਾਧੁਨਾ॥

ਅਲਾਹ ਦਿਤੰ ਕੁਲੰ ਸਰਵੰ ਯਥਾ ਚੰਦਰੇਣ ਸਰਵਰੀ॥

= ਕਿੰ ਤਸਯਾ ਕ੍ਰਿਯਤੇ ਧੇਨਵਾ ਯਾਨਾ ਦੋਗਧ੍ਰੀ ਨ ਗਰਭਣੀ॥

ਕੋ ਅਰਥ : ਪ੍ਰਤ੍ਰੇਣ ਜਾਤੇਨ ਯੋਨ ਵਿਦਵਾਨ ਨ ਭਗਤੀਵਾਨ॥

ਰਿਣ ਕਰਤਾ ਪਿਤਾ ਸਤਰੂ ਮਾਤ ਚ ਬਿਭਚਾਰਨੀ॥

ਭਾਰਯ ਰੂਪਵਤੀ ਸ੍ਰਤਰੂ ਪੁਤ੍ਰ ਸਤਰੂ ਅਪੰਡਿਤ :॥

**ਚਾਣਕ** = ਕੰਚਨ ਹੋਇ ਜੇ ਕੀਚ ਮੈਂ, ਬਿਖ ਮੈਂ ਅੰਮ੍ਰਿਤ ਹੋਇ॥

ਵਿਦਿਆ ਹੋਇ ਅਪ ਪੁਰਖ ਪੈ, ਲੀਜੈ ਹਾਨ ਨ ਕੋਇ॥

= ਦਧੀਚੀ ਰਿਸ਼ੀ ਦੇ ਪੁਤਰ ਦਾ ਨਾਮ(ਸਾਰਸਤ) ਸੀ। ਸੁਰਸਤੀ ਤੋਂ ਜੰਮਿਆ ਸੀ।

= ਕਹਯੋ ਬਾਲਕੋ ਵੇਦ ਪੱਢਯੇ, ਕਹਯੋ ਬਾਲ ਪੂਤ ਸੁਨ ਲੱਯੇ,

ਮੇਰੇ ਸਿਖ ਹੋਹੁਗੇ ਜਬਹੀ, ਵੇਦ ਪੜ੍ਹਾਵੋਂ ਤੋ ਕੋ ਤਬਹੀ।

ਕ੍ਰੋਧ ਭਰੇ ਉਰ ਮੈਂ ਰਿਖਿ ਸਾਰੇ, ਤਬ ਬ੍ਰਹਮੇ ਕੇ ਪਾਸ ਪਧਾਰੇ।

ਦੇਵ! ਦਧੀਚ ਪੂਤ ਹੈ ਜੋਈ, ਹਮ ਅਤਿ ਬ੍ਰਿਧ ਬਾਲ ਅਤਿ ਸੋਈ।

ਬੇਦ ਪੜ੍ਹਨ ਹਮ ਢਿਗ ਗਏ, ਪੂਤ ਪੂਤ ਕਰ ਮੁਖੋਂ ਅਲਾਏ।

(ਦੋਹਰਾ) ਮੇਰੋ ਹੋਵੋ ਸਿਖ ਜਬ, ਤਬੀ ਪੜ੍ਹਾਵੋਂ ਵੇਦ।

ਯੋਂ ਬਾਲਕ ਬੈਨ ਪ੍ਰਭੁ, ਮਨ ਮੈਂ ਬਢਯੋ ਸੁ ਖੇਦ॥

**ਚੌਪਾਈ :-** ਤਬ ਚਤੁਰਾਨਨ ਬੈਨ ਬਖਾਨੇ, ਵਿਦਿਆ ਬਿਰਧ ਬ੍ਰਿਧ ਸੁਰ ਮਾਨੇ।

ਤੁਮ ਅਤਿ ਬਾਲ ਬ੍ਰਿਧ ਸੌ ਕਹੀਯੈ, ਹੋਇ ਸਿਖ ਵਿਦਿਆ ਕੋ ਲਹੀਐ॥

**ਦੋਹਰਾ:** ਯੋਂ ਚਤੁਰਾਨਨ ਬੈਨ ਸੁਨ ਗਏ ਰਿਖੀਸ੍ਵਰ ਸਰਬ॥

ਦਧੀਚ ਪੂਤ ਕੋ ਸਿਖ ਵਹੁ ਭਏ ਮਿਟਾਏ ਸੁ ਗਰਬ॥

=	ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥7॥ (1309)

=	ਗੁਰਮੁਖੀ ਅੱਖਰ ਜੋ ਹੈ ਭਾਈ, ਸਿਖ ਸਿਖ ਤੇ ਸੀਖੈ ਜਾਈ॥

ਹੋਰ ਵਿਦਿਆ ਜਹਿ ਜਹਿ ਕੋਈ, ਅਵਰਨ ਤੇ ਭੀ ਲੇਵੈ ਸੋਈ॥

=	ਰਿਤੂ ਧੁਜ ਰਾਜਾ ਦੀ ਸੁਪਤਨੀ ਮੰਦਾਲਸਾ ਨੇ ਆਪਣੇ ਸਤਵੇਂ ਪੁਤਰ ਅਲਰਕ ਨੂੰ ਲੋਰੀ ਦਿੱਤੀ।

**ਸਲੋਕ:**	ਸੁਧੋ ਸੀ ਬੁਧੋ ਸੀ ਨਿਰੰਜਨੋ ਸੀ, ਸੰਸਾਰ ਮਾਯਾ ਪਰੀ ਵਰਜਤੋ ਸੀ ॥

ਸੰਸਾਰ ਸੁਪਨਾ ਤਯੱਜਯ ਮੋਹ ਨਿੰਦਰਾਯ ਮੰਦਾਲਸਾ ਵਾਕਯ ਉਵਾਚ ਪੁਤ੍ਰ॥

**ਅਰਥ:** ਹੇ ਪੁਤਰ! ਤੂੰ ਆਪਣੇ ਆਪ ਨੂੰ ਮਾਸ ਦਾ ਲੋਥੜਾ ਮਤ ਮੰਨ ਨਹੀਂ ਨਹੀਂ ਤੂੰ ਤਾਂ ਸ਼ੁਧ ਬ੍ਰਹਮ ਚੇਤਨ ਸਰੂਪ ਮਾਯਾ ਮਾਲ ਤੋਂ ਰਹਿਤ, ਸੰਸਾਰੀ ਮੋਹ ਮਾਇਆ ਤੋਂ ਰਹਿਤ ਹੈ। ਸੰਸਾਰ ਸੁਪਨੇ ਦੀ ਨਿਆਈ ਤੇਰੇ ਆਤਮ ਸਰੂਪ ਵਿਚ ਕਲਪਤ (ਝੂਠਾ) ਹੈ। ਇਸ ਲਈ ਤੂੰ ਮੋਹ ਰੂਪੀ ਨਿੰਦਰਾਂ ਨੂੰ ਛੱਡ ਦੇਹ।

= **ਪੂਤਾ ਮਾਤਾ ਕੀ ਆਸੀਸ॥**(496)–ਮਾਤਾ ਭਾਨੀ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਲੋਰੀ ਦਿੱਤੀ ਸੀ।

**ਭਾਰਤੀ ਮਾਤਾ:** ਸੰਕਰਾਚਾਰਜ ਦਿਗ ਵਿਜੈ ਕਰਦਾ ਆਇਆ। ਮਹਿਸ਼ਮਤੀ ਪੁਰੀ ਵਿਚ ਆ ਕੇ ਪਾਣੀ ਭਰਨ ਵਾਲੀਆਂ ਕੁੜੀਆਂ ਤੋਂ ਮੰਡਨ ਮਿਸਰ ਦਾ ਘਰ ਪੁਛਿਆ:

**ਸੁਤਹ :ਪ੍ਰਮਾਣਿ ਪਰਤਹ:** ਪ੍ਰਮਾਣਿ ਕੀਰਾਗਨਾ ਯਤ੍ਰ ਗਿਰਾ ਵਦੰਡੀ। ਦੁਆਰਾ ਅੰਤ੍ਰਸਥਾ ਨੀੜਾਂਤ੍ਰ ਸੰਨਯ ਰੁਧਾ ਜਾਨੀਤੀ ਤਨ ਮੰਡਨ ਮਿਸਰ ਧਾਮੰ॥2॥ ਫਲ ਪ੍ਰਦੰ ਕਰਮ ਫਲ ਪ੍ਰਜੋਜਹ ਭੀਰਾਂਗਨਾ ਯਤ੍ਰ ਗਿਰਾ ਵਦੰਤਿ॥ ਦੁਆਰਾ ਅੰਤ੍ਰਸਥਾ ਨੀੜਾਂਤ੍ਰ ਸੁੰਨਯ ਰੁਧਾ ਜਾਨੀਤੀ ਤਨ ਮੰਡਨ ਮਿਸਰ ਧਾਮੰ॥ ਜਗਤ ਧੁਰਵੰ ਸਿਆਤ ਜਗਤ ਅਧੁਰਵੰ ਸਿਆਤ ਕੀਰਾਗਨਾਂ ਯਤ੍ਰ ਗਿਰਾ ਵਦੰਤਿ ॥ਦੁਆਰਾ ਅੰਤ੍ਰਸਥਾ ਨੀੜਾਂਤ੍ਰ ਸੰਨਯ ਰੁਧਾ ਜਾਨੀਤੀ ਤਨ ਮੰਡਨ ਮਿਸਰ ਧਾਮੰ।

**ਅਰਥ :** – ਲੜਕੀਆਂ ਨੇ ਕਿਹਾ ਹੇ ਸੁਆਮੀ ਜੀ ਮੰਡਨ ਮਿਸਰ ਦੇ ਘਰ ਦੀ ਇਹ ਨਿਸ਼ਾਨੀ ਹੈ ਜਿਸ ਘਰ ਦੇ ਬੂਹੇ ਦੇ ਅੱਗੇ ਇਸਥਿਤ ਤੋਤੇ ਦੀ ਇਸਤ੍ਰੀ ਤੋਤੀ ਤੇ (ਮੈਨਾ) ਇਹ ਚਰਚਾ ਕਰ ਰਹੀਆਂ ਹੋਣ ਉਥੇ ਤੂੰ ਮੰਡਨ ਮਿਸਰ ਦਾ ਘਰ ਸਮਝ ਲੈਣਾ ਕੀ ਚਰਚਾਕ ਉਤਰ :–

**ਸੁਣੋ ਸੁਤਹ ਪ੍ਰਮਾਣੰ ਪ੍ਰਤਹ :–** ਪ੍ਰਮਾਣ ਭਾਵ ਕੀ ਬ੍ਰਹਮ ਸ੍ਰਤੇ ਪ੍ਰਮਾਣ ਹੈ ਕੇ ਪ੍ਰਤੇ ਪ੍ਰਮਾਣ ਹੈ, ਇਹ ਚਰਚਾ ਜਿਥੇ ਪਿੰਜਰੇ ਵਿਚ ਬੈਠੇ ਜਾਨਵਰ ਕਰ ਰਹੇ ਹੋਣ ਉਥੇ ਜਾਣੀਂ ਮੰਡਨ ਮਿਸਰ ਦਾ ਘਰ ਹੈ। ਹੋਰ ਫਲ ਦੇਣੇ ਵਾਲੇ ਕਰਮ ਹਨ ਕਿ ਈਸ਼ਰ ਤੀਸਰਾ ਜਗਤ (ਧਰੁਵ) ਇਸਥਿਤ ਰਹਿਣ ਵਾਲਾ ਹੈ ਕਿ ਨਾਸ਼ਵਾਨ? ਇਹ ਵਿਚਾਰ ਜਿਥੇ ਪੰਛੀ ਕਰ ਰਹੇ ਹੋਣ ਉਥੇ ਨਿਸ਼ਚੇ ਕਰਕੇ ਮੰਡਨ ਮਿਸਰ ਦਾ ਘਰ ਜਾਣੀਂ। (ਭਾਰਤੀ)ਮੰਡਨ ਮਿਸਰ ਦੇ ਘਰ ਵਾਲੀ ਸੀ।

=	ਅਮਰਕ ਰਾਜੇ ਦੀ ਕਾਇਆ ਵਿਚ ਪ੍ਰਵੇਸ਼ ਕਰਕੇ ਵਾਤਸਾਯਨ (ਕਾਮ ਸ਼ਾਸ਼ਤਰ) ਪੜ੍ਹ ਕੇ ਮੰਡਨ ਮਿਸਰ ਨੂੰ ਚੇਲਾ ਬਣਾਇਆ। ਮੰਡਨ ਮਿਸਰ ਨੂੰ ਚੇਲਾ ਬਣਾ ਕੇ ਇਸ ਦਾ ਨਾਮ ਸ਼ੁਰੇਸ਼ਰਾਚਾਰਜ ਰੱਖਿਆ।

= ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥

ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥

ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ 1 ॥ (1245)

ਸ੍ਰੀ ਖੰਡ ਜੀ ਲਿਖਦੇ ਹਨ

ਕਿਸੇ ਤਾਂਈ ਫੌਜ ਪਿਆਰੀ ਕਿਸੇ ਤਾਂਈ ਮੌਜ ਪਿਆਰੀ, ਕਿਸੇ ਤਾਂਈ ਸੌਜ ਕਿਸੇ ਪ੍ਰੀਤ ਪਰਵਾਰ ਦੀ॥

ਕਿਸੇ ਨੂੰ ਮਸ਼ੀਨ ਪਿਆਰੀ ਕਿਸੇ ਨੂੰ ਜ਼ਮੀਨ ਪਿਆਰੀ, ਜੋਗੀਆਂ ਨੂੰ ਬੀਨ ਕਿਸੇ ਬਾਜ ਪਿਆਰੀ ਤਾਰ ਦੀ॥

ਕਿਸੇ ਤਾਂਈ ਮਾਇਆ ਕੋਈ ਕਾਇਆ ਸੇ ਪਿਆਰ ਕਰੇ, ਕੋਈ ਚਾਹੇ ਛਾਇਆ ਉਤੇ ਹਰ ਪ੍ਰਕਾਰ ਦੀ ॥

ਅੱਡੋ ਅੱਡੀ ਲਗਨ'ਚ ਮਗਨ ਬਥੇਰੇ ਲੋਕ, ਵਿਦਿਆ ਪਿਆਰੀ ਸਾਂਝੀ ਸਾਰੇ ਸੰਸਾਰ ਦੀ ॥

ਕਿਸੇ ਮੰਨੀ ਕਾਲੀ ਕੋਈ ਮੰਨਦਾ ਕਪਾਲੀ ਤਾਂਈ, ਕਿਸੇ ਹੀਰ ਸਿਆਲੀ ਦੀ ਬਜਾਈ ਢੱਡ ਕਾਰ ਦੀ॥

ਕਿਸੇ ਨੇ ਭਵਾਨੀ ਮੰਨੀ ਕਿਸੇ ਬਾਕਬਾਨੀ ਮੰਨੀ, ਕਿਸੇ ਰਾਜਾ ਰਾਣੀ ਸੇਵਾ ਸਰਕਾਰ ਦੀ ॥

ਕਿਸੇ ਮੰਨੀ ਸੀਤਾ ਕਿਸੇ ਰਾਧਕਾ ਸੇ ਰਾਗ ਕੀਤਾ, ਕੋਈ ਪੂਜਾ ਕਰੇ ਉਮਾ ਰਮਾ ਦਰਬਾਰ ਦੀ॥

ਅੱਡੋ ਅੱਡੀ ਮਜ਼ਬਾਂ ਨੇ ਦੇਵੀਆਂ ਬਣਾਈਆਂ ਅੱਡ, ਵਿਦਿਆ ਦੀ ਦੇਵੀ ਸਾਂਝੀ ਸਾਰੇ ਸੰਸਾਰ ਦੀ॥

ਕਿਸੇ ਕਿਸੇ ਕਰੀ ਹੈ ਤਰੱਕੀ ਬਾਹੂ ਬਲ ਨਾਲ, ਵਿਚ ਸੰਸਾਰ ਪਾਈ ਧਾਂਕ ਤਲਵਾਰ ਦੀ॥

ਕਈਆਂ ਧਨ ਖਰਚ ਕੇ ਕਰੀ ਕਾਮਯਾਬੀ ਕੁਝ, ਬਹੁਤਿਆਂ ਵਿਸਾਰ ਦਿਤੀ ਸੁਧ ਘਰ ਬਾਰ ਦੀ॥

ਸੁੰਦਰ ਸਰੂਪ ਚਤੁਰਾਈ ਨਾਲ ਵਧਿਆ ਕੋਈ, ਕਿਸੇ ਨੇ ਖੁਸ਼ਾਮਦ ਕਰੀ ਹੈ ਨਰ ਨਾਰ ਦੀ॥

ਹੋਰ ਕੋਈ ਚੀਜ਼ ਇਕ ਨਹੀਂ ਉੱਚਾ ਕਰਨ ਵਾਲੀ, ਵਿਦਿਆ ਤਰੱਕੀ ਕਰੇ ਸਾਰੇ ਸੰਸਾਰ ਦੀ॥

ਮੋਤੀਆਂ ਤੋਂ ਉਚੀ ਸ਼ਾਨ ਇਹਦੀ ਹੀਰਿਆਂ ਤੋਂ, ਰਤਨ ਜਵਾਹਰ ਤੇ ਮਾਣਕਾਂ ਤੋਂ ਸਾਰ ਦੀ॥

ਆਨ ਸ਼ਾਨ ਮਾਨ ਨੂੰ ਵਧਾਵੇ ਸੰਸਾਰ ਵਿਚ, ਆਪਣੇ ਪਿਆਰੇ ਉੱਚੀ ਟੀਸੀ ਤੇ ਖਲ੍ਹਾਰ ਦੀ॥

ਨੀਚੋਂ ਉਚ ਕਰ ਦੇਵੇ, ਅੰਨ੍ਹਿਆਂ ਨੂੰ ਨੈਣ ਇਹ, ਦੈਵੀ ਗੁਣ ਦੱਸ ਕੇ ਤੇ ਔਗੁਣਾਂ ਨੂੰ ਮਾਰਦੀ॥

ਹੋਰ ਕੋਈ ਉਨਤੀ ਦਾ ਸਾਧਨ ਨ ਜੱਗ ਵਿਚ, ਵਿਦਿਆ ਤਰੱਕੀ ਕਰੇ ਸਾਰੇ ਸੰਸਾਰ ਦੀ॥

= ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥(472)

= ਸਿਖ ਸਿਖਣੀ ਮਿਲ ਬਹੈਂ, ਚਰਚਾ ਕਰੇ ਅਪਾਰ॥ ਭਜਨ ਸਿਖਾਵੈ ਪੁਤਰ ਕੋ ਹਰਿ ਭਜ ਬਾਰੰਬਾਰ॥

= ਸਿਖ ਸਿਖ ਕੋ ਵਿਦਿਆ ਸਿਖਲਾਵੈ ॥ ਨਗਨ ਸਿਖ ਕੋ ਬਸਤ੍ਰ ਓਢਾਵੈ॥

= ਚਢੀਅਹਿ ਪਢਯੋ ਅਲਪ ਕੈ ਘਨੋ, ਸੁਧ ਬੁਧ ਸੁਧਾਰੈ ਮਨੋ॥

ਗੁਣ ਅਵਗੁਣ ਕਰਬੋ ਅਨ ਕਰਬੋ, ਜਾਨੈ ਸਭ ਕੀ ਸ਼ੁਧ ਉਰ ਧਰਬੋ॥

ਪਢਨ ਵਿਖੈ ਗੁਣ ਅਹੈ ਅਨੇਕੂ, ਸਦਗੁਨ ਪ੍ਰਾਪਤ ਆਦਿ ਬਿਬੇਕੂ॥

ਯਾਂਤੇ ਪਢਨ ਅਹੈ ਬਹੁ ਨੀਕਾ, ਅਨਪੜ੍ਹ ਰਹੈ ਅੰਧ ਬਹੁ ਹੀਕਾ॥

ਅਰ ਗੁਰਮੁਖੀ ਪਢਨ ਜੋ ਕਰਨੋ, ਸਰਬੋਤਮ ਸਭ ਮਤ ਕੋ ਧਰਨੋ॥

ਜਪੁਜੀ ਆਦਿਕ ਪੁੰਨ ਉਪਾਵੈ, ਅਨਿਕ ਜਨਮ ਕੇ ਕਲੁਖ ਮਿਟਾਵੈ॥

= ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥

ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥(146)

= **ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥** (1329)

= ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥5॥ (340)

= ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ਮੂਰਖੈ ਨਾਲਿ ਨ ਲੁਝੀਐ॥19॥(473)

= ਵਿਦਿਆ ਦਦਾਤੀ ਵਿਨਯੰ ਦਦਾਤਿ ਪਾਤਰ ਤਾਮ॥

ਪਾਤ੍ਰ ਤਾ ਧਨੰ ਮਾਪਨੋਤਿ ਘੰਨ ਧਰਮ ਤਤ ਸੁਖੰ॥(ਹਿਤੋ ਉਪਦੇਸ਼)

**ਅਰਥ:** ਧਾਰਮਿਕ ਵਿਦਿਆ ਪੁਰਸ਼ ਵਿਚ ਨਿੰਮ੍ਰਤਾ ਪੈਦਾ ਕਰਦੀ ਹੈ। ਨਿਮਰਤਾ ਤੋਂ ਸੁਪਾਤ੍ਰਤਾ ਪ੍ਰਾਪਤ ਹੁੰਦੀ ਹੈ। ਸੁਪਾਤਰ ਪੁਰਖ ਹੀ ਨੇਕ ਨੀਤੀ ਨਾਲ ਧਨ ਕਮਾ ਸਕਦਾ ਹੈ। ਉਸ ਧਨ ਤੋਂ ਧਰਮ ਹੁੰਦਾ ਹੈ ਤਿਸ ਧਰਮ ਤੋਂ ਹਰ ਤਰਾਂ ਦੇ ਸੁਖ ਮਿਲਦੇ ਹਨ।

= ਕੋ ਅਰਥ : ਪੁਤ੍ਰੇਣ ਜਾਤੇਨ ਜੋਨ ਵਿਦਵਾਨ ਨ ਧਾਰਮਕ:

ਕਣੇਨ ਚਕਸ਼ੁਸਾ ਕਿੰਵਾ ਚਕਸੂ ਪੀੜੇਵ ਕੇਵਲੰ॥(ਚਾਣਕ)

**ਅਰਥ** :- ਕਿਸ ਕੰਮ ਹੈ ਪੁਤਰ ਜਿਹੜਾ ਵਿਦਵਾਨ ਨਹੀ, ਵਿਦਵਾਨ ਹੋ ਕੇ ਜਿਹੜਾ ਧਾਰਮਿਕ ਨਹੀਂ ਉਹ ਕਾਣੇਂ ਨੇਤਰ ਵਾਂਗੂ ਵਾਧੂ ਪੀੜਾ ਦੇਣ ਵਾਲਾ ਹੈ।

ਕਿੰਤਯਾ ਕ੍ਰਿਯਤੇ ਧੰਨਵਾ ਯਾਨਾ ਦੋਂਗਧ੍ਰੀ ਨਾ ਗਰਭਣੀ।

ਕੋ ਅਰਥ : ਪੁਤ੍ਰੇਣ ਜਾਤੇਨ ਯੋ ਨ ਵਿਦਵਾਨ ਨ ਭਗਤੀਵਾਨ॥

= ਵਿਦਿਵਾਨ ਹੀ ਸੱਚੇ ਅਰਥਾਂ ਵਿਚ ਈਸ਼ਰ ਭਗਤ ਸੂਰਮਾ ਹੀ ਇਨਸਾਨ ਕਹਾਉਣ ਦਾ ਹੱਕਦਾਰ ਹੈ।

= ਜਨਨੀ ਜਨੈ ਤਾਂ ਭਗਤ ਜਨ ਕੈ ਦਾਤਾ ਕੈ ਸੂਰ।

ਨਹੀ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਵਹਿ ਨੂਰ॥

= ਸ਼ਾਸ਼ਤ੍ਰਸਯ ਸਾਸ਼ਤ੍ਰਸਸ਼ ਵਿਦਯਾ ਦ੍ਵੈ ਵਿਧੇ ਪ੍ਰਤਿ ਪਤੇ॥

ਆਦਯ ਹਾਸਯ ਬ੍ਰਿਧਤ੍ਵੈ ਚ ਦੁਤੀ ਆਦਰ ਤੇ ਸਦਾ॥(ਹਿਤੋ ਉਪਦੇਸ਼)

## (ਧਾਰਮਿਕ ਵਿਦਿਆ)

ਧਾਰਮਿਕ ਵਿਦਿਆ ਬਗੈਰ ਭਾਵੇਂ ਪੜ੍ਹੋ ਕਿੰਨਾਂ, ਤਾਂ ਵੀ ਉਚ ਪਦਵੀ ਕਦੰਤ ਨਹੀਂ ਪਾਉਗੇ॥

ਧਰਮ ਨ ਸਿਖੇ ਫਿਕੇ ਹੋਜੋਗੇਂ ਸਮਾਨ ਟਾਂਡੇ, ਮਾਤਾ ਪਿਤਾ ਤਾਈ ਡੈਮ ਫੂਲ ਕਹਿ ਸੁਣਾਉਗੇ॥

ਗੁਰ ਪੀਰ ਅੱਗੇ ਤੁਸੀਂ ਨਿਉਣਾਂ ਕਦੰਤ ਨਾਹੀ, ਗਿਟਮਿਟ ਕਰ ਸਾਨ੍ਹ ਵਾਂਗ ਅਕੜਾਉਂਗੇ॥

ਗਲ ਨਿਕਟਾਈ ਤੇ ਇਸਾਈ ਭਾਈ ਬਣਜੋਗੇ, ਧਾਰਮਿਕ ਵਿਦਿਆ ਬਿਨ ਕੀ ਬਣਾਉਗੇ॥

ਨਾਸਤਕ ਬਣਜੋਗੇ ਰੱਬ ਨੂੰ ਜਬਾਬ ਦੇ ਕੇ, ਧਰਮ ਅਸਥਾਨ ਵੇਖ ਘ੍ਰਿਣਾ ਉਠਾਉਗੇ॥

ਔਣੀ ਨਹੀਂ ਪਸੰਦ ਕੋਈ ਚੀਜ ਸਾਡੇ ਦੇਸ਼ ਵਾਲੀ, ਮੁਲਕ ਪਰਾਇਆਂ ਦੀਆਂ ਚੀਜਾਂ ਨੂੰ ਸਰ੍ਹਾਉਗੇ॥

ਸੈਂਟ,ਪੈਂਟ, ਐਨਕਾਂ ਤੋਂ ਬਿਨਾਂ ਸਰਨਾਂ ਨਹੀ, ਬੈਠਣਾਂ ਨਹੀਂ ਭੁੰਞੇ ਝਟ ਕੁਰਸੀ ਮੰਗਾਉਗੇ।

ਪੌਡਰਾਂ ਤੇ ਸੌਡਰਾਂ ਤੋਂ ਬਿਨ ਝੱਟ ਟੱਪਣਾ ਨਹੀਂ, ਧਰਮ ਵਿਦਿਆ ਬਗੈਰ ਕੀ ਬਣਾਉਗੇ॥

ਪਿਛਲੇ ਹਮਾਰੇ ਸਿੰਘ ਪੂਰੇ ਧਰਮਾਤਮਾ ਸੇ, ਰਖਦੇ ਰਹਿਤ ਤੁਸੀਂ ਰਹਤ ਤਜਾਉਗੇ।

ਵਿਦਿਆ ਦੀ ਰਾਣੀ ਗੁਰਬਾਣੀ ਨੂੰ ਜੇ ਛੱਡ ਬੈਠੇ, ਖਾਉਗੇ ਭੰਭਲ ਭੂਸੇ ਫੇਰ ਪਛੁਤਾਉਗੇ॥

ਪੜ੍ਹੋ ਅੰਗਰੇਜ਼ੀ ਭਾਵੇਂ ਫਾਰਸੀ ਸੰਸਕ੍ਰਿਤ, ਗੁਰਬਾਣੀ ਪੜ੍ਹੇ ਬਿਨਾਂ ਖਾਲੀ ਰਹਿ ਜਾਉਗੇ॥

ਜੰਮ ਜੰਮ ਪੜ੍ਹੋ ਭਾਵੇਂ ਸਾਰੀਆਂ ਈ ਵਿਦਿਆ ਨੂੰ, ਧਾਰਮਿਕ ਵਿਦਿਆ ਬਗੈਰ ਕੀ ਬਣਾਉਗੇ॥

ਧਾਰਮਿਕ ਵਿਦਿਆ ਨੂੰ ਲਾਜਮੀ ਕਰਾਰ ਦਿਉ, ਗਯਾਨੀ ਮਹਾਂ ਗਯਾਨੀ ਬਣ ਜਗ ਸੁਹਾਉਗੇ॥

ਰਾਜਨੀਤ ਧਾਰਮਿਕ ਦੋਹਾਂ ਦਾ ਮਿਲਾਪ ਕਰ, ਦੇਗ ਤੇਗ ਫਤੇ ਝੰਡਾ ਧਰਮ ਦਾ ਝੁਲਾਉਗੇ॥

ਸਜ ਕੇ ਅਕਾਲੀ ਵਾਲੀ ਹੋ ਜੋ ਸਾਰੀ ਦੁਨੀਆ ਦੇ, ਧਾਰਿਆ ਨਾ ਧਰਮ ਨਿਜ ਪਿਛੇ ਰਹਿ ਜਾਉਗੇ॥

ਪੜ੍ਹਕੇ ਅਮਲ ਕਰੋ ਰਹਿਤ ਬਹਿਤ ਰਖ, ਧਾਰਮਿਕ ਵਿਦਿਆ ਬਗੈਰ ਕੀ ਬਣਾਉਗੇ॥

## 9 ਪੰਡਿਤ

1.ਪੰਡਿਤ ਕੇਸ਼ਵ 2. ਕਾਲੀ ਦਾਸ 3.ਰਘੁਨਾਥ 4.ਦੱਤਾ ਨੰਦ 5.ਗੰਡਾ ਸਿੰਘ 6. ਰਾਮ ਸਿੰਘ 7. ਸੈਨਾ ਸਿੰਘ 8.ਕਰਮ ਸਿੰਘ 9. ਬੀਰ ਸਿੰਘ।

ਇਸਤ੍ਰੀ ਸੂਦਰੋ ਨਾ ਅਧੀਯੰਤੇ॥

ਪਹਿਲੇ ਚਾਰ ਬ੍ਰਾਹਮਣ ਜਾਤੀ ਦੇ ਹਨ। ਦੂਜੇ ਪੰਜ ਕਾਸ਼ੀ ਤੋਂ ਪੜ੍ਹ ਕੇ ਆਏ ਗੁਰਸਿੱਖ ਹਨ। ਚੇਤਨ ਮਠ ਕਾਸ਼ੀ ਪੜ੍ਹੇ ਸਨ।

7 ਸਾਲ ਵਿੱਦਿਆ ਪੜ੍ਹੀ ਸੀ। ਇਨ੍ਹਾ ਨੇ ਉਲੱਥੇ ਕੀਤੇ, ਹਿੰਦੀ ਅਤੇ ਬ੍ਰਿਜ ਭਾਸ਼ਾ ਵਿਚ, ਦੈਵੀ ਭਾਗਵਤ, ਸ੍ਰੀ ਮਦ ਭਗਵਤ, ਮਹਾਭਾਰਤ, ਬਿਸ਼ਨ ਪੁਰਾਣ, ਉਪਨਿਸ਼ਦਾਂ, ਹਿਤੋਪਦੇਸ਼, ਭੋਜ ਪ੍ਰਬੰਧ, ਸ਼ੁਕਰ ਨੀਤੀ, ਬਿਦਰ ਨੀਤੀ, ਚਾਣਕ ਨੀਤੀ, ਯੋਗ ਵਸ਼ਿਸ਼ਟ, ਜੈਮਨੀ ਅਸਮੇਧ, ਰਮਾਇਣ, ਗੀਤਾ, ਮਨੂ ਸਿਮ੍ਰਤੀ,

ਬੁਧ ਬਾਰਧ, ਗੋਬਿੰਦ ਗੀਤਾ, ਆਦਿ ਕਈ ਫਾਰਸੀ ਅਰਬੀ ਦੇ ਵੀ ਤਰਜਮੇ ਹੋਏ। ਸਾਰੀਆਂ ਪੁਸਤਕਾਂ ਦਾ ਨਾਮ ਵਿਦਿਆ ਸਾਗਰ ਸੀ। ਯੁੱਧ ਵੇਲੇ ਸਰਸਾ ਨਦੀ ਵਿਚ ਰੁੜ੍ਹ ਗਿਆ ਸੀ। 62 ਪੱਤਰੇ ਮਿਲੇ ਸਨ। ਉਨ੍ਹਾਂ ਦੀਆਂ ਕਵੀਤਾਵਾਂ ਹਨ।

ਆਸਾ ਸਿੰਘ ਕਵੀ ਨੇ ਜਦੋਂ ਆਪਣੀ ਮਰਜੀ ਨਾਲ ਟੋਬੋਂ ਲਿਖ ਕੇ 500 ਰੁਪਈਆ ਦਾਨ ਕੀਤਾ ਗੁਰੂ ਜੀ ਦੇ ਪੁਛਣ ਤੋਂ :

ਕੇਤਕ ਦਿਨ ਮੇਂ ਅਰਜੀ ਲਿਖ, ਸਤਿਗੁਰ ਨਿਕਟ ਪਠਾਈ,

ਲਿਖੇ ਦੋਹਰੇ ਵਿਚ ਬਨਾਏ ਕਰ, ਸੋ ਮੈ ਦੇਹੁੰ ਸੁਨਾਈ॥

**ਕਲਮੋਵਾਚ :-** ਮੁਖ ਕਾਰਾ ਮੇਰੋ ਕਰੈ, ਕਰਤ ਨਾ ਪਰਉਪਕਾਰ ॥

ਤਿਸਕੋ ਮੈ ਫਿਰ ਕਰੋਗੀ, ਪਲਟਾ ਇਹੁ ਦਰਬਾਰ॥

ਫਟ ਛਾਤੀ ਦੋ ਟੂਕ ਭਈ, ਰੁਦਨ ਕਰਤ ਲਿਖ ਜਾਤ॥

ਪਰਸ੍ਵਾਰਥ ਪਰਉਪਕਾਰ ਬਿਨ, ਮੋਹਿ ਨ ਉਪਜਤ ਸ਼ਾਂਤ॥

**ਚੌਪਈ :-** ਐਸੋ ਕਲਮ ਕਹਿਤ ਸਭ ਸਾਥ, ਸੋ ਪਕਰਾਈ ਗੁਰ ਮੁਹਿ ਹਾਥ ॥

ਗੁਰ ਕੀ ਆਨ ਜਬੈ ਸਿਖ ਕੀਨੀ, ਸਹੀ ਨ ਮੈ ਚਿਠੀ ਲਿਖ ਦੀਨੀ ॥

ਸਰਬ ਲਛਮੀ ਜਗਤ ਤੁਮਾਰੀ, ਭੁੰਚਤਿ ਹੈ ਇਹ ਸ੍ਰਿਸਟੀ ਸਾਰੀ ॥

ਇਤਿਆਦਿਕ ਲਿਖ ਬਿਨੈ ਪਠਾਈ, ਸੁਨਤ ਪ੍ਰਸੰਨ ਭਏ ਗੋਸਾਂਈ ॥

ਤਿਹ ਬੁਲਾਇ ਪੁਨ ਪਾਗ ਬੰਧਾਈ, ਕਵੀ ਪ੍ਰਥਮ ਸਮਕਾਰ ਤਦਾਈ॥ (ਸੂਰਜ ਪ੍ਰਕਾਸ਼)

## ਭਾਈ ਸੈਣਾ ਜੀ

ਕੁਛਕ ਖਤਾ ਤਿਸਤੇ ਜਬ ਹੋਈ, ਭਾਜ ਗਯੋ ਪੁਨ ਆਇ ਨ ਸੋਈ ॥

ਸੁੰਦਰ ਬਰਨ ਲਿਖੇ ਚਿਤ ਆਯੋ, ਸ੍ਰੀ ਗੁਰ ਤਿਸ ਕੋ ਬੋਲ ਪਠਾਇਓ ॥

ਨਿਜ ਸਬੰਧੀਅਨ ਕੋ ਮਿਲ ਗਯੋ, ਆਯੋ ਨਹੀਂ ਤ੍ਰਾਸ ਉਰ ਭਯੋ ॥

ਨਹਿ ਆਵਨ ਕੋ ਹੇਤ ਬਖਾਨਾ, ਲਿਖ ਕਰ ਦੋਹਾ ਪਠਯੋ ਬਖਾਨਾ॥

**ਦੋਹਰਾ :-** ਜਬ ਕੋ ਪ੍ਰਭ ਤੇ ਬੀਛੁਰੇ, ਕੀਯੋ ਕ੍ਰਿਛ ਕੋ ਠਾਟ।

ਬ੍ਰਿਖ ਬਨ ਸੰਗਤ ਹਮ ਕਰੀ, ਭਏ ਜਾਟ ਕੇ ਜਾਟ।

## ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ

1. ਜ਼ਿੰਦਗੀ ਨਾਮਾ 2. ਗੰਜ ਨਾਮਾ 3. ਤੌਸੀਫੌਸਨਾ 4. ਖਾਤਮਾ 5. ਗਜ਼ਲਾਂ ਦੀਵਾਨ ਗੋਯਾ(ਤਖੱਲਸ) 6. ਇਨਸਾਂ ਦਸਤੂਰ 7. ਅਰਜੁਲ ਇਲਫਾਜ਼ 8. ਰਹਿਤਨਾਮਾ 9. ਜੋਤ ਬਿਗਾਸ ।

ਭਾਈ ਨੰਦ ਲਾਲ ਜੀ ਨੇ ਲੰਗਰ ਵੀ ਚਲਾਇਆ, ਇਕ ਵੇਰੀ ਯੁੱਧ ਲੜਨ ਲਈ ਆਪ ਜੀ ਨੇ ਬੇਨਤੀ ਕੀਤੀ ਮਹਾਰਾਜ ਜੀ ਨੇ ਫੁਰਮਾਇਆ :-

ਤਲਵਾਰ ਸਰੀਰ ਨੂੰ ਘਾਉ ਪਹੁੰਚਾਂਦੀ ਹੈ। ਕਲਮ ਜਿੰਦਗੀ ਨੂੰ ਡੂੰਘੇ ਦਿਲਾਂ ਨੂੰ ਘਾਉ ਪਹੁੰਚਾਂਦੀ ਹੈ। ਆਪ ਜੀ ਨੂੰ ਕਲਮ ਦਿਤੀ ਹੈ ਤੇਰੀ ਇਹੀ ਤਲਵਾਰ ਹੈ। ਤਲਵਾਰ ਵਾਲੇ ਬਹੁਤ ਹੈਂ। ਕਲਮ ਦੇ ਧਨੀ ਘਟ ਹਨ (ਭਾਈ ਦਯਾ ਸਿੰਘ ਜੀ, ਭਾਈ ਮਨੀ ਸਿੰਘ ਜੀ ਸ਼ਹੀਦ, ਭਾਈ ਚੌਪਾ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ ਆਦਿ ਵਿਦਵਾਨ) ਆਪ ਵਿਦਵਾਨਾਂ ਦੀ ਬਹੁਤ ਕਦਰ ਕਰਦੇ ਸਨ, ਜੰਗ ਤੋਂ ਪਹਿਲਾਂ ਹੀ ਬਹੁਤ ਵਿਦਵਾਨਾਂ ਨੂੰ ਘਰੋ ਘਰੀ ਭੇਜ ਦਿੱਤਾ ਸੀ ਕਿ ਆਪ ਜੀ ਦੀਆਂ ਜਿੰਦਗੀਆਂ ਲੋੜੀਂਦੀਆਂ ਹਨ। ਆਪ ਦੇਸ਼ ਕੌਮ ਦਾ ਅਮੋਲਕ ਸਰਮਾਇਆ ਹੋ। ਸ਼ਾਂਤੀ ਵੇਲੇ ਸੱਦ ਲਵਾਂਗੇ। ਇਹ ਗੁਰੂ ਜੀ ਦੀ ਦੂਰ ਅੰਦੇਸ਼ੀ ਸੀ ਆਪ ਜੀ ਵਿਦਵਾਨਾਂ ਨੂੰ ਵਧ ਤੋਂ ਵਧ ਇਨਾਮ ਦੇਂਦੇ ਸਨ।

## ਹੰਸ ਕਵੀ

1. ਦੂੰਦਭ ਧੁੰਕਾਰੇ ਬਾਜੇ ਮਾਨੋ ਜਲ ਧਰ ਗਾਜੇ, ਗਜਤ ਨਿਸ਼ਾਨ ਭਯ ਭਾਨ ਛਿਪੇ ਜਾਤ ਹੈ॥

ਹਾਥਨਿ ਕੇ ਹਲਕਾ ਹਜਾਰਨਿ ਗਨੇ ਕੋ ਹਯ, ਜਟਤਿ ਜਵਾਹਰ ਜੇ ਜਗਮਗ ਗਾਤ ਹੈ॥

ਕੋਰ ਸਾਜੇ ਜੋਰ ਕਰ ਨਾਲਨ ਕੇ ਸ਼ੋਰ ਸੁਨੇ, ਸ਼ੰਕਤ ਸੁਰੇਸ਼ ਔਰ ਨਿਰੇਸ਼ ਬਿਲਖਾਤ ਹੈ॥

ਹੰਸ ਰਾਮ ਕਹਿਤ ਬਿਰਾਜੋ ਜਿਨ ਭਾਜੋ, ਗੁਰੂ ਗੋਬਿੰਦ ਕੋ ਮਾਂਗੇ ਕਵੀਰਾਜ ਚਲੇ ਜਾਤ ਹੈ॥

2. ਮਹਾਭਾਰਤ ਦੇ ਕਰਣ ਪ੍ਰਵ ਦਾ ਟੀਕਾ ਕੀਤਾ, ਕਵੀ ਨੂੰ ਖੁਸ਼ ਹੋ ਕੇ ਬੇਅੰਤ ਦਾਨ ਦਿੱਤਾ :-

= ਪ੍ਰਿਥਮ ਕਿਰਪਾ ਕਰ ਰਾਖ ਕਰ, ਗੁਰ ਗੋਬਿੰਦ ਉਦਾਰ, ਟਕਾ ਕਰੇ ਬਖਸ਼ੀਸ਼ ਤਬ, ਮੋਕੋ ਸਾਠ ਹਜ਼ਾਰ॥

ਤਾਕੋ ਆਇਸ ਪਾਇ ਕੈ, ਕਰਣ ਪਰਵ ਮੈ ਕੀਨ, ਭਾਖਾ ਅਰਥ ਬਚਿਤ੍ਰ ਕਰ, ਸੁਨੇਸ਼ ਕਵੀ ਪ੍ਰਬੀਨ॥

ਸੰਬਤ ਸੱਤ੍ਰਾ ਸੈ ਬਰਸ ਬਾਵਨ ਬੀਤਨ ਹਾਰ, ਮਾਰਗ ਵਦਿ ਤਿਥਿ ਦੂਜ ਕੋ, ਤਾ ਦਿਨ ਮੰਗਲਵਾਰ,

ਹੰਸਰਾਮ ਤਾ ਦਿਨ ਦਿਨ ਕਰਯੋ ਕਰਣ ਪਰਬ ਆਰੰਭ॥

1752 ਸੰਮਤ ਮੱਘਰ ਵਦੀ ਦੂਜ ਨੂੰ ਮੈ ਭਾਰਥ ਦਾ ਇਕ ਪਰਬ ਆਰੰਭ ਕੀਤਾ। ਤਿਸੇ ਪੂਰਾ ਹੋਣੇ ਪਰ ਗੁਰੂ ਜੀ ਨੇ ਇਤਨੇ ਪ੍ਰਸੰਨ ਹੋਏ, 60 ਲਖ ਟਕਾ(ਰੁਪਈਆ) ਇਨਾਮ ਦਿੱਤਾ।

= ਧਨ ਅਰਥੀ ਧਨ ਗਨ ਕੋ ਪਾਯੋ, ਨਿਜ ਬੁਧ ਕਰ ਗੁਰਦੇਵ ਰਿਝਾਯੋ॥

ਅਪਰ ਪਦਾਰਥ ਜਿਨ ਕਿਨ ਚਾਹਾ, ਦਸਮ ਗੁਰੂ ਤੇ ਲੀਨਸ ਪਾਹਾ॥

ਮਹਾ ਉਦਾਰ ਮੁਕਤਿ ਲੌ ਦੇਤ, ਚਹੁੰ ਦਿਸ ਤੇ ਕਵੀ ਤਿਆਗ ਨਿਕੇਤ॥

ਆਨ ਅਨੰਦਪੁਰ ਕੀਨਸ ਵਾਸਾ, ਸੁਤ ਬਿਤ ਆਦਿ ਪਾਏ ਸੁਖਰਾਸਾ॥

ਜੇ ਨਿਸ਼ਕਾਮ ਮੁਕਤ ਹੀ ਕਈ, ਕਿਤਕ ਸੰਪਦਾ ਅਰ ਗਤਿ ਲਈ॥

## ਮੰਗਲ ਕਵੀ ਤੋਂ ਸਲਯ ਪਰਵ ਦਾ ਉਲਥਾ ਕਰਵਾਇਆ :

ਗੁਰ ਗੋਬਿੰਦ ਮਨ ਹਰਖ ਹ੍ਵੈ, ਮੰਗਲ ਲਿਯੋ ਬੁਲਾਇ ॥ ਸਲਯ ਪਰਬ ਆਗਿਆ ਕਰੀ, ਲੀਜੈ ਤੁਰਤ ਬਨਾਇ॥

ਸੰਮਤ ਸਤ੍ਰਹ ਸੈ ਬਰਖ, ਤ੍ਰੈ ਪਨ ਬੀਤਨ ਹਾਰ॥ ਮਾਧਵ ਰਿਤੁ ਤਿਥੀ ਤ੍ਰੌਦਸੀ, ਤਾਂ ਦਿਨ ਮੰਗਲਵਾਰ॥

ਸਲਯ ਪਰਬ ਭਾਖਾ ਭਯੋ, ਗੁਰ ਗੋਬਿੰਦ ਕੇ ਰਾਜ॥ ਅਰਬ ਖਰਬ ਬਹੁ ਦਰਬ ਦੈ, ਕਰ ਕਵਿ ਜਨ ਕੋ ਕਾਜ॥

ਜੌ ਲੌ ਧਰਨਿ ਆਕਾਸ਼ ਗਿਰਿ, ਚੰਦ ਸੂਰ ਸੁਰ-ਇੰਦ॥ ਤੌ ਲੌ ਚਿਰ ਜੀਵੇ ਜਗਤ, ਸਾਹਿਬ ਗੁਰ ਗੋਬਿੰਦ॥

ਸੰਮਤ 1753 ਮਾਧਵ ਰਿਤ ਬਸੰਤ ਰਿਤ ਭਾਵ ਵਿਸਾਖ ਦਾ ਮਹੀਨਾ, ਥਿਤ ਤੇਰਸ ਤੇ ਦਿਨ ਮੰਗਲਵਾਰ ਸੀ ਜਿਸ ਦਿਨ ਸਲਯ ਪਰਬ ਦਾ ਤਰਜਮਾ ਕੀਤਾ।

**ਅੰਮ੍ਰਿਤ ਰਾਇ ਕਵੀ :-** ਲਾਹੌਰ ਦਾ ਵਾਸੀ ਸੀ ਜਿਸ ਤੋਂ ਸਭਾ ਪਰਬ ਦਾ ਤਰਜਮਾ ਕਰਵਾਇਆ।

ਦੇਸ਼ ਬਦੇਸ਼ਨ ਮਹਿ ਕਵਿ ਗੁਨੀ, ਆਵੈ ਚਲੇ ਸੁ ਕੀਰਤ ਸੁਨੀ॥

ਦਰਬ ਕਰੋਰਹੁੰ ਲਗ ਬਖਸੰਤੇ, ਜੁਗ ਲੋਗਨ ਕੇ ਸੁਖਨ ਲਭੰਤੇ॥

ਅੰਮ੍ਰਿਤ ਰਾਇ ਕਵੀ ਇਕ ਆਯੋ, ਕਰ ਕੀਰਤ ਕੋ ਕਵਿਤ ਲਿਆਯੋ॥

ਮਿਲਯੋ ਪ੍ਰਿਥਮ ਹੁੰ ਕੀਨ ਪ੍ਰਣਾਮੂ, ਬਹੁਰ ਸੁਨਾਇ ਸੁਜਸ ਅਭਿਰਾਮੂ॥

ਸੁਨ ਪ੍ਰਸੰਨ ਕਲਗੀਧਰ ਹ੍ਵੈ ਕੈ, ਰਾਖਯੋ ਨਿਕਟ ਮਾਨ ਬਹੁ ਕੈ ਕੈ ॥

ਰੋਜ਼ ਦਯੋ ਕਰ ਦਰਬ ਘਨੇਰਾ, ਇਮ ਸੁਨ ਸੁਨ ਕਰ ਸੁਜਸ ਬਡੇਰਾ॥

ਸਭਾ ਪਰਬ ਤਾਂ ਤੇ ਬਨਵਾਯੋ, ਸ੍ਰਵਣ ਜੋਗ ਕਵਿਤਾ ਮਨ ਭਾਯੋ॥

ਸਾਠ ਸਹੰਸਰ ਰੁਪੱਯਾ ਦੀਨਾ, ਸਿਰਪਾਉ ਪਸ਼ੰਮਬਰ ਦੀਨਾ ॥

### ਕੁਵਰੇਸ਼ ਕਵੀ :-

ਕੇਸ਼ਵ ਦਾਸ ਹੁਤੋ ਇਕ ਕਵੀ, ਭਯੋ ਬੁੰਦੇਲੇ ਖੰਡ ਮੇਂ ਸੋਇ॥

ਤਿਨਕੋ ਪੁਤਰ ਕੁਵਰ ਹੈ ਨਾਮੂ, ਸੋਭ ਰਚਿਤ ਗਿਰਾ ਅਭਿਰਾਮੂ॥

ਤੁਰਕ ਕਰਨ ਨਵਰੰਗ ਚਿਤ ਚਹਯੋ, ਗੁਨੀ ਅਧਿਕ ਹਿੰਦਨ ਮਹ ਲਹਯੋ॥

ਜਬਹਿ ਸੁਧ ਇਹ ਬਿਧ ਪਾਈ, ਤਿਆਗ ਦੇਸ ਘਰ ਗਯੋ ਪਲਾਈ॥

ਰਿਦੈ ਬਿਚਾਰਯੋ ਬਸਨ ਸਥਾਨਾ, ਨਹਿ ਪ੍ਰਾਪਤ ਭਾ ਬੀਚ ਜਹਾਨਾ॥

ਸੁਨੀ ਹੁਤੀ ਸੁਧਿ ਸ੍ਰੀ ਗੁਰ ਕੇਰੀ, ਇਕ ਸਮ ਨਿਬਹੈ ਸ਼ਕਤ ਘਨੇਰੀ॥

= ਸੁਨਾ ਨਿਥਾਵਨ ਕੋ ਤੁਮ ਥਾਨ, ਸਦਾ ਨਿਮਾਨਨ ਕੋ ਵਡ ਮਾਨ॥

ਅਹੋ ਨਿਤਾਨਨ ਕੇ ਤੁਮ ਤ੍ਰਾਨ, ਅਸ ਸੋਭਾ ਕੋ ਕਥੈ ਜਹਾਨ॥

ਤੁਰਕ ਤੇਜ ਤੇ ਬਿਨ ਬਲ ਹਿੰਦੂ, ਧਰਮ ਬਿਨਾਸਨ ਮੇਲਤ ਬ੍ਰਿੰਦੂ॥

ਮਹਾ ਤ੍ਰਾਸ ਤੇ ਮੈ ਚਲ ਆਇਉ, ਚਹਿਤ ਆਪਨੋ ਧਰਮ ਬਚਾਇਓ॥

ਸੁਨ ਸ੍ਰੀ ਸਤਿਗੁਰ ਧੀਰਜ ਦੀਨਾ, ਰੋਜ਼ ਰਜਤ ਪਣ ਪੰਜ ਸੁ ਕੀਨਾ॥

ਕਹਿਯੋ ਤੋਹਿ ਪਿਤ ਕਵੀ ਬਿਸਾਲਾ, ਰਚੀ ਆਦਿ ਕਵਿ ਪ੍ਰਿਯਾ ਰਸਾਲਾ॥

ਗ੍ਰੰਥ ਮਹਾਂ ਭਾਰਥ ਮਨ ਭਾਵੈਂ, ਕਵਿ ਗਨ ਤੇ ਭਾਖਾ ਬਨਵਾਵੈਂ॥

ਇਮ ਕਹਿ ਰਾਖਯੋ ਨਿਕਟ ਹਮੇਸ਼ਾਂ, ਸੁਨਿ ਕਵੀ ਆਵਨ ਲਗੇ ਬਿਸ਼ੇਸ਼ਾ॥

ਦਰਬ ਬ੍ਰਿੰਦ ਦੇ ਰਾਖਹਿਂ ਤੀਰ, ਪ੍ਰਚਹਿ ਤਿਨ ਕੇ ਸੰਗ ਸਧੀਰ॥

## ਚੰਦਨ :-

= ਨਵ ਸਾਤ ਤਿਯੇ ਨਵ ਸਾਤ ਕਿਯੇ, ਨਵ ਸਾਤ ਪਿਯੇ ਨਵ ਸਾਤ ਪਿਯਾਏ॥

ਨਵ ਸਾਤ ਰਚੇ ਨਵ ਸਾਤ ਬਦੇ, ਨਵ ਸਾਤ ਪਿਯਾ ਪਹਿ ਦਾਯਕ ਪਾਏ॥

ਜੀਤ ਕਲਾ ਨਵ ਸਾਤਨ ਕੀ, ਨਵ ਸਾਤਨ ਕੇ ਮੁਖ ਅੰਚਰ ਛਾਏ॥

ਮਾਨਹੁ ਮੇਘ ਕੇ ਮੰਡਲ ਮੈਂ ਕਵਿ, ਚੰਦਨ ਚੰਦ ਕਲੇਵਰ ਛਾਏ॥

= ਗੁਰੂ ਜੀ ਨੇ ਕਿਹਾ ਇਸ ਦਾ ਅਰਥ ਤਾਂ ਸਾਡਾ ਘਾਹੀ ਸਿੰਘ ਧੰਨਾ ਜੀ ਕਰ ਸਕਦਾ ਹੈ, ਹੁਕਮ ਹੋਇਆ ਅਰਥ ਕਰਨ ਲਈ ਕਹਿਣ ਲੱਗਾ ਇਹ ਤਾਂ ਐਵੇਂ 16 ਦੀ ਹੀ ਗਿਣਤੀ ਹੈ।

**ਅਰਥ :-** ਇਕ ਸੋਲਾਂ ਸਾਲ ਦੀ ਇਸਤਰੀ ਨੇ ਸੋਲਾਂ ਸਿੰਗਾਰ ਕੀਤੇ। ਉਸ ਦਾ 16 ਸਾਲ ਦਾ ਪਤੀ ਪ੍ਰਦੇਸ਼ ਗਿਆ ਸੀ, 16 ਮਹੀਨੇ ਪਿਛੋਂ ਘਰ ਆਇਆ, 16 ਪ੍ਰਕਾਰ ਦੇ ਖਾਣੇ ਖਿਲਾ ਕੇ, 16 ਘਰਾਂ ਵਾਲਾ ਚੌਪੜ ਵਿਛਾਇਆ, ਸੋਲਾਂ ਦਾਉ ਪਾਉਣ ਦੀ ਸ਼ਰਤ ਲਾਈ ਗਈ, 16ਵਾਂ ਦਾਉ ਪੀਆ ਦਾ ਪੈ ਗਿਆ, 16 ਘਰਾਂ ਵਾਲੇ ਚੌਪੜ ਦੀ ਬਾਜੀ ਪਤੀ ਨੇ ਜਿਤ ਲਈ, 16 ਕਲਾਂ ਵਾਲੇ ਚੰਦ ਦੇ ਮੁਖ ਵਾਲੀ ਇਸਤਰੀ ਨੇ ਹਾਰ ਮੰਨ ਕੇ ਕੱਪੜਾ ਮੂੰਹ ਤੇ ਲੈ ਲਿਆ ਅਤੇ ਮੂੰਹ ਕੱਜ ਲਿਆ। ਚੰਦਨ ਕਵੀ ਕਹਿੰਦਾ ਹੈ ਕਿ ਮਾਨੋਂ ਬੱਦਲਾਂ ਦੇ ਮੰਡਲ ਵਿਚ ਚੰਦ ਦਾ ਸਰੀਰ ਛਪ ਗਿਆ ਹੈ। ਇਉਂ ਅਰਥ ਕਰਵਾ ਕੇ ਚੰਦਨ ਦਾ ਮਾਨ ਤੋੜਿਆ।

**ਧੰਨਾ :-** ਮੀਨ ਮਰੇ ਜਲ ਕੇ ਪਰਸੇ, ਕਬਹੂ ਨਾ ਮਰੇ ਪਰ ਪਾਵਕ ਪਾਏ॥

ਹਾਥੀ ਮਰੇ ਮਦ ਕੇ ਪਰਸੇ, ਕਬਹੂ ਨਾ ਮਰੇ ਤਨ ਤਾਪ ਕੇ ਆਏ॥

ਤੀਯ ਮਰੇ ਪੀਯ ਕੇ ਪਰਸੇ, ਕਬਹੂ ਨਾ ਮਰੇ ਪਰਦੇਸ ਸਿਧਾਏ॥

ਗੂੜ ਮੈ ਬਾਤ ਕਹੀ ਦ੍ਵਿਜਰਾਜ, ਵਿਚਾਰ ਸਕੋ ਨ ਬਿਨਾ ਚਿਤ ਲਾਏ॥

ਕਉਲ ਮਰੇ ਰਵਿ ਕੇ ਪਰਸੇ, ਕਬਹੂ ਨ ਮਰੇ ਸਸਿ ਕੀ ਛਬਿ ਪਾਏ॥

ਮਿਤ੍ਰ ਮਰੇ ਮਿਤ ਕੇ ਮਿਲਬੇ, ਕਬਹੂ ਨ ਮਰੇ ਜਬ ਦੂਰ ਸਿਧਾਏ ॥

ਸਿੰਘ ਮਰੇ ਜਬ ਮਾਸ ਮਿਲੇ, ਕਬਹੂ ਨ ਮਰੇ ਜਬ ਹਾਥ ਨ ਆਏ ॥

ਗੂੜ ਮੈ ਬਾਤ ਕਹੀ ਦ੍ਵਿਜਰਾਜ, ਵਿਚਾਰ ਸਕੋਂ ਨ ਬਿਨਾ ਚਿਤ ਲਾਏ॥

= ਚੰਦਨ ਅਕਲ ਦੇ ਘੋੜੇ ਦੁੜਾ ਕੇ ਥੱਕ ਗਿਆ, ਉੱਤਰ ਨਾ ਦੇ ਸਕਿਆ, ਧੰਨਾ ਜੀ ਨੇ ਉਤਰ ਦਿੱਤਾ, ਕਬਹੂੰ ਨਾ ਪਾਠ ਨੂੰ ਪਹਿਲੇ ਬਿਸ੍ਰਾਮ ਵਿਚ ਰਖ ਲਵੋ:-

ਮੀਨ ਮਰੇ ਜਲ ਕੇ ਪਰਸੇ ਕਬਹੂ ਨਾ, ਮਰੇ ਪਰ ਪਾਵਕ ਪਾਏ॥ ਇਸ ਵਿਚ ਵਿਰੋਧਾਂ ਭਾਸ਼ ਅਲੰਕਾਰ ਹੈ।

**ਹੀਰ ਕਵੀ :-** ਗਰੀਬੀ ਦੂਰ ਕਰਨ ਦੀ ਇੱਛਾ ਨਾਲ ਸਤਿਗੁਰੂ ਦੇ ਚਰਨਾਂ ਵਿਚ ਆਇਆ:-

ਪਾਸ ਠਾਢੋ ਝਗਰਤ ਝੁਕਰ ਦਰੇਰੈ ਮੋਹਿ, ਬਾਤਨ ਕਰਨ ਪਾਊਂ ਮਹਾਬਲੀ ਬੀਰ ਸੋ॥

ਐਸੋ ਅਰਿ ਬਿਕਟ ਨਿਕਟ ਬਸੈ ਨਿਸ ਦਿਨ, ਨਿਪਟ ਨਿਸੰਕ ਸਠ ਘੇਰੈ ਫੇਰ ਭੀਰ ਸੋ॥

ਦਾਰਿਦ ਕਪੂਤ! ਤੇਰੋ ਮਰਨ ਬਨਯੋ ਹੈ ਆਜ, ਕਰਕੈ ਸਲਾਮ ਵਿਦਾ ਹੂਜੇ ਕਵੀ ਹੀਰ ਸੋਂ॥

ਨਾਤਰ ਗੋਬਿੰਦ ਸਿੰਘ ਬਿਕਲ ਕਰੈਂਗੇ ਤੋਹਿ, ਟੂਕ ਟੂਕ ਹ੍ਵੈ ਹੈ ਗਾਢੇ ਦਾਨਨ ਕੇ ਤੀਰ ਸੋਂ॥

2. ਜੈਸੇ ਪ੍ਰਹਿਲਾਦ ਸੁਰਪਤ ਕੀਨੋ ਪਤਿ ਦੈ ਕੇ, ਬਾਹੂ ਪਤਿ ਪਤਿ ਕਾਜੈ ਨੈਕ ਚਿਤ ਦੈ ਸਮਾਰੀਏ॥

ਜੈਸੇ ਬਲ ਬਾਧਯੋ ਧਰ ਬਾਵਰ ਸਰੂਪ ਹੀਰ, ਟੂਕ ਟੂਕ ਕਰੋ ਚਾਤ੍ਰ ਆਂਖਨ ਪਛਾਰੀਏ॥

ਛਾਡਤ ਨ ਸੰਗ ਜੁਰਯੋ ਰਹੈ ਆਠੋ ਜਾਮ ਮੇਰੇ, ਤੇਰੇ ਦਾਨ ਨਾਮ ਤੇ ਪ੍ਰੇਤ ਮੇਰੇ ਝਾਰੀਏ॥

ਏਕੈ ਗੁਰੂ ਗੋਬਿੰਦ ਗਰੂਰ ਜਾ ਕੋ ਬਾਹਨ ਹੈ, ਜੈਸੇ ਮੁਰ ਮਾਰਯੋ ਤੈਸੋ ਮੇਰੋ ਅਰਿ ਮਾਰੀਏ॥

**ਆਲਮ :-**ਆਲਮ ਦੇ ਨਾਮ ਦੇ ਕਈ ਕਵੀ ਹੋਏ ਹਨ :-

1. ਇਕ ਮਾਧਵਾਨਲ ਸੰਗੀਤ ਦਾ ਉਲਥਾਕਾਰ।
2. ਸਿਆਲ ਕੋਟੀ ਰਾਜਪੂਤ (ਨਚਨਾ) ਇਸੇ ਦਾ ਖਿਤਾਬ ਸੀ।
3. ਦਸ਼ਮੇਸ਼ ਜੀ ਦਾ ਸੇਵਕ।

= ਜਬ ਦਲ ਪਾਰ ਨਦੀ ਕੇ ਆਯੋ, ਆਨ ਆਲਮੇ ਹਮੇਂ ਜਗਾਯੋ।(ਬਚਿੱਤਰ ਨਾਟਕ)

**4.** ਦਸ਼ਮੇਸ਼ ਜੀ ਦਾ ਦਰਬਾਰੀ ਕਵੀ ਜਿਸਦੀ 52 ਵਿੱਚ ਗਿਣਤੀ ਹੈ :-

**ਕਬਿੱਤ :-** ਸੋਭਾ ਹੂੰ ਸਾਗਰ ਨਵਲ ਨੇਹ ਨਾਗਰ ਹੈ, ਬਲ ਭੀਮ ਸਮ ਸ਼ੀਲ ਕਹਾਂ ਲੌ ਗਨਾਈਏ॥

ਭੂਮ ਕੇ ਬਿਭੂਖਨ ਜੋ ਦੂਖਨ ਕੇ ਦੂਖਨ, ਸਮੂਹ ਸੁਖਹੂੰ ਕੇ ਮੁਖ ਦੇਖੇ ਤੇ ਅਘਾਈਏ॥

ਹਿੰਮਤ ਨਿਧਨ, ਆਨ ਦਾਨ ਕੋ ਬਖਾਨੇ ਜਾਨੇ, ਆਲਮ ਤਮਾਮ ਜਾਮ ਆਠੋ ਗੁਨ ਗਾਈਏ॥

ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰੂ ਗੋਬਿੰਦ ਜੀ, ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ॥

**ਸਾਰਦਾ :-** ਕ੍ਰਿਸ਼ਨ ਜੀ ਦੀ ਬੰਸਰੀ ਦਾ ਅਲੰਕਾਰ ਪੇਸ਼ ਕੀਤਾ ਹੈ।

**ਸੁੰਦਰ** :- ਇਸ ਨਾਮ ਦੇ ਕਈ ਕਵੀ ਹੋਏ ਹਨ।ਇਹ ਦਾਦੂ ਪੰਥੀ ਕਵੀ ਸੀ। ਜਿਸ ਸੁੰਦਰ ਬਿਲਾਸ ਲਿਖਿਆ। 1746 ਨੂੰ ਇਸ ਦਾ ਦੇਹਾਂਤ ਹੋਇਆ ਹੈ।

**ਸ਼ਾਹਜਹਾਂ** :- ਇਸ ਨੇ ਸੁੰਦਰ ਸਿੰਗਾਰ ਗ੍ਰੰਥ ਲਿਖਿਆ ਹੈ, ਸੁੰਦਰ (ਇਕ ਕਵੀ) ਇਹ ਹੈ। ਇਸ ਨੇ ਦੋ ਛੰਦਾਂ ਦਾ ਨਮੂਨਾਂ :-

= 1. ਸਾਧਨ ਕੋ ਸਿਧ ਸਰਨਾਗਤੀ ਸਮਰਸਿੰਧੁ, ਸੁਧਾਸਰ ਸੁੰਦਰ ਸਰਸ ਪਦ ਪਾਯੋ ਹੈ।

ਕੁਲ ਕੋ ਕਲਪ ਕਵੀ ਕਾਮਨਾ ਕੇ ਕਾਮਤਰੁ, ਕੋਪ ਕੀਏ ਕਾਲ ਕਵੀਅਨ ਗੁਨ ਗਾਯੋ ਹੈ॥

ਦੇਵਨ ਮੈ ਦਾਨਵ ਮੈ ਮਾਨਵ ਮੁਨੀਨ ਹੂੰ ਮੈਂ, ਜਾ ਕੋ ਜਸ ਜ਼ਾਹਰ ਜਹਾਨ ਚਲ ਆਯੋ ਹੈ॥

ਤੇਗ ਸਾਚੋ ਦੇਗ ਸਾਚੋ ਸੂਰਮਾ ਸਰਨ ਸਾਚੋ, ਸਾਚੋ ਪਾਤਸ਼ਾਹ ਗੁਰੂ ਗੋਬਿੰਦ ਕਹਾਯੋ ਹੈ॥

2. ਬੇਦਨ ਮਹਿ ਸ਼ਾਮ ਧੁਨੋ, ਸਿੰਧ ਮਰਯਾਦਾ ਮੇਰ, ਮੰਡਲ ਮਹੀ ਮੈ ਗੁਰਿਆਈ ਗੁਨ ਗਾਏ ਹੋ॥

ਸ਼ਰਮ ਕੇ ਸਾਗਰ ਸਪੂਤਨ ਕੇ ਸਿਰਮੌਰ, ਸੁੰਦਰ ਸੁਧਾਸਰ ਸੇ ਗਨਾਏ ਹੋ॥

ਰਚਨ ਮੇਂ ਦਾਨ ਬਾਨ ਬਾਨੀ ਹਰੀਚੰਦ ਕੀ ਸੀ, ਬਿਦਤ ਬਿਨਯ ਬਡੇ ਬੰਸ ਚਲਿ ਆਏ ਹੋ॥

ਤੇਜ ਕੋ ਤਰਨਿ ਤਰਵਾਰ ਕੋ ਪਰਸ ਰਾਮ, ਗੁਰਨ ਮਹਿ ਐਸੇ ਗੁਰੂ ਗੋਬਿੰਦ ਕਹਾਏ ਹੈ॥

**ਸੁਦਾਮਾ** :- ਇਕ ਕ੍ਰਿਸ਼ਨ ਜੀ ਦਾ ਸਖਾ, ਦੂਜਾ ਬੁੰਦੇਲ ਖੰਡ ਦਾ ਬ੍ਰਾਹਮਣ, 52 ਵਿਚੋਂ ।

= ਏਕ ਸੰਗ ਪੜੇ ਅਵੰਤਕਾ ਸੰਦੀਪਨ ਕੇ, ਸੁਧ ਆਈ ਤੋਂ ਬੁਲਾਇ ਬੂਝੀ ਬਾਮਾ ਮੈਂ॥

ਪੁੰਗੀ ਫਲ ਹੋਤ ਤੋ ਅਸੀਸ ਦੇਤੋ ਨਾਥ ਜੀ ਕੋ,

ਤੰਦਲ ਲੇ ਦੀਜੈ ਬਾਂਧ ਲੀਜੈ ਫਟੇ ਜਾਮਾ ਮੈਂ॥(ਪੁੰਗੀ-ਸੁਪਾਰੀ)

ਦੀਨ ਦੁਆਰੇ ਸੁਣਕੇ ਦਯਾਲ ਦਰਬਾਰ ਮਿਲੇ, ਏਤੋ ਕੁਛ ਦੀਨੇ ਪਾਈ ਅਗਨਤ ਸਾਮਾ ਮੈਂ॥

ਪ੍ਰੀਤ ਕਰ ਜਾਨੇ ਗੁਰ ਗੋਬਿੰਦ ਕੈ ਮਾਨੇ, ਤਾਂਤੇ ਵਹੈ ਤੂੰ ਗੋਬਿੰਦ ਵਹੈ ਬਾਮਨ ਸੁਦਾਮਾ ਮੈਂ॥

**ਟਹਕਿਣ ਕਵੀ** :- 52 ਵਿਚੋਂ, ਪਹਿਲੀ ਉਮਰ ਮੇਂ ਸਿਪਾਹੀ ਰਿਹਾ। ਅਸ੍ਵਮੇਧ ਭਾਖਾ ਗ੍ਰੰਥ ਲਿਖਿਆ, 1726 ਬਿ: ਤਿਥ ਹਾੜ ਵਦੀ ਤ੍ਰੌਦਸੀ ਬੁਧਵਾਰ ਗ੍ਰੰਥ ਰਚਨਾਂ ਕੀਤਾ।

= ਟਹਕਣ ਕਵੀ ਜਲਾਲ ਪੁਰਵਾਸੀ, ਛਤ੍ਰੀ ਧਰਮ ਨੰਦ ਲਾਲ ਉਪਾਸੀ।

ਪਿਤਾ ਰੰਗੀਲ ਦਾਸ ਜਿਹ ਨਾਮਾਂ, ਗਯਾਤ ਚੌਪਰਾ ਕੁਲ ਅਭਿਰਾਮ॥

ਸਮਾ ਪਾਇ ਕਰ ਗਯੋ ਸਿਪਾਹੀ, ਹੈ ਕ੍ਰਿਤ ਭਾਖਾ ਕਹੀ ਤਹਾਂ ਹੀ॥

ਪ੍ਰਥਮ ਸਹਸਕ੍ਰਿਤ ਸਰੁਤਿ ਸੁਨ ਲੀਨੀ, ਤਾਂਤੇ ਪਾਛੇ ਭਾਖਾ ਬਰ ਕੀਨੀ॥

16 **ਸੈਨਾਪਤੀ** :- ਗੁਰ ਸੋਭਾ ਗ੍ਰੰਥ ਦਾ ਕਰਤਾ, ਚਾਣਕ ਨੀਤੀ ਦਾ ਭਾਸ਼ਾ ਅਨੁਵਾਦ।

=	ਗੁਰੂ ਗੋਬਿੰਦ ਕੀ ਸਭਾ ਮੈਂ ਲੇਖਕ ਪਰਮ ਸੁਜਾਨ। ਚਣਾਕਾ ਭਾਸ਼ਾ ਕਰੀ ਕਵੀ ਸੈਨਾਪਤਿ ਨਾਮ॥

ਰੋਸ਼ਨ ਸਿੰਘ, 36 ਲਿਖਾਰੀ ਸਤਿਗੁਰਾਂ ਪਾਸ ਸਨ। ਜਿਨ੍ਹਾਂ ਵਿਚ 4 ਬਹੁਤ ਸ੍ਰੇਸਟ ਲੇਖਕ ਸਨ। ਇਸ ਨੇ ਮਹਾਰਾਜ ਦੇ ਸਵੱਈਆਂ ਦੇ ਅਰਥ ਚੁਰਾ ਕੇ ਪੱਟ ਤੇ ਲਿਖ ਲਏ ਕਿ ਘਰ ਜਾ ਕੇ ਆਪਣੀ ਕਵਿਤਾ ਬਣਾ ਕੇ ਗੁਰੂ ਜੀ ਨੂੰ ਸੁਣਾਵਾਂਗਾ। ਗੁਰੂ ਜੀ ਭੁੱਲ ਜਾਣਗੇ। ਇਸ ਨੇ ਘਰ ਜਾਣ ਦੀ ਛੁੱਟੀ ਮੰਗੀ। ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਦਹੀਂ ਨਾਲ ਇਸ਼ਨਾਨ ਕਰਾਵੋ, ਜਬਰਦਸਤੀ ਵੀ ਕਰ ਦੇਣਾਂ, ਮਲ ਮਲ ਕੇ ਅੱਖਰ ਮਿਟ ਗਏ, ਸ਼ਰਮਸਾਰ ਹੋਇਆ, ਗੁਰੂ ਜੀ ਨੇ ਕਿਹਾ ਕਾਲਖ ਕਿਉਂ ਚੁਰਾਈ, ਇਸ ਨੇ ਬਖਸ਼ਣ ਲਈ ਬੇਨਤੀ ਕੀਤੀ ਸਤਿਗੁਰਾਂ ਬਖਸ਼ ਦਿੱਤਾ।

## (ਕਵੀਆਂ ਨਾਲ ਪ੍ਰਸ਼ਨ ਉਤਰ)

ਸ੍ਰੀ ਮੁਖ ਤੇ ਹੁਕਮ ਬਖਾਨਾ, ਗੁਨੀ ਕਵੀਸ਼ਰ ਪੰਡਿਤ ਨਾਨਾ।

ਸਭਹਿਨ ਕੋ ਹਕਾਰ ਲੇ ਆਵਹੁ, ਜਹਿ ਜਹਿ ਡੇਰੇ ਤਹਾਂ ਸਿਧਾਵਹੁ।

ਸੁਣ ਕੇ ਸਭ ਤਤਕਾਲ ਬੁਲਾਏ, ਤਿਨ ਕੇ ਦੈਹੋ ਨਾਮ ਬਤਾਏ।

ਕੇਸੋ ਦਾਸ ਪੁਤਰ ਕੁਵਰੇਸ਼, ਦ੍ਰੋਣ ਪਰਬ ਜਿਨ ਕੀਨ ਅਸ਼ੇਸ।

ਗੁਣੀਆ ਸੁਖੀਆ ਬਲਭ ਆਯੋ, ਧਯਾਨ ਸਿੰਘ ਗੁਰ ਦ੍ਰਸ਼ਨ ਪਾਯੋ।

ਇਤਿਯਾਦਿਕ ਪਹੁੰਚੇ ਕੁਝ ਔਰ, ਬੰਦਿਤ ਭੇ ਸੋਢੀ ਸਿਰਮੌਰ।

ਸਾਦਰ ਬੈਠੇ ਸਭਾ ਮਝਾਰੀ, ਸਭ ਪ੍ਰਤਿ ਸ੍ਰੀ ਪ੍ਰਭ ਗਿਰਾ ਉਚਾਰੀ।

ਤੁਮ ਸਗਲੇ ਬੁਧਵੰਤਿ ਬਿਸਾਲੇ, ਕਰਹੁ ਵਿਚਾਰਨ ਵਿਦਿਆ ਜਾਲੇ॥

ਪ੍ਰਸ਼ਨ :1.	ਸੁਪਨਾਂ ਕਿਥੋਂ ਆਂਉਦਾ ਹੈ ?

2. ਚੰਦ ਵਿੱਚ ਕਾਲਾ ਦਾਗ ਕਿਉਂ ਹੈ ?

3. ਗੋਡੇ ਤੇ ਪੱਗ ਕਿਉਂ ਰੱਖਦੇ ਹਨ ?

4. ਪਿਸ਼ਾਬ ਕਰ ਪਿਛੋਂ ਕਿਉਂ ਥੁੱਕਦੇ ਹਨ ?

5. ਆਟਾ ਪਕਾਣ ਵੇਲੇ ਤੋੜ ਪਿਛੋਂ ਕਿਉਂ ਲਾਂਦੇ ਹਨ ?

6. ਰੁਖ ਬਿਨਾਂ ਕਿਉਂ ਬੋਲਦੇ ਨੇ ?

7. ਧਨੁਖ ਦੀ ਟੰਕਾਰ ਕਿਉਂ ਕਰਦੇ ਨੇ ?

8. ਤਮਾਕੂ ਕਿਉਂ ਨਹੀਂ ਛੂੰਹਦੇ ?

9. ਦਵਾਦਸ਼ੀ ਦੀ ਕਥਾ ਕਿਉਂ ਨਹੀਂ ਕਹਿੰਦੇ ?

1. ਉੱਤਰ :- **ਕੁਵਰੇਸ਼ ਕਵੀ** :- ਅੰਨ ਖਾ ਕੇ ਨਾੜੀਆਂ ਦੇ ਸੂਖਮ ਭਾਵ ਦੱਬ ਜਾਂਦੇ ਹਨ, ਫਿਰ ਗਾੜੀ ਨੀਂਦ ਆਂਉਦੀ ਹੈ। ਜੀਵ ਕਲਾ ਅੰਨ ਦੇ ਦਬਾ ਤੋਂ ਛੁੱਟ ਜਾਂਦੀ ਹੈ ਤਾਂ ਸੁਪਨਾ ਆ ਜਾਂਦਾ ਹੈ।

2. **ਬਲਭ ਕਵੀ ਨੇ ਕਿਹਾ** :- ਚੰਦ੍ਰਮਾ ਨੂੰ ਕਾਲਕ ਪਰ ਨਾਰੀ ਸੰਗ ਪਾਪ ਤੋਂ ਲੱਗਾ ਹੈ

3. **ਗੁਣੀਏ ਕਵੀ ਨੇ ਕਿਹਾ** :- ਸ਼ਿਵ ਜੀ ਦੀਆਂ ਜਟਾਂ ਵਿਚ ਗੰਗਾ ਨਿਕਲੀ ਕਹੀ ਜਾਂਦੀ ਹੈ। ਤਿਸ ਨੂੰ ਜਾਨੂ ਰਿਖੀ ਨੇ ਪੀ ਲਿਆ ਸੀ ਫਿਰ ਉਸ ਨੇ ਆਪਣੇ ਗੋਡਿਆਂ ਤੋਂ ਕੱਢੀ ਸੀ ਤਾਂ ਗੋਡੇ ਪਵਿੱਤਰ ਕਹੇ ਜਾਂਦੇ ਹਨ। ਦੂਜਾ ਮਿਤ੍ਰ ਦੀ ਸ਼ਰਨ ਆਇਆਂ ਪੱਗ ਸਿਰ ਸਮੇਤ ਗੋਡਿਆਂ ਨੂੰ ਲਗ ਜਾਂਦੀ ਹੈ ਤਾਂ ਪਵਿੱਤਰ ਮੰਨਦੇ ਹਨ।

4. **ਸੁਖੀਏ ਕਵੀ ਨੇ ਕਿਹਾ** :- ਪਿਸ਼ਾਬ ਕਰ ਪੁਰਸ਼ ਅਸ਼ੁਧ ਹੁੰਦਾ ਹੈ, ਅਸ਼ੁੱਧ ਤੇ ਦੂਸਰੇ ਦੇ ਮੰਤਰ ਦਾ ਬਲ ਪੈ ਜਾਂਦਾ ਹੈ, ਇਹ ਚੇਤੇ ਕਰ ਵਹਿਮ ਵਿਚ ਥੁੱਕ ਦਿੰਦੇ ਹਨ।

5. **ਸੈਨਾਪਤੀ ਨੇ ਕਿਹਾ** :- ਇਸ ਭਰਮ ਕਰਕੇ ਆਟਾ ਤੋੜ ਕੇ ਅੱਗੇ ਲਾਂਦੇ ਹਨ ਕਿ ਬਰਕਤ ਪਵੇ, ਜਿਵੇਂ ਹਿੰਦੂ ਹਰ ਗੱਲ ਤੋਂ ਪਹਿਲੇ ਗਣੇਸ਼ ਜੀ ਨੂੰ ਮਨਾ ਕੇ ਉਸ ਦਾ ਹਿੱਸਾ ਕਢਦੇ ਹਨ।

6. **ਗੁਰਦਾਸ ਨੇ ਕਿਹਾ**:- ਜੋ ਗੁਰ ਸ਼ਰਨ ਆਂਉਦੇ ਨੇ ਉਨ੍ਹਾਂ ਦਾ ਹੰਕਾਰ ਮਿਟ ਜਾਂਦਾ ਹੈ ਜੋ ਤੁਹਾਡੀ ਕ੍ਰਿਪਾ ਤੋਂ ਬਿਨਾਂ ਹਨ, ਉਹ ਅੰਨੇ ਹੰਕਾਰੀ ਹੋ ਜਾਂਦੇ ਹਨ ਬਿਨਾਂ ਪ੍ਰੇਮ ਮੂਰਖ ਹੋਣ ਕਰਕੇ ਬੋਲੀ ਜਾਂਦੇ ਹਨ।

7. **ਸੁਖਾ ਸਿੰਘ ਨੇ ਕਿਹਾ** :- ਵੈਰੀ ਨੂੰ ਵੰਗਾਰਨ ਵਾਸਤੇ ਪਹਿਲਾਂ ਧਨੁਖ ਦੀ ਟੰਕਾਰ ਕਰੀ ਜਾਂਦੀ ਹੈ ਜੇ ਬਲ ਹੈ ਤਾਂ ਮੇਰੇ ਸਾਹਮਣੇ ਆਵੋ।

8. **ਕਲੂਆ ਕਵੀ** :- ਜਦੋਂ ਤੁਰਕਾਂ ਦਾ ਰਾਜ ਧਰਤੀ ਤੇ ਛਾ ਰਿਹਾ ਸੀ, ਉਦੋਂ (ਜਗਤ) ਜੂਠ ਤੰਮਾਕੂ ਚਲਿਆ, ਤਾਂ ਕਿ ਹਿੰਦੂਆਂ ਦੇ ਜੰਤਰ ਮੰਤ੍ਰ ਜਪਣ ਦਾ ਫਲ ਨਸ਼ਟ ਹੋ ਜਾਵੇ, ਇਕ ਦੂਜੇ ਦਾ ਜੂਠਾ ਪੀ ਕੇ।

9. **ਦੁਆਦਸ਼ੀ ਦੀ ਕਥਾ ਬਾਬਤ ਉੱਤਰ ਹੈ** :- ਕਿ ਇਕ ਵਾਰ ਸਾਰੇ ਪਾਪ ਹਰੀ ਦੇ ਪਾਸ ਫਰਿਆਦੀ ਹੋ ਕੇ ਗਏ ਕਿ ਕਲੀ ਵਿਚ ਤੁਹਾਡੇ ਜਸ ਸਬੰਧੀ ਕਥਾ ਸਾਨੂੰ ਮਾਰਨ ਵਾਲੀ ਹੈ। ਇਹ ਸੁਣ ਕੇ ਹਰੀ ਨੇ ਕਿਹਾ ਦੁਆਦਸੀ ਵਾਲੇ ਦਿਨ ਮੇਰੀ ਕਥਾ ਸੁਣਨੀ ਵਿਅਰਥ ਹੈ ਭਾਵ ਪਾਪ ਨਾਸ ਨਹੀਂ ਕਰੇਗੀ, ਧੁਨੀ ਕਿ ਹਿੰਦੂ ਮਤ ਦੇ ਅਕੀਦੇ ਅਨੁਸਾਰ ਇਕਾਦਸ਼ੀ ਦੀ ਕਥਾ ਸੁਣਨੀ ਚੰਗੀ ਹੈ ਆਦਿ।(ਭਾਈ ਮਨੀ ਸਿੰਘ ਕੈਬੋਂਵਾਲ)

ਰਿਆਸਤ ਪਟਿਆਲਾ ਥੇਹ ਪਿਆ ਹੈ। ਦਸਮ ਗ੍ਰੰਥ ਸੰਗ੍ਰਹਿ ਕੀਤਾ, ਗਿਆਨ ਰਤਨਾਵਲੀ ਲਿਖੀ, ਟਕਸਾਲ ਚਲਾਈ।

ਲਖੀ ਜੰਗਲ ਦੀ ਆਪ ਦੀ ਕਵਿਤਾ :-

ਲਖੀ ਜੰਗਲ ਖਾਲਸਾ ਆਣ ਦੀਦਾਰ ਲਗੇ ਨੇ, ਸੁਣਕੇ ਸਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ।

ਕਿਸੇ ਨਾ ਰਲੀਆਂ ਕਾਈ ਕੋਈ ਜੁ ਸ਼ੋਕ ਪਿਯੋ ਨੇ,

ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਹੀ ਸ਼ੁਕਰ ਕਿਤੋ ਨੇ ॥

(ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ) ਕਰਤਾਰ ਸਿੰਘ M. A.

## ਦਮਦਮਾ ਗੁਰੂ ਕੀ ਕਾਸ਼ੀ :-ਟਕਸਾਲੀ ਅਰਥ ਪੜਾਏ:

ਇਹ ਹੈ ਪ੍ਰਗਟ ਹਮਰੀ ਕਾਸ਼ੀ, ਪਢ ਹੈਂ ਈਹਾਂ ਢੋਰ ਮਤਿਰਾਸ਼ੀ।

ਲੇਖਕ ਗੁਣੀ ਕਵਿੰਦ ਗਯਾਨੀ, ਬੁਧਿ ਸਿੰਧ ਹ੍ਵੈ ਹੈ ਇਤ ਆਨੀ॥

ਦੋਹਰਾ: ਇਨਕੇ ਕਾਰਨ ਕਲਮ ਘਢ, ਦੇਤ ਪ੍ਰਗਟ ਹਮ ਡਾਰ।

ਸਿਖ ਸਖਾ ਇਤ ਪਢੈਂਗੇ, ਹਮਰੇ ਕਈ ਹਜ਼ਾਰ।

ਇਹ ਦਮਦਮਾ ਮਨੀ ਕਰਨਕਾ ਹੈ (ਗੁਰ ਬਿਲਾਸ ਪਾ: ੧੦)

ਇਥੇ ਮਾਰਕੰਡੇ ਨੇ ਤਪ ਕੀਤਾ ਹੈ, ਪੰਜਵੇ ਤਖਤ ਦਾ ਮਾਨ ਪ੍ਰਾਪਤ ਹੈ।

## ਇਕ ਸ਼ਾਸ਼ਤਰ ਵਿਦਿਆ, ਦੂਜੀ ਸ਼ਸ਼ਤਰ ਵਿਦਿਆ ਹੈ।

ਸੈਫ਼ ਸਰੋਹੀ ਸੈਹਥੀ ਯਹੀ ਹਮਾਰੈ ਪੀਰ ॥3॥( ਅੰ: ਕੀਰਤਨ 295)

ਤੁਹੀਂ ਕਟਾਰੀ ਦਾੜ ਜਮ ਤੂੰ ਬਿਛੂਓ ਅਰ ਬਾਨ॥ ਤੁਹੀਂ ਗੁਰਜ ਤੁਹੀ ਗਦਾ ਤੁਮਹੀਂ ਤੀਰ ਤੁਫੰਗ॥

ਨਮੋ ਸ੍ਰੀ ਭਗੋਤੀ ਬਢੇਲੀ ਸਰੋਹੀ, ਜਿਤੈ ਸ਼ਸਤ੍ਰ ਨਾਮੰ॥ ਨਮਸਕਾਰ ਤਾਮੰ, ਸਰਬ ਲੋਹ ਜੀ ਦੀ ਰਖਿਆ ਹਮਨੈ, (ਦਸਮ ਗ੍ਰੰਥ , ਸਰਬ ਲੋਹ, ਗੁਰ ਪ੍ਰਤਾਪ ਸੂਰਜ, ਗੁਰ ਬਿਲਾਸ) ਬਹੁਤ ਸਾਰੇ ਸ਼ਸ਼ਤਰਾਂ ਦੇ ਨਾਮ ਹਨ। ਸ਼ਸ਼ਤ੍ਰ ਨਾਮ ਮਾਲਾ ਪੁਰਾਣ ਵਿਖੇ ਤਾਂ ਸ਼ਾਸ਼ਤ੍ਰਾਂ ਦਾ ਕੋਸ਼ ਹੀ ਵਰਨਣ ਕੀਤਾ ਹੈ।

= ਚੰਦ੍ਰਹਾਸ ਰਾਮਾ ਕਰ ਧਾਰੀ। ਦੁਤਿਯ ਧੋਪ ਗਹਿ ਤ੍ਰਿਤੀ ਕਟਾਰੀ॥

ਚਤੁਰ ਹਾਥ ਸੈਹਥੀ ਉਜਿਆਰੀ। ਗੋਫਨ ਗੁਰਜ ਕਰਤ ਚਮਕਾਰੀ॥

ਪੱਟਹਿ ਸੰਭਾਰੀ ਗਦਾ ਉਭਾਰੀ, ਤ੍ਰਿਸੂਲ ਸੁਪਾਰੀ ਛੁਰਕਾਰੀ॥

ਜੰਬੂਆ ਅਰ ਬਾਨੰ ਸਕਸ ਕਮਾਨੰ, ਚਰਮ ਪ੍ਰਮਾਨੇ ਧਰ ਭਾਈ॥

ਪੰਦ੍ਰਏ ਗਲੋਲੰ ਪਾਸ਼ ਅਮੋਲੰ, ਪਰਸ਼ ਅਡੋਲੇ ਹਥ ਨਾਲੰ ॥

ਬਿਛੂਆ ਪਹਰਾਯੰ ਪਟਾ ਭ੍ਰਮਾਯੰ, ਜਿਮ ਜਮ ਧਾਯੰ ਵਿਕਰਾਲੰ ॥ (ਰਾਮਾਵਤਾਰ)

= ਬੱਡੇ ਬਾਣ ਚੌਰੇ ਸੁ ਤੇਗੇ ਜੁ ਮਿਆਨੀ। ਦੁਧਾਰੇ ਪੁਲਾਦੀ ਅਨੇਕੈ ਮਹਾਨੀ ॥

ਸਿਰੋਹੀ ਹਲੱਬੀ ਜਨੱਬੀ ਦਈ ਹੈਂ, ਕਰਾਚੋਲ ਖੰਡੇ ਜੋ ਕੱਤੀ ਲਈ ਹੈ ॥

ਸਬੈ ਲੋਹ ਕੀ ਸਾਂਗ ਨੇਜੇ ਬਿਸਾਲੇ। ਬਿਛੂਏ ਬੱਡੇ ਬਾਂਕ ਜੰਬੂਏ ਕਰਾਲੇ॥

ਛੁਰੇ ਕੋਖਨੀ ਸੈਫ ਲਾਂਬੀ ਬਲੰਦੇ, ਘਨੇ ਸੇਲ ਭਾਲੇ ਪ੍ਰਕਾਸ਼ੇ ਅਮੰਦੇ॥

= ਮਲੈ ਹੀਨ ਸਾਫੰ ਬਨੇ ਅੰਗ ਚੰਗੇ ॥ ਤਮਾਚੇ ਕਲਾਦਾਰ ਸਤ੍ਰਨ ਭੰਗੇ॥

ਤੁਫੰਗੇ ਜੰਜੈਲੰ ਜੰਬੂਰੇ ਧਮਾਕੇ ॥ ਦਏ ਚੱਕ੍ਰ ਬਕ੍ਰੰ ਚਮੱਕੰ ਚਲਾਕੇ॥

ਬਡੇ ਮੋਲ ਕੇ ਦੂਰ ਤੇ ਆਇ ਢਾਲੇ, ਕਠੋਰੰ ਕੁਦੰਡੇ ਵਡੇ ਓਜ ਵਾਲੇ॥

ਭਰੇ ਭਾਵ ਭਾਥੇ ਅਨੇਕੈ ਪ੍ਰਕਾਰੇ, ਧਰੇ ਬਾਣ ਪੈਨੇ ਲਗੇ ਬੀਂਧ ਪਾਰੇ॥

= ਅਪਣੇ ਸ਼ਾਸ਼ਤ੍ਰਾਲੇ ਕਾਇਮ ਕੀਤੇ। ਕਈ ਤੋਪਾਂ ਲਾਹੌਰ ਪਈਆਂ ਹਨ ਅਜੈਬ ਘਰ ਵਿਚ ਪਈਆਂ ਹਨ।

## ਕੁਝ ਸ਼ਾਸ਼ਤ੍ਰ ਦੇ ਨਾਮ

ਅਸੀ, ਅਰਧਚੰਦ, ਸਮਸ਼ੇਰ, ਸਾਰੰਗ, ਸ਼ਿਕਾਰਗਾਹ, ਸਿਰੋਹੀ, ਸੀਖਚਾ, ਸੂਲ, ਸੈਫ, ਸ੍ਰੀ ਸਾਹਿਬ, ਕਟਾਰ, ਕੱਤੀ, ਕਰਾਬੀਨ, ਕਰੌਤੀ, ਕਿਰਚ, ਕੁਹਿਕ, ਬਾਣ, ਕੁਕਰੀ, ਕ੍ਰਿਪਾਨ, ਖਪਰਾ, ਖੰਜਰ, ਖੰਡਾ, ਗੱਤਕਾ, ਗੁਰਜ, ਗੋਫਨ (ਗੋਪੀਆ) ਗੋਲੀਆ, ਚੱਕਰ ਨਵਾਂ ਚੱਕਰ ਪੁਰਾਣਾਂ, ਚੱਕ੍ਰ ਦੰਦਿਆਂ ਵਾਲਾ, ਚਪੜਾ, ਛਵੀ, ਗੰਡਾਸੀ, ਛੁਰਾ, ਜਮਦਾੜ, ਜੁਲਫਕਾਰ, ਜੰਜੈਲ, ਜਬੂੰਰਨ, ਜੰਭੂਆ, ਠੋਲੂ ਤੀਰ, ਢਾਲ(ਸਿਪਰ), ਤਤਾਰਚਾ, ਤਬਰ, ਤਮੰਚਾ, ਤੀਰ ਚੁਗਣਾ, ਤੇਗ, (ਤੇਗਾ) ਤੋੜੇਦਾਰ ਬੰਦੂਕ, ਤ੍ਰਿਸ਼ੂਲ, ਧਨੁਖ, ਕਮਾਣ, ਧਮਾਕਾ, ਧੌਪ, ਨਾਹਰ ਨਖਾ (ਬਾਘਨਖਾ) ਨਾਚਖ, ਨਾਗਚ, ਨੇਜਾ, ਪੱਟਿਸ, ਪਥਰ ਕਲਾ, ਪੇਸ਼ ਕਬਜ਼ ਬਦਾਮਚਾ, ਬਰਛਾ, ਬਰਛੀ, ਬਾਂਕ, ਬਿਛੂਆ ਬੁਗਦਾ, ਬੰਬਿਆਲਾ ਨੇਜਾ, ਰਾਈਫਲ ਬ੍ਰੀਚ ਲੋਡਰ, ਟੋਪੀਦਾਰ ਬੰਦੂਕ, ਮੀਨ ਮੁਖਾ ਤੀਰ, ਰੀਵਾਲਵਰ (ਪਸਤੌਲ) ਲੈਸਵਜ੍ਰ ਇਹ ਸ਼ਾਸ਼ਤਰ ਗੁਰੂ ਜੀ ਯੁਧਾਂ ਵਿਚ ਵਰਤਿਆ ਕਰਦੇ ਸਨ।

## ਚਾਰ ਪ੍ਰਕਾਰ ਦੇ ਸ਼ਸਤ੍ਰ :

ਜੋ ਕੱਟੇ ਵੱਡੇ ਉਸ ਨੂੰ ਸ਼ਸਤ੍ਰ ਆਖਦੇ ਹਨ ਇਹ ਚਾਰ ਪ੍ਰਕਾਰ ਦੇ ਹਨ:-

1. ਮੁਕਤ 2. ਅਮੁਕਤ 3. ਮੁਕਤਾਮੁਕਤਾ 4. ਯੰਤ੍ਰ ਮੁਕਤ।

1. ਮੁਕਤ :- ਜੋ ਹੱਥੋਂ ਛੱਡੇ ਜਾਣ ਚੱਕਰ ਆਦਿ।

2. ਅਮੁਕਤ :- ਜਿਹੜੇ ਹੱਥੋਂ ਨਾ ਛੱਡੇ ਜਾਣ, ਤਲਵਾਰ ਕਟਾਰ ਆਦਿਕ।

3. ਮੁਕਤਾਮੁਕਤ :- ਜੋ ਹੱਥੋਂ ਛੱਡੇ ਵੀ ਜਾਣ ਅਤੇ ਹੱਥ ਵੀ ਰੱਖੇ ਜਾਣ ਬਰਛੀ ਗਦਾ ਆਦਿ।

4. ਯੰਤ੍ਰ ਮੁਕਤ :- ਜਿਹੜੇ ਕਲਾ ਨਾਲ ਛੱਡੇ ਜਾਣ ਤੀਰ ਗੋਲੀ ਆਦਿ ਮੁਕਤ ਸ਼ਾਸਤਰਾਂ ਨੂੰ ਅਸਤਰ ਵੀ ਕਿਹਾ ਜਾਂਦਾ ਹੈ, ਅਮੁਕਤ ਨੂੰ ਸ਼ਸਤਰ ਕਹਿੰਦੇ ਹਨ। ਪੁਰਾਣਾਂ ਵਿੱਚ ਮੰਤ੍ਰ ਮੁਕਤ ਸ਼ਸਤਰਾਂ ਨੂੰ ਵੀ ਅਸਤ੍ਰ ਲਿਖਿਆ ਹੈ। ਮੋਹਨਾਸਤ੍ਰ, ਪਾਵਕਾਸਤ੍ਰ, ਵਰਣਾਸਤ੍ਰ, ਪ੍ਰਵਤਾਸਤ੍ਰ, ਵਜਰਾਸਤ੍ਰ ਮੰਤਰ ਨਾਲ ਅਸਤ੍ਰ ਜਿਆਦਾ ਅਸਰ ਕਰਦਾ ਹੈ। ਇਕ ਮੇਘਅਸਤ੍ਰ ਮਾਰੇ, ਦੂਜਾ ਵਿਰੋਧੀ ਵਾਯੂ ਅਸਤ੍ਰ ਚਲਾਵੇ ਵੈਰੀ ਅਗਨਿ ਅਸਤ੍ਰ ਚਲਾਵੇ ਤਾਂ ਵਰਣਾਸਤ੍ਰ ਚਲਾਵੇ। 2 ਭਾਦੋਂ ਸੰਮਤ 1755 ਦੇ ਹੁਕਮਨਾਮੇ ਜੋ ਫੂਲ ਦੇ ਪੁਤਰ ਰਾਮ ਸਿੰਘ, ਤਿਲੋਕ ਸਿੰਘ ਜੀ ਨੂੰ ਦਿੱਤਾ ਸੀ ਲਿਖਿਆ ਹੈ ਮੇਰੀ ਤੇਰੇ ਪਰ ਬਹੁਤ ਹੋਈ ਖੁਸ਼ੀ ਹੈ ਤੇਰਾ ਘਰ ਮੇਰਾ ਘਰ ਹੈ, ਪਹਿਲੀ ਸਤਰ ਹੈ, ਮੇਰੀ ਤੇਰੇ ਪਰ ਬਹੁਤ ਖੁਸ਼ੀ ਹੈ ਕਹਿ ਕੇ ਗਾਤਰੇ ਦੀ ਤਲਵਾਰ ਬਖਸ਼ ਦਿੱਤੀ ਸੀ ਮਹਾਰਾਜਾ ਨਾਭੇ ਪਾਸ ਹੈ, ਉਪਰ ਉਕਰੇ ਅੱਖਰ ਇਉਂ ਹਨ :

"ਗੁਰੂ ਗੋਬਿੰਦ ਸਿੰਘ ਦੇ ਕਮਰ ਕੀ ਤਲਵਾਰ ਬਧੇ ਦੇਗ ਤੇ ਯਾਂ ਤੇਗ ਤੇ"

ਮੋਹਰ ਛਾਪ

= ਦੇਗ ਤੇਗ ਫਤਹ ਨੁਸਰਤ ਬੇ ਦਰੰਗ॥ ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥

= ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ॥ ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ॥

ਯਮ ਧਰ ਯਮ ਦਾੜ੍ਹਾ ਜਬਰ, ਜੋ ਧਾਂਤਕ ਜਿਹਿ ਨਾਇ॥

ਲੂਟ ਕੂਟ ਲੀਜਤ ਤਿਨੈ, ਜੇ ਬਿਨ ਬਾਂਧੇ ਜਾਇ॥(ਸ਼ਾਸ਼ਤ੍ਰ ਨਾਮ ਮਾਲਾ)

= ਕੱਛ ਕ੍ਰਿਪਾਨ ਨ ਕਬਹੂੰ ਤਯਾਗੇ, ਸਨਮੁਖ ਲਰੈ ਨ ਰਣ ਤੇ ਭਾਗੇ॥

= ਬਿਨਾਂ ਸ਼ਸਤਰ ਭੈ ਕੋਏ ਨਾ ਕਰੈ-

ਕ੍ਰਿਪਾਨ ਦੇ ਅਰਥ ਹਨ- ਜੋ ਕਿਰਪਾ ਨੂੰ ਪਰੇ ਫੈਂਕ ਦੇਵੇ, ਭਾਵ ਚਲਾਉਣ ਵੇਲੇ ਰਹਿਮ ਨ ਕਰੇ ਜੋ ਦੁਸ਼ਮਣ ਤੇ ਬਿਨਾਂ ਰਹਿਮ ਚੱਲੇ।

= ਹੁਕਮ ਕਰਯੋ ਆਯੁਧ ਗਨ ਹੋਵੈ।

ਦੈ ਧਨ ਗਨ ਘਰਵਾਉ ॥ ਤੋਪ ਤੁਪਕ ਜੰਬੂਰ ਰਹਿਕਲੇ ਬਹੁ ਜੰਜੈਲ ਬਨਾਉ।

ਬੁਗਦੇ ਖੰਜਰ ਸੈਫ ਦੁਧਾਰੇ ਤੋਮਰ ਚੱਕ੍ਰ ਖਤੰਗਾਂ।

ਚਾਂਪ ਤੁਮਾਚੇ ਸਾਂਗ ਜੁ ਬਰਛੀ, ਕਰਾਚੌਲ ਖਰ ਅੰਗਾਂ।

ਲਗੇ ਅਨਿਕ ਕਾਰੀਗਰ ਘਰਨੈ, ਪ੍ਰਿਥਮ ਤੋਪ ਇਕ ਢਾਰੀ।

ਜਨੁ ਜਮ ਕੋ ਮੁਖ ਮ੍ਰਿਤੁ ਸ਼ਤ੍ਰ ਕੀ ਛੋਡੇ ਗਰਜਨ ਭਾਰੀ।

ਪ੍ਰਭ ਹਿਤ ਬਾਨ ਬਲੰਦ ਬਨੇ ਬਹੁ ਧਰ ਬੀਰਨ ਕੇ ਘਾਤੀ।

ਏਕ ਮੁਹਿਰ ਕੇ ਹਮੇ ਲਗਹਿ ਤਿਸ ਮੁਖੀ ਪੁਲਾਦ ਸੰਗਾਤੀ।

ਇਤਯਾਦਿਕ ਆਯੁਧ ਨਿਤ ਬਨਤੇ ਪਰਖਤ ਗੁਰੂ ਰਖਾਵੈ।

ਬਡੇ ਬਾਣ ਚੋਰੇ ਸੁ ਤੇਗ ਜੁ ਮਿਆਨੀ, ਦੁਧਾਰੀ ਪੁਲਾਦੀ ਅਨੇਕੈ ਮਹਾਨੀ।

ਸਿਰੋਹੀ ਹਲੱਬੀ ਜਨੱਬੀ ਦਈ ਹੈਂ, ਕਗਚੋਲ ਖੰਡੇ ਜੋ ਕੱਤ ਲਈ ਹੈ।

ਸਬੈ ਲੋਹ ਕੀ ਸਾਂਗ ਨੇ ਜੇ ਬਿਸਾਲੇ, ਬਿਛੂਏ ਬਡੇ ਬਾਂਕ ਜੰਬੂਏ ਕਰਾਲੇ।

ਛੁਰੇ ਖੋਖਨੀ ਸੈਫ ਲਾਂਬੀ ਬਲੰਦੇ, ਘਨੇ ਸੇਲ ਭਾਲੇ ਪ੍ਰਕਾਸ਼ੇ ਅਮੰਦੇ।

ਅਗਨ ਅਸਤ੍ਰ ਛਾਡਾ ਤਦ ਦਾਨਵ, ਯਾਤੇ ਭਏ ਭਸਮ ਬਹੁ ਮਾਨਵ।

ਵਰੁਣ ਅਸਤ੍ਰ ਤਬ ਕਾਲ ਚਲਾਯੋ, ਸਕਲ ਅਗਨਿ ਕੋ ਤੇਜ ਮਿਟਾਯੋ।

ਰਾਛਸ ਪਵਨ ਅਸਤ੍ਰ ਸੰਧਾਨਾ, ਜਾਤੇ ਉਡਤ ਭਏ ਗਣ ਨਾਨਾ।

ਭੁਧਰਾਸਤ੍ਰ ਤਬ ਕਾਲ ਪ੍ਰਹਾਰਾ, ਸਭ ਸਿਵਕਨ ਕੋ ਪ੍ਰਾਣ ਉਧਾਰਾ।

ਮੇਘ ਅਸਤ੍ਰ ਛੋਰਾ ਤਵ ਦਾਨਵ, ਭੀਜ ਗਏ ਜਿਸ ਤੇ ਸਭ ਮਾਨਵ।

ਵਾਯੂ ਅਸਤ੍ਰ ਲੈ ਕਾਲ ਚਲਾਯੋ, ਸਭ ਮੇਘਨ ਤਤਕਾਲ ਉਡਾਯੋ।(ਚਰਿਤ੍ਰ 405)

= ਪੁਨਾ ਸੰਗ ਸਾਰੇ ਪ੍ਰਭ ਜੀ ਸੁਨਾਈ, ਬਿਨਾ ਤੇਗ ਤੀਰੰ ਰਹੋ ਨਾਂਹਿ ਭਾਈ।

ਬਿਨਾ ਤੇਗ ਕੇਸੰ ਨਰੰ ਭੇਡ ਜਾਨੋ, ਗਹੇ ਕਾਨ ਤਾ ਕੋ ਕਿਤੈ ਲੈ ਸਿਧਾਨੋ।

ਇਹੈ ਮੋਹਿ ਆਗਿਆ ਸੁਨੋ ਹੇ ਪਿਆਰੇ, ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ।

ਇਹੈ ਮੋਰ ਬੈਨ ਮੰਨੇਗਾ ਸੁ ਜੋਈ, ਤਿਸੈ ਇਛ ਪੂਰੰ ਸਭੈ ਜਾਨ ਸੋਈ॥ (ਗੁਰ ਬਿਲਾਸ ਪਾਤਸ਼ਾਹੀ ੧੦)

= ਸ਼ਸਤ੍ਰਨ ਕੇ ਅਧੀਨ ਹੈ ਰਾਜ, ਜੋ ਨ ਧਰੇ ਤਿਸ ਬਿਗਰਹਿ ਕਾਜ॥

ਯਾਤੇ ਸਰਬ ਖਾਲਸਾ ਸੁਨੀਅਹਿ, ਆਯੁਧ ਧਰਬੇ ਉਤਮ ਗੁਨੀਅਹਿ।

ਜਬ ਹਮਰੇ ਦਰਸ਼ਨ ਕੋ ਆਵਹੁ, ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ॥

ਕਮਰਕਸਾ ਕਰ ਦੇਹੁ ਦਿਖਾਈ, ਹਮਰੀ ਖੁਸ਼ੀ ਹੋਇ ਅਧਿਕਾਈ॥ (ਰੁਤ 3 ਅੰਸੂ 23)

= ਖੰਡੇ ਕੀ ਪਾਹੁਲ ਜਿਸੈ ਸੋ ਸ਼ਸਤ੍ਰਨ ਕੋ ਧਾਰ,

ਕਰੇ ਜੀਵਕਾ ਆਪਨੀ ਪ੍ਰਾਰਬਧ ਅਨੁਸਾਰ॥ (ਰੁਤ 4 ਅੰਸੂ 24)

= ਆਯੁਧ ਵਿਦਿਆ ਕੋ ਅਭਿਆਸਹੁ ॥ ਬਨਹੁ ਬੀਰ ਅਰਿ ਸਮੁਖ ਬਿਨਾਸਹੁ॥

ਜਗਤ ਪਦਾਰਥ ਸਗਰੇ ਪਾਵਹੁ ॥ ਭੋਗਹੁ ਆਪ ਕਿ ਅਵਰ ਭੋਗਾਵਹੁ॥

ਮਰਹੁ ਯੁਧ ਮਹਿ ਸੁਰਗ ਸਿਧਾਰਹੁ ॥ ਸਹਿਕਾਮੀ ਸੁਖ ਸਕਲ ਬਿਹਾਰਹੁ॥

ਨਿਹਕਾਮੀ ਹੋਇ ਮੁਝ ਸੋ ਮੇਲ, ਪਰਹਿ ਨ ਜਨਮ ਮਰਨ ਕੇ ਗੈਲ॥ (ਐਨ 2 ਅੰਸੂ 23)

= ਕੱਛ ਕ੍ਰਿਪਾਨ ਨ ਕਬਹੂੰ ਤਯਾਗੇ। ਸਨਮੁਖ ਲਰੈ ਨ ਰਣ ਤੇ ਭਾਗੇ॥(ਰਹਿਤਨਾਮਾ)

= ਮਾਰਨ ਮਾਰਨੋਂ ਜ਼ਰਾ ਨਾ ਡਰਹੈਂ, ਮੌਤ ਚਰਾਗ ਪਤੰਗੇ ਪਰ ਹੈਂ॥

ਚਾਹਤ ਨਿਸਦਿਨ ਲੈਨ ਸ਼ਹੀਦੀ ॥ ਟਰਤ ਨ ਰਣ ਤੇ ਹ੍ਵੈ ਕਰ ਗੀਦੀ॥

ਸਾਥ ਹਜਾਰਨ ਬੀਸਕ ਲਰਹੈਂ ॥ ਟਾਰੇ ਟਰਤ ਨ ਮਾਰੇ ਮਰ ਹੈ॥(ਪੰਥ ਪ੍ਰਕਾਸ਼)

ਬਾਬਰ ਨੇ ਕਿਹਾ ਹੈ :-

ਅਗਰ ਫਿਰਦੋਸ਼ ਬਰ ਰੂਏ ਜ਼ਮੀਨ ਅਸਤ ॥ ਹਮੀ ਅਸਤੋ ਹਮੀ ਅਸਤੋ ਹਮੀ ਅਸਤ॥

ਜੇਕਰ ਜਿਮੀ ਉਤੇ ਕੋਈ ਬਹਿਸ਼ਤ ਹੈ ਤਾਂ ਇਹ ਹੈ ਇਹੀ ਹੈ ਇਹੀ ਹੈ। -ਭਾਰਤ ਲਈ ਸ਼ਬਦ-

ਵਿਦਿਆ ਦਾ ਅਧਿਕਾਰੀ 6 ਦੋਖਾਂ ਤੋਂ ਰਹਿਤ ਹੋਵੇ।

= ਸੁਖੀ, ਵਿਆਧੀ, ਆਲਸੀ ਕੁਮਤਿ ਰਸਕ ਬਹੁ ਸੋਇ॥

ਤਿਹ ਅਧਿਕਾਰ ਨਹਿ ਸ਼ਾਸਤ੍ਰ ਕੋ ਖਟ ਦੋਖੀ ਜਨ ਜੋਇ॥

## ਇੰਨਾਂ ਚੀਜਾਂ ਦੀ ਜਰੂਰਤ :-

ਗੁਰ ਪੁਸਤਕ ਭੂਮੀ ਸੁਭਗ, ਪ੍ਰੀਤਮ ਅਵਰ ਸਹਾਇ॥

ਕਰਹਿ ਬ੍ਰਿਧਿ ਵਿਦਿਆ ਪਠੀ, ਵਹਿਰ ਪਾਂਚ ਗੁਣ ਗਾਇ॥

= ਸ਼ਾਸ਼ਤ੍ਰ ਪ੍ਰੀਤ ਸੁਧਿ ਬੁਧਿ ਭਗਤਿ, ਉਦਮ ਰੋਗ ਨ ਦੇਹ।

ਕਰਹਿ ਬ੍ਰਿਧਿ ਵਿਦਿਆ ਪਠੀ, ਪਾਂਚਾਂਤ੍ਰ ਗੁਣ ਏਹ।

= ਸਹਸਿ ਗੁਣਾ ਵਿਦਿਆ ਵਧੇ, ਪੁਨਾ ਪੁਨਾ ਅਭਿਆਸ।

ਰਸਨਾਗ੍ਰੈ ਨਿਸਦਿਨ ਬਸੇ ਜਿਉਂ ਜਲ ਨੀਚੇ ਵਾਸ॥

ਵਿਦਿਆ ਬਿਨਾ ਅਮਲ ਤੋਂ :-

ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥ (੧੧੦੨)

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ (੧੪੦)

**ਸਲੋਕ :-** ਵਿਦਿਆ ਬਿਬਾਦਯ ਧਨੰ ਮਦਾਤਯ, ਸ਼ਕਤਿ ਪ੍ਰੇਸਾਂ ਪ੍ਰੀ ਪੀੜਾੜਾਯਯ॥

ਖਲੱਸਯ ਸਾਧੋ ਬਿਪ੍ਰੀਤੇ ਮਤੇ ਤਤ ਗਯਾਨਾਯ ॥ ਦਾਨਾਯ ਚ ਰਖਸ਼ਣਾਯ॥

**ਅਰਥ :-** ਮੂਰਖ ਅਤੇ ਸ਼੍ਰੇਸਟ ਸਾਧ ਪੁਰਖ ਵਿਚ ਕੀ ਫਰਕ ਹੈ ?

ਮੂਰਖ ਤਾਂ ਵਿਦਿਆਦਿ ਗੁਣ ਪ੍ਰਾਪਤ ਕਰਕੇ ਬਾਦ ਵਿਵਾਦ ਝਗੜੇ ਰਗੜੇ ਕਰਦਾ ਹੈ ਅਰ ਧਨ ਆਦਿ ਪਦਾਰਥ ਕਰਕੇ ਮਦ ਹੰਕਾਰ ਕਰਦਾ ਹੈ। ਇਸੇ ਤਰਾਂ ਸ਼ਕਤੀ ਬਲਵਾਨ ਹੋ ਕੇ ਪਰ ਪੁਰਸ਼ਾਂ ਨੂੰ ਹਮੇਸ਼ਾਂ ਹਮਕਾਰਣ ਪੀੜ ਦਾ ਦੁਖ ਦੇਂਦਾ ਹੈ। ਬਸ ਮੂਰਖ ਤੇ ਸਾਧੂ ਵਿਚ ਇਹੀ ਫ਼ਰਕ ਹੈ।

= ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ (356)

= ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥5॥ (340)

= ਪੜਿਆ ਬੂਝੈ ਸੋ ਪਰਵਾਣੁ ॥ (662)

= ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ਮੂਰਖੈ ਨਾਲਿ ਲੁਝੀਐ॥19॥(473)

= ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥ (1329)

= ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥ (1288)

= ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥

ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥216॥(1376)

## ਸਲੋਕ

ਅਨੰਤ ਸ਼ਾਸਤ੍ਰੰ, ਵਹੁਲਾਸਚ ਵਿਦਯਾ, ਅਲਪਸਚ ਕਾਲੋ ਵਹੁ ਵਿਗਨਤਾਚ ঃ।

ਯਤ ਸਾਰ ਭੂਤੰ ਤਦੁ ਉਪਾਸ ਨੀਯੰ, ਹੰਸੋ ਯਥਾ ਖਸ਼ੀਰੰ ਮਿਵਾਯੁ ਮਧਯਾਤ॥

**ਅਰਥ:** ਅਣਗਿਣਤ ਸ਼ਾਸਤਰ ਹਨ, ਬਹੁਤੀਆਂ ਵਿਦਿਆ ਹਨ, ਪੜ੍ਹਨ ਲਈ ਸਮਾਂ ਥੋੜ੍ਹਾ ਹੈ। ਇਸ ਵਿਚ ਵੀ ਬਹੁਤ ਵਿਘਨ ਪੈਂਦੇ ਹਨ। ਇਸ ਲਈ ਜੋ ਤਤ ਸਾਰ ਸਿਧਾਂਤ ਹੈ ਉਹ ਲੈ ਲੈਣਾਂ ਚਾਹੀਦਾ ਹੈ। ਜਿਸ ਤਰਾਂ ਹੰਸ ਪਾਣੀ ਦੁੱਧ ਮਿਲੇ ਵਿਚੋਂ ਆਪਣੀ ਚੁੰਝ ਸ਼ਕਤੀ ਨਾਲ ਜਲ ਵਿਚ ਦੁੱਧ ਨੂੰ ਗ੍ਰਹਿਣ ਕਰ ਲੈਂਦਾ ਹੈ ਅਤੇ ਪਾਣੀ ਨੂੰ ਨੀਚੇ ਛੱਡ ਦੇਂਦਾ ਹੈ।

ਥੋੜੀ ਆਯੂ ਬਹੁਤ ਵਿਸਥਾਰ॥ਗ੍ਰੰਥਨ ਕਾ ਕਿਉਂ ਪਾਵੈ ਪਾਰ॥(ਮੋਖ ਪੰਥ)

## ਸ਼ੇਅਰ

ਨ ਖੁਦਾਓਂ ਕੀ ਬੇਚਾਰਗੀ ਦੇਖ ਕਰ, ਹਮ ਕੋ ਤੁਫਾਂ ਮੇ ਕੂਦ ਜਾਨਾ ਪੜਾ॥

= ਬਾਤ ਵਹੁ ਕਹੀਏ ਕਿਹ, ਜਿਸ ਬਾਤਕੇ ਸੌ ਪਹਿਲੂ ਹੋ॥

ਕੋਈ ਬਾਤ ਪਹਿਲੂ ਤੋ ਰਹ, ਬਾਤ ਬਦਲਨੇ ਦੇ ਲੀਏ॥

= ਹਮ ਮਰਦ ਬਾਯਦ ਸਵਦ ਸੁਖਨਵਰ ॥ ਨ ਸ਼ਿਕਮੇ ਦਿਗਰ ਵਾ ਦਹਾਨੇ ਨਿਗਰ॥

ਇਹ ਮਹਾ ਨੀਚ ਅਤੀ ਅਧਮ ਅਤੇ ਨਾਰਕੀ ਆਤਾ ਭ੍ਰਸ਼ਟ ਲੋਕ ਹਨ।

## ਓਅੰਕਾਰ =

ਅਕਾਰ ਉਕਾਰ ਮਕਾਰ ਪੁਨ ਅਰਧਬਿੰਦੂ ਪਹਿਚਾਨ।

ਚਾਰੋਂ ਕੇ ਸਮੁਦਾਇ ਕੋ ਓਅੰਕਾਰ ਅਰਥ ਪਹਿਚਾਨ॥

ਅਰਧਬਿੰਦੂ – ਨਿਰੰਕਾਰ ਚੇਤਨ ਤੁਰੀਆ

ਵਿਸ਼ਨੂੰ – ਉਕਾਰ ਬ੍ਰਹਮਾ – ਅਕਾਰ ਮਕਾਰ – ਸ਼ਿਵ ਜੀ

## ਸਾਧੂ ਜੀਵਨ ਲਈ ਲੋੜੀਂਦੀ ਸਮਗ੍ਰੀ

= **ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥(295)**

= ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥

ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥1॥ (614)

## ਕਰਤੱਵ :-

ਬਿਹਾਗੜਾ ਮਹਲਾ ੪ ॥ ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥ ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥ ੨ ॥ ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥ ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥ ੩ ॥ (੫੪੦)

## ਗੁਰਸਿਖ ਦਾ ਧਰਮ

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥(੭੬੫-੬੬))

## ਸੰਤ ਦਾ ਆਦਰਸ਼

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥ (੭੩੦)

## ਸੰਤਾਂ ਤੋ ਪ੍ਰਭੂ ਦੀ ਬਾਤ

ਬਿਲਾਵਲੁ ਮਹਲਾ ੫॥ ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥ ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ਰਹਾਉ ॥ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ॥ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥ ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥ ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੮੪॥(੮੨੦-੨੧)

## ਹਉਮੈ ਮਾੜੀ ਹੈ

ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ ੫ ॥ (੬੪੨)

## ਜਨਮ ਸਮੇਂ ਪਾਠ ਕਿਉਂ ਜਰੂਰੀ ਹੈ

ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥ (੮੭੦) (ਭਗਤ ਕਬੀਰ ਜੀ)

ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥(੬੮੬)

**ਸੰਤ ਕੌਣ ਹੈ :-** ਸਲੋਕ ਮਃ ੫ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥

ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ੧ ॥(੩੧੯)

## ਸੰਨਿਆਸ ਕੈਸਾ ਕਰੇ

ਰੇ ਮਨ ਐਸੋ ਕਰ ਸੰਨਿਆਸਾ ॥

ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥1॥(ਰਾਮਕਲੀ ਪਾਤਸ਼ਾਹੀ ੧੦)

## ਦੇਸਾਂਤਰ ਦੀ ਸੈਲ ਜੋਗ ਨਹੀਂ

ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥ (੭੩੦)

## ਵਾਹਿਗੁਰੂ ਜੋ ਮੰਗੋ ਦਿੰਦਾ ਹੈ

ਧਨਾਸਰੀ ਮਹਲਾ ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥ ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥ ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥ ੨ ॥ ੧੪ ॥ ੪੫ ॥ (੬੮੧)

# ਮਨ ਦੀ ਦਸ਼ਾ

ਮਨ ਇਕ ਕੁੱਕੜ ਹੈ ਮੰਜੇ ਹੇਠ ਜਿਸ ਤਰ੍ਹਾਂ ਮੰਜਾਂ ਚੋਹਾਂ ਪਾਸਿਆਂ ਤੋਂ ਖੁੱਲਾ ਹੁੰਦਾ ਹੈ। ਉਸੇ ਤਰ੍ਹਾਂ ਮਨ ਰੂਪੀ ਕੁੱਕੜ ਹੈ ਸਰੀਰ ਰੂਪੀ ਮੰਜੇ ਵਿਚ, ਤੇ ਇਸ ਕੁੱਕੜ ਨੂੰ ਬਾਹਰ ਨਹੀ ਨਿਕਲਣ ਦੇਣਾਂ। ਇਤਨੇ ਦੁਆਰੇ ਖੁੱਲੇ ਹਨ ਇਹ ਅਭਿਆਸ ਰੂਪੀ ਡੰਡੇ ਨਾਲ ਹੀ ਸਭਨਾਂ ਪਾਸਿਆਂ ਤੋਂ ਮੋੜੀ ਰੱਖੀਏ ਤਾਂ ਇਕ ਥਾਂ ਟਿਕਿਆ ਰਹਿੰਦਾ ਹੈ ਜਿਵੇਂ ਇਕ ਰਿਹਾ ਗਊ ਦੇ ਗਲ ਵਿਚ ਡੈਹਾ, ਸੋਟਾ ਪਾ ਦੇਈਏ ਸਿਧੇ ਰਾਹ ਪਾਉਣੀ ਸੌਖੀ ਹੈ।

## ਦ੍ਰਿਸ਼ਟੀ

ਪ੍ਰਸ਼ਨ: ਤੁਸੀਂ ਕਿਸੇ ਨੂੰ ਵੇਖਦੇ ਕਿਉਂ ਨਹੀ ?

ਉੱਤਰ: ਗੁਰੂ ਨਾਨਕ ਦੇਵ ਜੀ ਨੂੰ ਛੱਡ ਕੇ ਕਿਸਨੂੰ ਵੇਖੀਏ।

ਸਤ ਦੇ ਪ੍ਰਕਾਸ਼ ਬਾਹਰੋਂ ਨਹੀਂ ਅੰਦਰੋਂ ਲੱਭਦਾ ਹੈ। ਨਾਮ ਅਭਿਆਸ ਦੀ ਕਮਾਈ ਕਰਨ ਤੋਂ :-

ਇਕ ਰਾਜੇ ਨੇ ਸੁੰਦਰ ਬਾਗ ਲਗਾਇਆ, ਉਸ ਵਿਚ ਫੁਹਾਰੇ, ਨਹਿਰਾਂ, ਤਰਾਂ ਤਰ੍ਹਾਂ ਦੇ ਫਲਾਂ ਫੁੱਲਾਂ ਵਾਲੇ ਪੇੜ ਲਵਾਏ। ਬਾਗ ਵਿਚ ਸੱਤ ਮੰਜ਼ਲਾਂ ਮਕਾਨ ਬਣਾਇਆ। ਬਾਗ ਤੇ ਫਾਟਕ ਉਪਰ ਸੈਨ ਬੋਰਡ (ਫੱਟਾ) ਲਵਾ ਦਿੱਤਾ। ਉਤੇ ਲਿਖ ਦਿੱਤਾ ਜੋ ਆਦਮੀ ਬਾਗ ਵਿਚ ਆ ਕੇ ਮੈਨੂੰ ਲੱਭੇਗਾ। ਮੈਂ ਉਸ ਨੂੰ ਤਖਤ ਦਾ ਮਾਲਕ ਬਣਾ ਦਿਆਂਗਾ। ਸ਼ਰਤ ਹੈ ਕੋਈ ਬੂਟਿਆਂ ਨੂੰ ਨਾ ਪੁੱਟੇ, ਮਕਾਨ ਨੂੰ ਨਾ ਛੇੜੇ, ਹੋਰ ਵਸਤੂ ਖਰਾਬ ਨਾ ਕਰੇ। ਇਹ ਸਭ ਕੁਝ ਨਾ ਕਰਦਾ ਹੋਇਆ ਮੈਨੂੰ ਲੱਭੇ। ਸੋ ਕਈ ਆਦਮੀ ਆਏ ਕੋਈ ਫੁਲਵਾੜੀਆਂ ਵਿਚ, ਕੋਈ ਮਕਾਨ ਦੀਆ ਛੱਤਾਂ ਤੋਂ, ਕੋਈ ਫੁਹਾਰੇ, ਨਹਿਰਾਂ, ਰਮਣੀਕ ਜਗ੍ਹਾਂ ਵਿਚੋਂ ਲੁਕੇ ਰਾਜੇ ਨੂੰ ਭਾਲੇ, ਸਭ ਭਟਕ ਕੇ ਆਪਣਾ ਸਮਾਂ ਪੂਰਾ ਕਰਕੇ ਚਲੇ ਗਏ। ਆਖਿਰ ਇਕ ਆਦਮੀ ਆਇਆ ਉਸ ਨੇ ਪਹਿਲੇ ਮਾਲੀ ਦੀ ਸਹਾਇਤਾ ਲਈ। ਮਾਲੀ ਨੇ ਉਸ ਨੂੰ ਰਾਹੇ ਪਾ ਦਿੱਤਾ। ਉਸ ਪੁਰਸ਼ ਨੇ ਸੁੰਦਰਤਾ ਵਾਲੀਆਂ ਸਾਰੀਆਂ ਵਸਤੂਆਂ ਤਿਆਗ ਕੇ ਮਿੱਟੀ ਦੀ ਢੇਰੀ ਤੇ ਨਿਗ੍ਹਾ ਟਿਕਾਈ। ਮਿੱਟੀ ਦੀ ਤਹਿ ਹੇਠ ਇਕ ਤਾਕ ਦੇਖਿਆ।

ਕੁੰਡਾ ਲਾ ਕੇ ਜੰਦਰਾ ਵੱਜਾ ਹੋਇਆ ਸੀ। ਮਾਲੀ ਕੋਲੋਂ ਕੁੰਜੀ ਲਈ, ਤਾਕ ਖੋਲਿਆ। ਅੰਦਰ ਰਾਜੇ ਨੂੰ ਪਰਤੱਖ ਪਾ ਲਿਆ। ਇਸ ਤਰ੍ਹਾਂ ਤਖਤ ਤੇ ਜਾ ਬੈਠਾ। ਸੋ ਸੰਸਾਰ ਵੀ ਇਸੇ ਤਰ੍ਹਾਂ ਇਕ ਬਾਗ ਹੈ।

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥ (966) ਤਥਾ

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥ (1382) ਤਥਾ

ਏਕੁ ਬਗੀਚਾ ਪੇਡ ਘਨ ਕਰਿਆ ॥ (385)

ਇਸ ਬਾਗ ਵਿਚ ਆ ਕੇ ਜੀਵ ਰੰਗਾਂ ਰੰਗਾਂ ਦੀ ਮਾਇਆ ਵਿਚ ਮੋਹਿਤ ਹੋ ਜਾਂਦੇ ਹਨ। ਇਹ ਸਰੀਰ ਮਿੱਟੀ ਦੀ ਢੇਰੀ ਹੈ। ਕਿਸੇ ਨੂੰ ਦੁਖ ਦੇਣਾਂ ਜਾਂ ਸਰੀਰ ਨੂੰ ਢਾਉਣਾਂ ਜਾਂ ਕਸ਼ਟਾਂ ਵਿਚ ਇਸ ਨੂੰ ਸੁਕਾਉਣਾਂ ਜਾਂ ਕੇਸ ਤੇ ਰੋਮ ਕਟਾ ਕੇ ਇਸ ਬਾਗ ਦੇ ਬੂਟਿਆਂ ਜਾਂ ਫੁੱਲਾਂ ਆਦਿ ਨੂੰ ਖਰਾਬ ਕਰਨਾਂ ਹੈ। ਇਸ ਸਥੂਲ ਸਰੀਰ ਦੀ ਢੇਰੀ ਵਿਚ ਇਕ ਅੰਤਹਕਰਣ ਕੋਠੜੀ ਹੈ। ਆਸਾ ਅੰਦੇਸਾ ਦੋਵੇਂ ਤਖਤਿਆਂ ਦੇ ਫਟ ਹਨ। ਮੋਹ ਰੂਪੀ ਕੁੰਡਾ ਲੱਗਾ ਹੋਇਆ ਹੈ ਅਤੇ ਅਗਿਆਨ ਰੂਪੀ ਜੰਦਰਾ ਵੱਜਾ ਹੋਇਆ ਹੈ। ਸਤ ਲੋਕ ਸਤ ਛੱਤਾਂ ਆਦਿ ਮਕਾਨ ਹਨ :-

ਸਲੋਕ ਮਹਲਾ ੨ ॥ ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥

ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥(੧੨੩੭)

ਸਿਖ ਨੇ ਗੁਰੂ ਬਾਗਬਾਨ ਪਾਸ ਜਾ ਕੇ ਪੁੱਛਿਆ ਰਾਜਾ ਕਿਥੇ ਹੈ ? ਉੱਤਰ ਮਿਲਿਆ ਰਾਜਾ ਇਸ ਮਿੱਟੀ ਦੀ (ਢੇਰੀ) ਤਨ ਵਿਚ ਹੈ :-

ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥੩॥ (੫੨੭)

ਬਸ ਗੁਰੂ ਤੋਂ ਬਾਣੀ ਕੁੰਜੀ ਲੈ ਕੇ ਅਭਿਆਸ ਰੂਪੀ ਜੰਦਰੇ ਅੰਦਰ ਫੇਰੀ ਤੇ ਤਾਕ ਖੁੱਲ ਗਿਆ ਅਨੰਦ ਵਿਚ ਗਰਜ ਉਠਿਆ।

## ਬ੍ਰਹਮ ਗਿਆਨ ਦੀ ਅਵੱਸਥਾ

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ ੬ ॥ ੩ ॥(੯੬੯)

ਅੰਤਸ਼ਕਰਣ ਸੇਵਾ ਨਾਲ ਸ਼ੁੱਧ ਹੁੰਦਾ ਹੈ। ਮੰਨ ਨੂੰ ਸਿੱਧੇ ਰਸਤੇ ਪਾਉਣ ਦਾ ਸੌਖਾ ਸਾਧਨ ਸੇਵਾ ਹੈ :-

## ਸਾਖੀ

ਇਕ ਚੱਕਰਵਰਤੀ ਰਾਜਾ ਸੀ। ਉਸ ਦੀਆਂ ਦੋ ਰਾਣੀਆਂ ਸਨ। ਇਕ ਵੱਡੀ ਇੱਕ ਛੋਟੀ, ਰਾਜਾ ਛੋਟੀ ਦੇ ਵਸ ਹੋਇਆ ਸੀ। ਸਦਾ ਉਸੇ ਪਾਸ ਰਹਿੰਦਾ ਸੀ, ਵੱਡੀ ਰਾਣੀ ਨੇ ਕੁਝ ਵੀਚਾਰ ਕੀਤੀ ਤੇ ਲੱਗੀ ਸੇਵਾ ਕਰਨ, ਛੋਟੀ ਰਾਣੀ ਦੇ ਲੰਗਰ ਵਿਚ ਆ ਕੇ ਜੂਠੇ ਭਾਂਡੇ ਮਾਂਜਿਆ ਕਰੇ ਇਤਨੀ ਸੇਵਾ ਕੀਤੀ ਕਿ ਛੋਟੀ ਰਾਣੀ ਪ੍ਰਸੰਨ ਹੋ ਗਈ ਕਹਿਣ ਲੱਗੀ ਕਿ ਮੰਗ ਜੋ ਕੁਝ ਮੰਗਣਾਂ ਹੈ, ਵੱਡੀ ਨੇ ਕਿਹਾ ਇਕ ਦਿਨ ਰਾਜੇ ਨੂੰ ਮੇਰੇ ਘਰ ਆ ਜਾਣ ਦੇ, ਬਸ ਹੋਰ ਕਿਸੇ ਸ਼ੈਅ ਦੀ ਲੋੜ ਨਹੀਂ ਤਾਂ ਛੋਟੀ ਨੇ ਇਕ ਵੱਡੀ ਗੱਲ ਜਾਣਕੇ ਉਸ ਕੋਲੋਂ ਨੌਂ ਲੱਖਾਂ ਹਾਰ ਜੋ ਉਸ ਨੂੰ ਪੇਕਿਆਂ ਨੇ ਦਿੱਤਾ ਸੀ। ਇਸ ਦੇ ਇਵਜ਼ ਵਿੱਚ ਮੰਗਿਆ, ਵੱਡੀ ਨੇ ਝੱਟ ਦੇ ਦਿੱਤਾ, ਰਾਜਾ

ਵੱਡੀ ਰਾਣੀ ਦੇ ਘਰ ਗਿਆ, ਵੱਡੀ ਦੀ ਨਿਰਮਾਣ ਸੇਵਾ ਕਰਕੇ ਉਸ ਦਾ ਹੀ ਹੋ ਗਿਆ, ਮੁੜ ਛੋਟੀ ਦੇ ਘਰ ਨਾ ਗਿਆ ਇਥੇ ਇਹ ਭੀ ਕਿਹਾ ਕਰਦੇ ਸਨ ਕਿ ਰਾਜੇ ਨੇ ਪੁੱਛਿਆ ਵੱਡੀ ਰਾਣੀ ਨੂੰ ਤੂੰ ਮੇਰਾ ਇਧਰ ਆਉਣਾਂ ਛੋਟੀ ਰਾਣੀ ਕੋਲੋਂ ਕਿਵੇਂ ਛੁਡਾਇਆ ਜਾਂ ਮਨਾਇਆ। ਉਸ ਨੇ ਬਿਨੈ ਕੀਤੀ ਕਿ ਉਸ ਨੇ ਨੌਂ ਲੱਖਾ ਹਾਰ ਮੰਗਿਆ ਤੇ ਮੈਂ ਤੁਛ ਸਮਝ ਕੇ ਆਪ ਜੀ ਦੇ ਮੇਲ ਨੂੰ ਬੇਸ਼ਬਹਾ ਜਾਣ ਕੇ ਝੱਟ ਦੇ ਛੱਡਿਆ। ਰਾਜੇ ਨੂੰ ਸੋਝੀ ਹੋਈ ਕਿ ਛੋਟੀ ਰਾਣੀ ਨੇ ਤਾਂ ਮੈਨੂੰ ਨੌਂ ਲੱਖ ਤੋਂ ਵੀ ਘਟ ਜਾਤਾ ਹੈ। ਉਸ ਦੇ ਜਾਣਾਂ ਹੀ ਛਡ ਦਿੱਤਾ ਅਤੇ ਵੱਡੀ ਰਾਣੀ ਦਾ ਹੋ ਗਿਆ। ਸੋ ਇਸੇ ਤਰ੍ਹਾਂ ਮਨ ਰਾਜਾ ਹੈ ਵੱਡੀ ਰਾਣੀ ਸ਼ੁਧ ਬੁੱਧੀ ਹੈ, ਕਬੁੱਧੀ ਛੋਟੀ ਰਾਣੀ ਹੈ। ਭਾਂਡੇ ਮਾਂਜਣੇ ਸਾਧ ਸੰਗਤ ਦੀ ਸੇਵਾ ਹੈ, ਮਨ ਰਾਜਾ ਸ਼ੁਧ ਬੁਧੀ ਦੇ ਘਰ ਤਾਂ ਕਬੁੱਧੀ ਦਾ ਤਿਆਗ ਹੀ ਕਰ ਛੱਡਿਆ। ਨੌਂ ਗੋਲਕਾਂ ਦੇ ਵਿਸ਼ੇ ਨੌਂ ਲੱਖਾ ਹਾਰ ਹੈ। ਮਨ ਨੇ ਕਿਹਾ ਮੈ ਜੋ ਸਰਬ ਸੰਸਾਰ ਦਾ ਪ੍ਰਕਾਸ਼ਕ ਹਾਂ, ਕਬੁੱਧੀ ਨੇ ਮੈਨੂੰ ਨੌਂ ਗੋਲਕਾਂ ਦਾ ਵਿਸ਼ਾ ਹੀ ਸਮਝ ਛੱਡਿਆ ਹੈ। ਇਸੇ ਤਰ੍ਹਾਂ ਸ਼ੁਧ ਬੁਧੀ ਦੇ ਘਰ ਆ ਕੇ ਮਨ ਨੂੰ ਸੋਝੀ ਅਥਵਾ ਅਮਲੀ ਗਿਆਨ ਪ੍ਰਾਪਤ ਹੋਇਆ। ਸੁਧ ਬੁਧੀ ਅਥਵਾ ਵੱਡੀ ਰਾਣੀ ਨੇ ਰਾਜੇ ਨੂੰ ਨਿਰਮਾਣ ਸੇਵਾ ਤੇ ਨੌਂ ਲੱਖੇ ਹਾਰ ਦੀ ਕੁਰਬਾਨੀ (ਇਹ ਭੀ ਸੇਵਾ ਹੈ) ਨਾਲ ਭਟਕਦੇ ਰਾਜੇ ਨੂੰ ਆਪਣੇ ਘਰ ਲੈ ਆਂਦਾ ਮਤਲਬ ਇਹ ਹੈ ਕਿ ਸੇਵਾ ਨਾਲ ਹੀ ਮਨ ਨੂੰ ਵੱਸ ਕਰੀਦਾ ਹੈ।

= ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥ (੬੪੪) ॥

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ (੬੪੯) ॥

## ਸਤਿਗੁਰਾਂ ਤੋਂ ਬਲਿਹਾਰ

ਸਲੋਕ ਮः ੫ ॥ ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥ ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥ ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥ ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ ॥ ੧ ॥ ਮः ੫ ॥ ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥ ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥ ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥ ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥ ੨ ॥

## ਦਾਤਾਰ ਦੀ ਉਸਤਤ

॥ਪਉੜੀ ॥ ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥ ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥ ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ ॥ ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥ ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥ ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ ॥ ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥ ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ॥੨॥

ਰਾਮਕਲੀ ਕੀ ਵਾਰ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਸਲੋਕ ਮः ੫ ॥ ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥ ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥ ੧ ॥ ਮः ੫ ॥ ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥ ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥ ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ ॥ ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥ ੨ ॥ ਪਉੜੀ ॥ ਥਟਣਹਾਰੈ ਥਾਟੁ ਆਪੇ ਹੀ ਥਟਿਆ ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥ ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥ ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥ ਅਗਮ ਅਥਾਹ ਬੇਅੰਤ ਪਰੈ

ਪਰਟਿਆ ॥ ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥ ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥ ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥ ੧ ॥

ਜਦ ਤਾਂਈ ਮਨ ਵਿਚ ਸਤਿ ਉਪੇਦਸ਼ ਲੈਣ ਲਈ ਥਾਂ ਹੀ ਨਾਂ ਹੋਵੇ ਤਦ ਤਕ ਨਾਂ ਹੀ ਉਪਦੇਸ਼ ਲੈਣਾਂ ਚਾਹੀਦਾ ਹੈ ਤੇ ਨਾਂ ਹੀ ਦੇਣ ਵਾਲੇ ਨੂੰ ਦੇਣਾਂ ਚਾਹੀਦਾ ਹੈ।

## (ਸਾਖੀ)

ਕਿਸੀ ਰਾਜੇ ਨੇ ਕਿਸੇ ਮਹਾਤਮਾ ਪੁਰਸ਼ ਨੂੰ ਕਿਹਾ ਕਿ ਮੈਨੂੰ ਉਪਦੇਸ਼ ਦਿਉ। ਮਹਾਤਮਾ ਜੀ ਨੇ ਕਿਹਾ ਕਿ ਪਾਤਸ਼ਾਹ ਮਕਾਨ ਬਣਾਵੋ। ਜਿਸ ਦਾ ਇਕੋ ਬੂਹਾ ਹੋਵੇ, ਇਸੇ ਤਰ੍ਹਾ ਕੀਤਾ ਗਿਆ। ਮਕਾਨ ਬਣ ਹਟਿਆ ਤਾਂ ਮਹਾਂਪੁਰਸ਼ਾਂ ਨੇ ਕਾਰੀਗਰਾਂ ਨੂੰ ਕਹਿ ਕੇ ਉਸ ਵਿਚ ਸਾਰੇ ਥੰਮ ਹੀ ਥੰਮ ਚਿਣਵਾ ਦਿੱਤੇ ਅਤੇ ਜੋ ਬੂਹਾ ਸੀ ਬੰਦ ਕਰਵਾ ਦਿੱਤਾ ਫਿਰ ਰਾਜੇ ਨੂੰ ਕਿਹਾ ਕਿ ਇਸ ਵਿਚ ਨਿਵਾਸ ਕਰੋ ਤੇ ਇਥੇ ਉਪਦੇਸ਼ ਦੇਵਾਂਗਾ। ਰਾਜੇ ਨੇ ਕਿਹਾ ਸੰਤ ਜੀ ਅੱਬਲ ਤਾਂ ਕੋਈ ਬੂਹਾ ਨਹੀਂ ਜੇ ਭਲਾ ਬੂਹਾ ਭੰਨ ਵੀ ਲਈਏ ਤਾਂ ਅੰਦਰ ਥਾਂ ਹੀ ਨਹੀਂ ਤਾਂ ਸੰਤਾ ਨੇ ਕਿਹਾ ਤੇਰੇ ਅੰਦਰ ਭੀ ਕੋਈ ਥਾਂ ਹੀ ਨਹੀਂ, ਉਪਦੇਸ਼ ਲੈਣ ਲਈ ਪਹਿਲਾ ਤਾਂ ਬੂਹਾ ਹੀ ਬੰਦ ਹੈ। ਮਨ ਦਾ ਤਾਕ ਖੁੱਲਾ ਨਹੀਂ ਦੂਜੇ ......

= ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥

ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥

ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥(੧੫)

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥ (੪੭੪)

## ਨਾਮ

ਭੈਰਉ ਮਹਲਾ ੫ ॥ ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥੧॥(੧੧੩੭)

ਰਾਮਕਲੀ ਮਹਲਾ ੫ ॥ ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥ ੧ ॥ ਅਚਰਜੁ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥ ੧ ॥ ਰਹਾਉ ॥ ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥ ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ ੨ ॥ ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥ ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥ ੩ ॥ ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥ ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥ ੪ ॥ ੪ ॥ (੮੮੩)

= ਸਵਾਸਾਂ ਉਪਰ ਸਤਿਸੰਗ ਤੇ ਸਿਮਰਨ ਦਾ ਠੱਪਾ ਲਗ ਜਾਏ ਤਾਂ ਵਡ ਮੁਲੇ ਨੋਟ ਬਣ ਜਾਂਦੇ ਹਨ।

## ਨਾਟਕੀ ਕਿਰਿਆ

= ਨਾਟਕ ਚੇਨਕ ਕੀਏ ਕੁਕਾਜਾ॥ ਪ੍ਰਭ ਲੋਗਨੁ ਕਹਿ ਆਵਜ ਲਾਜਾ॥

ਜਿਨ ਮਨ ਹਰ ਚਰਨਣ ਠਹਰਾਇਓ॥ ਤਿਨ ਕਰ ਡਿੰਭ ਨ ਕਿਸੂ ਦਿਖਾਇਓ॥

= ਸੁਆਸਾਂ ਤੇ ਮਨੁਖ ਜਨਮ ਦੀ ਵਡਮੁਲਤਾ ਤੇ ਅਗਿਆਨੀ ਪੁਰਸ਼ਾਂ ਵਲੋਂ ਉਨ੍ਹਾਂ ਦੀ ਨਾ ਕਦਰੀ ਤੇ ਮੁਲ ਨ ਪਾਉਣ ਤੇ ਕਹਾਣੀਆਂ।

## ਸਾਖੀ ਨੰਬਰ 1

ਇਕ ਰਾਜਾ ਸ਼ਿਕਾਰ ਖੇਡਣ ਗਿਆ, ਬਹੁਤ ਪਿਆਸ ਲੱਗੀ। ਇੱਕ ਲੱਕੜਹਾਰੇ ਕੋਲੋਂ ਪਾਣੀ ਮਿਲਿਆ ਜੋ ਕੋਲੇ ਬਣਾਂਉਦਾ ਸੀ। ਲੱਕੜਹਾਰੇ ਨੇ ਬੜੇ ਪ੍ਰੇਮ ਨਾਲ ਜਲ ਛਕਾਇਆ, ਰਾਜੇ ਨੇ ਇਕ ਅੰਗੂਠੀ ਉਸ ਨੂੰ ਦਾਨ ਕਰ ਦਿੱਤੀ ਅਤੇ ਕਿਹਾ ਇਹ ਅੰਗੂਠੀ ਲੈ ਕੇ ਮੇਰੇ ਦਰਬਾਰ ਵਿਚ ਆਵੇਂਗਾ ਤਾਂ ਹੋਰ ਭੀ ਇਨਾਮ ਦੇਵਾਂਗਾ, ਕੁਝ ਕਾਲ ਪਾ ਕੇ ਲੱਕੜਹਾਰਾ ਅੰਗੂਠੀ ਲੈ ਕੇ ਰਾਜੇ ਦੇ ਦਰਬਾਰ ਵਿਚ ਹਾਜਰ ਹੋਇਆ ਤਾਂ ਉਸ ਨੂੰ ਇਕ ਸੰਦਲ (ਚੰਨਣ) ਦੇ ਬੂਟਿਆਂ ਦਾ ਬਾਗ ਦਾਨ ਕਰ ਦਿੱਤਾ, ਲੱਕੜਹਾਰਾ ਬਾਗ ਵਿਚ ਗਿਆ ਤੇ ਇਕ ਬੂਟੇ ਨਾਲੋਂ ਡੰਡਾ ਲਾਹ ਕੇ ਕੁਹਾੜੇ ਦਾ ਦਸਤਾ ਬਣਾਇਆ ਕੁਹਾੜੇ ਨਾਲ ਸਾਰੇ ਦਰੱਖਤ ਵੱਢ ਵੱਢ ਕੇ ਕੋਲੇ ਕਰ ਕਰ ਵੇਚ ਛੱਡੇ। ਕੇਵਲ ਇਕੋ ਦਸਤਾ ਚੰਨਣ ਦਾ ਰਹਿ ਗਿਆ ਬਜ਼ਾਰ ਕੋਇਲੇ ਵੇਚਣ ਗਿਆ ਤਾਂ ਬਜ਼ਾਰ ਵਿਚ ਕੋਲਿਆਂ ਦਾ ਮੁੱਲ ਕੌਡੀਆਂ ਹੀ ਪਿਆ ਪ੍ਰੰਤੂ ਕਹਿਣ ਲੱਗਾ ਦਸਤਾ ਵੇਚਣਾ ਹੋਵੇ ਤਾਂ ਇਤਨਾਂ ਮੁੱਲ ਦੇਵਾਂਗਾ ਲੱਕੜਹਾਰਾ ਬਹੁਤ ਪਛੁਤਾਇਆ ਤੇ ਕਹਿਣ ਲੱਗਾ ਕਿ ਇਸੇ ਲੱਕੜੀ ਦੇ ਗੱਡਿਆਂ ਦੇ ਗੱਡੇ ਸਾੜ ਕੇ ਮੈਂ ਕੋਇਲੇ ਕਰ ਛੱਡੇ ਹਨ ਸੋ ਇਸੇ ਤਰਾਂ ਵਾਹਿਗੁਰੂ ਪਾਤਸ਼ਾਹ ਹੈ। ਜੀਵ ਲੱਕੜਹਾਰਾ ਹੈ ।ਚੰਗੇ ਕਰਮ ਕਰਨੇ ਪਾਣੀ ਪਿਲਾਉਣਾਂ ਹੈ। ਵਾਹਿਗੁਰੂ ਰਾਜੇ ਦੀ ਮਿਹਰ ਕਰਕੇ ਮਨੁੱਖਾ ਜਨਮ ਰੂਪੀ ਅੰਗੂਠੀ ਮਿਲਣੀ ਹੈ, ਉਮਰ ਇਕ ਚੰਨਣ ਬਾਗ ਹੈ। ਜਿਸ ਵਿਚ ਸਵਾਸ ਅਨੇਕਾਂ ਬੂਟੇ ਹਨ। ਇਨ੍ਹਾਂ ਸਵਾਸਾਂ ਨੂੰ ਲੱਕੜਹਾਰਾ ਰਾਗ ਦਵੈਸ਼ ਦੀ ਅੱਗ ਵਿਚ ਸਾੜ ਕੇ ਕੋਇਲੇ ਕਰ ਰਿਹਾ ਹੈ। ਕਿਸੇ ਇਕ ਅੱਧੇ ਵਾਹਿਗੁਰੂ ਪਾਸੇ ਲੱਗੇ ਸਵਾਸ ਦੀ ਕੀਮਤ ਪੈਣ ਤੋਂ ਜੀਵ ਨੇ ਬਹੁਤ ਪਛੁਚਾਤਾਪ ਕੀਤਾ।

ਅਬ ਪਛੁਤਾਏ ਕਿਆ ਹੋਤ ਜਦ ਚਿੜੀਆ ਚੁਗ ਗਈ ਖੇਤ।

## ਸਾਖੀ ਨੰਬਰ 2

ਇਕ ਜ਼ਿਮੀਦਾਰ ਦਾ ਨਦੀ ਦੇ ਨਾਲ ਲਗਵਾਂ ਖੇਤ ਸੀ। ਉਸ ਵਿਚ ਇਸ ਨੇ ਬਾਜ਼ਰਾ ਬੀਜਿਆ। ਉਸ ਬਾਜਰੇ ਦੀ ਰਾਖੀ ਉਹ ਗੋਪੀਆ ਅਥਵਾ ਗੁਲੇਲ ਲੈ ਕੇ ਗੁਲੇਲੇ ਬਣਾ ਕੇ ਚਲਾਈ ਜਾਇਆ ਕਰੇ ਤੇ ਉਹ ਗੁਲੇਲੇ ਸਭ ਨਦੀ ਵਿਚ ਜਾ ਡਿਗਿਆ ਕਰਨ। ਗੁਲੇਲ ਵਟਣ ਕਾਰਨ ਇਕ ਦਿਨ ਮਿੱਟੀ ਪੁੱਟਦਾ ਸੀ, ਉਸ ਨੂੰ ਇਕ ਲਾਲਾਂ ਦੀ ਭਰੀ ਗਾਗਰ ਮਿਲੀ। ਬੜਾ ਖੁਸ਼ ਹੋਇਆ ਕਿ ਵੱਟੇ ਵਟਾਏ ਗੁਲੇਲੇ ਮਿਲ ਗਏ। ਇਕ ਇਕ ਕਰਕੇ ਸਭ ਚਿੜੀਆਂ ਉਡਾਣ ਵਿਚ ਗੋਪੀਏ ਨਾਲ ਘੁਮਾ ਘੁਮਾ ਕੇ ਨਦੀ ਵਿਚ ਸੁੱਟ ਮਾਰੇ। ਇਕ ਲਾਲ ਰਹਿੰਦਾ ਸੀ ਕਿ ਉਸ ਦੀ ਵਹੁਟੀ ਰੋਟੀ ਲੈ ਕੇ ਆ ਗਈ ਉਸ ਨੇ ਸੋਹਣਾਂ ਜਾਣ ਕੇ ਰਖਵਾ ਲਿਆ। ਕਹਿਣ ਲੱਗਾ ਮੈਂ ਤਾਂ ਇਨ੍ਹਾਂ ਸਾਰਿਆਂ ਦੀ ਗਾਗਰ ਹੀ ਚਲਵਾ ਛੱਡੀ। ਅੱਗੋਂ ਆਂਉਦੀ ਤਾਂ ਹੋਰ ਵੀ ਰਖ ਲੈਂਦੀ। ਵਹੁਟੀ ਲਾਲ ਘਰ ਲੈ ਗਈ। ਜਾ ਕੇ ਇਕ ਸ਼ਾਹ ਦੀ ਵਹੁਟੀ ਪਾਸ ਗੱਲ ਕੀਤੀ। ਸ਼ਾਹ ਪਾਸ ਗੱਲ ਕੀਤੀ, ਸ਼ਾਹ ਨੂੰ ਪਤਾ ਲੱਗਾ, ਹੋਰ ਵੀ ਸ਼ਾਹ ਇਕੱਠੇ ਹੋ ਗਏ। ਲਾਲ ਦਾ ਮੁੱਲ ਪੈਣ ਲੱਗਾ ਤਾਂ ਉਸ ਬਦਲੇ ਸ਼ੀਸ਼ ਮਹਿਲ ਤੇ ਕੋਠੀਆਂ, ਘੋੜੇ ਆਦਿ ਉਸ ਜੱਟ ਦੀ ਵਹੁਟੀ ਨੂੰ ਮਿਲੇ, ਬਹੁਤ ਪ੍ਰਸੰਨ ਹੋਈ, ਸ਼ਾਮਾਂ ਪਈਆਂ ਤੋਂ ਜਦੋਂ ਜੱਟ ਘਰ ਆਇਆ ਸਾਰੀ ਗੱਲ ਸੁਣ ਕੇ ਇਤਨਾਂ ਪਸਚਾਤਾਪ ਕੀਤਾ ਕਿ ਸ਼ੀਸ਼ ਮਹਿਲ ਵਿਚ ਸਿਰ ਮਾਰ ਕੇ ਮਰ ਗਿਆ। ਸੋ ਇਸੇ ਤਰ੍ਹਾਂ ਕਾਲ ਚੱਕਰ ਨਦੀ ਦਾ ਪ੍ਰਵਾਹ ਹੈ ਇਸ ਦੇ ਕਿਨਾਰੇ ਮਨੁੱਖਾ ਜਨਮ ਸੁਆਸਾਂ ਰੂਪੀ ਲਾਲਾਂ ਦੀ ਭਰੀ ਹੋਈ ਘੜੀ ਹੈ। ਗ੍ਰਿਹਸਤ ਪਰਿਵਾਰ ਅਥਵਾ ਪੰਜ ਵਿਸ਼ੇ ਬਾਜਰੇ ਦਾ ਖੇਤ ਹੈ। ਇਸ ਦੀ ਖਾਤਰ ਇਸ ਦੀ ਰਾਖੀ ਵਾਸਤੇ ਸਾਰੇ ਸੁਆਸ ਪੰਜ ਇੰਦ੍ਰੀਆਂ ਦੀ ਗੁਲੇਲ ਅਥਵਾ ਗੋਪੀਏ ਦੇ ਰਾਹੀਂ ਚਲਾ ਕੇ ਭੈੜੇ ਭੈੜੇ ਕੰਮਾਂ ਵਿਚ ਗੁਆ ਦਿੱਤੇ ਹਨ। ਸ਼ੁਧ ਬੁਧੀ ਇਸਤ੍ਰੀ ਪਰੇਰ ਕੇ ਇਸ ਜੱਟ ਜੀਵ ਨੂੰ ਸਾਧ ਸੰਗਤ ਵਿਚ ਲਿਆਈ ਉਥੇ ਰੱਬ ਦਾ ਨਾਮ ਸੁਣਿਆ ਮਰਨ ਪਿਛੋਂ ਪ੍ਰਲੋਕ ਵਿਚ ਗਿਆ ਤਾਂ ਉਨ੍ਹਾਂ ਸਤਿ ਸੰਗਤ ਵਿਚ ਗੁਜ਼ਾਰੇ ਸਵਾਸਾਂ ਦਾ ਬੜਾ

ਮੁੱਲ ਪੈਂਦਾ ਡਿੱਠਾ ਤਾਂ ਬੇਹੱਦ ਅਫਸੋਸ ਕੀਤਾ। ਸੋ ਇਹ ਮਹਾਂਪੁਰਸ਼ ਸੁਆਸਾਂ ਦਾ ਮੁੱਲ ਜਾਣਦੇ ਹਨ, ਮਹਾਤਮਾ ਪਾਸੋਂ ਇਨ੍ਹਾਂ ਸੁਆਸਾਂ ਦੇ ਕੀਮਤੀ ਨੋਟ ਬਨਾਉਣ ਵਾਲੀ ਸਿਮਰਨ ਦੀ ਮਸ਼ੀਨ ਲੱਭ ਲਈਦੀ ਹੈ, ਜਿਸ ਤੋਂ ਹਉਮੈ ਨਾਸ ਹੋ ਜਾਂਦੀ ਹੈ, ਹਨੇਰੇ ਤੋਂ ਪ੍ਰਕਾਸ਼ ਵਿਚ ਆ ਜਾਂਦਾ ਹੈ। ਭਰਮ ਦੀ ਨਵਿਰਤੀ ਹੋ ਜਾਂਦੀ ਹੈ, ਤਪਤ ਕੜਾਹਾ ਬੁਝ ਕੇ ਸੀਤਲ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ।

ਭਰਮ ਨਾਸ ਤੋਂ ਪ੍ਰਕਾਸ਼ ਹੋ ਜਾਂਦਾ ਹੈ।

ਮਾਰੂ ਮਹਲਾ ੫ ॥ ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥ ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥ ੧ ॥ ਰਹਾਉ ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥ ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ॥ ੨ ॥ ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥ ੩ ॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥੫॥੧੪॥(੧੦੦੨)

## ਗੁਰੂ ਆਸਰੇ ਰਹਿਣ ਵਾਲਾ ਖਾਲਸਾ

40-40 ਸਿੰਘ ਚਾਲੀ ਚਾਲੀ ਲੱਖ ਫੌਜ਼ ਦਾ ਮੂੰਹ ਮੋੜ ਸਕਦੇ ਹਨ। ਖਾਲਸਾ ਤਾਂ ਹੀ ਬਣ ਸਕਦਾ ਹੈ ਕਿ ਗੁਰ ਸ਼ਬਦ ਦੀ ਕਮਾਈ ਕਰੇ।

ਸਿਰੀਰਾਗੁ ਮਹਲਾ ੫ ॥ ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ ੪ ॥

ਜੇ ਖਾਲਸਾ ਖੁਦੀ ਵਿਚ ਆ ਜਾਵੇ ਭਾਵੇਂ ਰਾਜ ਲਛਮੀ ਬੜੇ-ਬੜੇ ਔਹਦੇ ਵੀ ਪ੍ਰਾਪਤ ਕਰ ਲਵੇ ਵਾਹਿਗੁਰੂ ਚੇਤੇ ਨਹੀਂ, ਫਿਰ ਇਉਂ ਹੈ ।

ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥ ੫ ॥ ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥ ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥ ੭ ॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥ ੮ ॥

ਵਾਹਿਗੁਰੂ ਦੀ ਕਿਰਪਾ ਦੇ ਪਾਤਰ ਬਣਨ ਲਈ ਅਰਦਾਸ ਕਰੋ।

ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ (੭੦)

ਅਮੀਰ ਵਾਹਿਗੁਰੂ ਨੂੰ ਭੁੱਲ ਜਾਂਦਾ ਹੈ। ਆਮ ਤੌਰ ਤੇ ਦੁਖ ਦਾਰੂ ਅਤੇ ਸੁਖ ਰੋਗ ਹੋਇਆ ਕਰਦੇ ਹਨ। ਸਿਮਰਨ ਵਾਲਿਆਂ ਲਈ ਵਾਹਿਗੁਰੂ ਦਯਾ ਕਰਦਾ ਹੈ।

ਸਲੋਕੁ ਮਃ ੧ ॥ ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥ ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥ ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੧ ॥ ਮਃ ੧ ॥ ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੨ ॥ ਮਃ ੧ ॥ ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੩ ॥ ਮਃ ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥ ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੪ ॥(੧੪੧-੪੨)

ਅਲੰਕਾਰ ਅਕਾਲੀ ਬਾਣੀ ਦੀ ਮਹਾਨਤਾ ਜਣਾਉਣ ਲਈ :-

ਜਿਸ ਤਰਾਂ ਸਮੁੰਦਰ ਵਿਚੋਂ ਪਾਣੀ ਦੀ ਹਵਾੜ ਨਿਕਲ ਕੇ ਹਿਮਾਲਿਆ ਪਰਬਤ ਤੱਕ ਆਂਉਦੀ ਹੈ। ਉਥੇ ਬਰਸ ਕੇ ਨਦੀ ਬਣ ਜਾਂਦੀ ਹੈ। ਨਦੀ ਵਹਿੰਦੀ ਫਿਰ ਉਸੇ ਸਮੁੰਦਰ ਵਿਚ ਜਾ ਸਮਾਂਦੀ ਹੈ। ਬ੍ਰਹਮ ਵਿਚੋਂ ਉਤਪਤੀ ਤੇ ਬ੍ਰਹਮ ਵਿਚ ਹੀ ਅਭੇਦਤਾ। ਇਸੇ ਤਰਾਂ ਸਤਿਗੁਰ ਨਾਨਕ ਦੇਵ ਜੀ ਹਿਮਾਲਿਆ ਪਹਾੜ ਹਨ ਉਨਾਂ ਦਾ ਚਿਤ ਸੋਮਾ ਹੈ ਬਾਣੀ ਨਦੀ ਹੈ। ਬਾਣੀ ਉਚਾਰਨਾਂ ਨਦੀ ਦਾ ਪ੍ਰਵਾਹ ਹੈ। ਨਦੀ ਭਰਮ ਤੇ ਵੇਮੁਖਤਾ ਦੋਹਾਂ ਕਿਨਾਰਿਆਂ ਨੂੰ ਢਾਹੁੰਦੀ ਹੈ। ਦੰਭ ਤੇ ਪਾਖੰਡ ਰੂਪੀ ਦਰੱਖਤਾਂ ਨੂੰ ਮੂਲ ਤੋਂ ਪੁੱਟਦੀ ਹੈ। ਸ਼ਾਤੀ ਰੂਪੀ ਸੀਤਲਤਾ ਸਹਿਤ ਹੈ। ਨਾਮ ਰੂਪੀ ਮਿਠਾਸ ਹੈ। ਤ੍ਰਿਸ਼ਨਾ ਰੂਪੀ ਤ੍ਰੇਹ ਦੇ ਬੁਝਾਉਣ ਵਾਲੀ ਹੈ ਸਿਧਾਂਤ ਰੂਪੀ ਗਹਿਰਾਈ ਹੈ।

ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ (੭੪੪)

ਜੋ ਜੀਵ ਇਸ ਦੇ ਪ੍ਰਵਾਹ ਵਿਚ ਪੈਣਗੇ ਉਹ ਸਮੁੰਦਰ ਵਿਚ ਜਾ ਕੇ ਅਭੇਦ ਹੋਏ ਬਿਨਾਂ, ਉਰੇ ਕਿਤੇ ਨਹੀਂ ਠਹਿਰਦੇ।

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥ ੧ ॥(੭੫੪)

## ਬਿਜਲੀ ਦਾ ਅਲੰਕਾਰ

ਇਕ ਬਿਜਲੀ ਦਾ ਇੰਜਣ ਹੁੰਦਾ ਹੈ। ਉਥੋਂ ਤਾਰਾਂ ਖੰਭਿਆਂ ਦੇ ਆਸਰੇ ਮਕਾਨਾਂ ਵਿਚ ਜਾਂਦੀਆਂ ਹਨ। ਉਥੇ ਫਿਰ ਬਲਬ (ਸ਼ੀਸ਼ੇ) ਦੇ ਅੰਡੇ ਲੱਗੇ ਹੁੰਦੇ ਹਨ। ਤਾਰਾਂ ਵਿੱਚ ਦੀ ਬਿਜਲੀ ਦੀ ਲਹਿਰ ਆਂਉਦੀ ਹੈ ਤੇ ਬਲਬਾਂ ਵਿਚ ਆ ਕੇ ਪ੍ਰਕਾਸ਼ ਕਰਦੀ ਹੈ। ਇਹ ਬਲਬ ਸਾਫ਼ ਹੋਵਣ ਤਾਂ ਬਹੁਤ ਪ੍ਰਕਾਸ਼ ਹੋਵੇਗਾ। ਇਸੇ ਤਰਾਂ ਸਤਿਗੁਰ ਨਾਨਕ ਦੇਵ ਜੀ ਬਿਜਲੀ ਦਾ ਇੰਜਨ ਹਨ। ਅਕਾਲੀ ਬਾਣੀ ਬਿਜਲੀ ਦੀ ਰੌ ਲਹਿਰ ਹੈ।ਜੋ ਪ੍ਰੀਤੀ ਦੀਆਂ ਤਾਰਾਂ ਵਿਚਦੀ ਚਲਦੀ ਹੈ। ਨਿਸਚੇ ਦੇ ਖੰਭੇ ਹਨ, ਸਰੀਰ ਰੂਪੀ ਮਕਾਨ ਹੈ, ਮਨ ਅੰਡਾ(ਬਲਬ) ਹੈ। ਮਨ ਸਾਫ ਹੋਵੇ ਤੇ, ਤਾਰ ਠੀਕ ਹੋਵੇ ਤਾਂ ਚਾਨਣਾਂ ਭੀ ਚੰਗਾ ਹੋਏਗਾ ਨਹੀਂ ਤਾਂ ਘਟ, ਇਸੇ ਤਰ੍ਹਾਂ ਪਹਿਲਾਂ ਪਹਿਲ

ਪੱਥਰ ਤੇ ਪੱਥਰ ਮਾਰ ਕੇ ਲੋਕੀਂ ਪ੍ਰਕਾਸ਼ ਕਰਦੇ ਸਨ। ਫਿਰ ਸਰੋਂ ਦੇ ਤੇਲ ਨਾਲ, ਘਿਉ ਨਾਲ ਲੱਗ ਪਏ। ਫੇਰ ਮਿੱਟੀ ਦਾ ਤੇਲ ਆ ਗਿਆ ਤਾਂ ਕੁਝ ਹੋਰ ਚਾਨਣ ਹੋਣ ਲੱਗ ਪਿਆ, ਪ੍ਰੰਤੂ ਹਨੇਰਾ ਅਜੇ ਵੀ ਨਾ ਗਿਆ ਤਾਂ ਗੈਸ ਆਈ, ਫਿਰ ਕੁਝ ਹੋਰ ਚਾਨਣ ਹੋਣ ਲੱਗ ਪਿਆ। ਫਿਰ ਬਿਜਲੀ ਆਈ, ਬਸ ਇਸ ਨਾਲ ਚਾਨਣ ਦੀ ਹੱਦ ਹੋ ਗਈ। ਜੇ ਬਲਬ ਤਾਕਤਵਾਰ ਹੈ ਲਖ ਕੈਂਡਲ ਪਾਵਰ ਦਾ ਹੈ ਜਾਂ ਕਰੋੜ ਕੈਂਡਲ ਪਾਵਰ ਦਾ ਹੈ ਤਾਂ ਫੇਰ ਸੂਰਜ ਤੋਂ ਭੀ ਵਧ ਪ੍ਰਕਾਸ਼ ਕਰ ਸਕਦੀ ਹੈ। ਇਸੇ ਤਰਾਂ ਗੁਰੂ ਨਾਨਕ ਦੇਵ ਜੀ ਦੀ ਅਕਾਲੀ ਬਾਣੀ ਦੀ ਬਿਜਲੀ ਰੌ ਹੈ, ਪੁਰਾਣੇ ਮਤ ਪੱਥਰ ਰਗੜ ਕੇ ਪ੍ਰਕਾਸ਼ ਕਰਨ ਵਤ ਸਨ। ਪ੍ਰੰਤੂ ਹਨੇਰਾ ਚੰਗੀ ਤਰ੍ਹਾਂ ਨਹੀਂ ਗੁਵਾ ਸਕੇ। ਫੇਰ ਅੱਗੇ ਹੋਰ ਮਤ ਆਂਉਦੇ ਗਏ, ਕੁਝ ਤਰੱਕੀ ਕਰਦੇ ਗਏ। ਪਰ ਅੰਤ ਵਿਚ ਰਹਿੰਦੀ ਖੂੰਹਦੀ ਧੁੰਦ ਮਿਟਾ ਕੇ ਐਨ ਸੂਰਜ ਵਤ ਪ੍ਰਕਾਸ਼ ਕਰਨ ਵਾਲੇ ਸਤਿਗੁਰ ਨਾਨਕ ਦੇਵ ਜੀ ਸਨ। ਜਿਤਨੀ ਕੈਂਡਲ ਪਾਵਰ ਦਾ ਕਿਸੇ ਦਾ ਮਨ ਹੋਵੇਗਾ ਉਤਨਾਂ ਹੀ ਬਹੁਤਾ ਪ੍ਰਕਾਸ਼ ਹੋਵੇਗਾ।

ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ। (ਅੰ: ਕੀਰਤਨ 241)

ਐਹੋ ਜਿਹੀ ਸੱਚੀ ਸੁੱਚੀ ਬਾਣੀ ਸਾਡੇ ਵਿਚ ਸਤਿ ਤੇ ਅਸਤਿ ਦਾ ਨਿਰਣਾ ਕਰਦੀ ਹੈ। ਸਾਡੇ ਵਿਚੋਂ ਅਵਿਦਿਆ ਅਤੇ ਅਗਿਆਨ ਦਾ ਪਾਹ ਉਡਾਂਦੀ ਹੈ।

2) ਇਕ ਕੋਈ ਤੇਜਸਵੀ ਰਾਜਾ ਸੀ। ਯਖਣੀ ਦੇਵੀ ਉਸ ਪਾਸ ਨੌਕਰੀ ਕਰਨ ਆਈ। ਅਤਿ ਨਿਮਰਤਾ ਸਹਿਤ ਬੇਨਤੀ ਕੀਤੀ, ਰਾਜੇ ਨੇ ਕ੍ਰਿਪਾਲਤਾ ਕਰਕੇ ਰੱਖ ਲਈ, ਰਹਿਣ ਲਗੀ ਰਚ ਮਿਚ ਗਈ। ਦੇਵੀ ਨੇ ਇਕ ਦਿਨ ਚਮਤਕਾਰ ਦਿਖਾਇਆ, ਉਸ ਜੈਸੇ ਬੇਅੰਤ ਰਾਜੇ ਬਣਾ ਦਿੱਤੇ, ਰਸੋਈਏ ਨੇ ਪ੍ਰਸ਼ਾਦਿ ਤਿਆਰ ਕੀਤਾ ਤਾਂ ਹੈਰਾਨ ਹੋ ਗਿਆ ਕਿਸਨੂੰ ਪ੍ਰਸ਼ਾਦ ਛਕਾਵੇ, ਅੰਤ ਵਜ਼ੀਰ ਪਾਸ ਗਿਆ ਤੇ ਸਾਰੀ ਵਿਥਿਆ ਸੁਣਾਈ। ਵਜ਼ੀਰ ਨੇ ਯੱਖਣੀ ਦੇਵੀ ਦਾ ਮੰਤਰ ਖਾਣੇ ਵਾਲੇ ਕਮਰੇ ਦੇ ਬੂਹੇ ਤੇ ਬੰਨ ਦਿੱਤਾ ਅਤੇ ਸਾਰੇ ਰਾਜਿਆਂ ਨੂੰ ਪ੍ਰਸ਼ਾਦ ਛਕਣ ਲਈ ਬੇਨਤੀ ਕੀਤੀ, ਮੰਤਰ ਦੇ ਅਸਰ ਨਾਲ ਦੂਜੇ ਸਭ ਰਾਜੇ ਭਸਮ ਹੁੰਦੇ ਗਏ। ਕੇਵਲ ਅਸਲੀ ਰਾਜਾ ਹੀ ਦਸਤਰ ਖਾਨ ਤਾਂਈ ਪਹੁੰਚਿਆ, ਰਾਜਾ ਯਖਣੀ ਉਤੇ ਬਹੁਤੇ ਗੁਸੇ ਹੋਇਆ ਅਤੇ ਯਖਣੀ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਇਸੇ ਤਰ੍ਹਾਂ ਈਸ਼ਵਰ ਰਾਜਾ ਹੈ ਅਤੇ ਮਾਇਆ ਯਖਣੀ ਹੈ, ਮਾਇਆ ਨੇ ਈਸ਼ਵਰ ਨੂੰ ਕਿਹਾ ਕਿ ਮੈਨੂੰ ਅਪਣੇ ਆਸਰੇ ਰੱਖ ਲੈ ਮੈਂ ਬਹੁਤ ਚਮਤਕਾਰ ਦਿਖਾਵਾਂਗੀ। ਈਸ਼ਵਰ ਨੇ ਮਾਯਾਂ ਨੂੰ ਅੰਗੀਕਾਰ ਕੀਤਾ ਮਾਯਾ ਨੇ ਜਦ ਆਪਣਾ ਬਲ ਦਿਖਾਇਆ ਤਾਂ ਆਪਣੀ ਪ੍ਰਬਲਤਾ ਵਿਚ ਤਿੰਨ ਗੁਣ, ਪੰਜ ਤੱਤ, ਚਾਰ ਖਾਣੀਆਂ ਆਦਿ ਜਗਤ ਅਨੇਕ ਪ੍ਰਕਾਰ ਰਚ ਕੇ ਈਸ਼ਵਰ ਨੂੰ ਨਾਨਾ ਪੁਨੇ ਵਿਚ ਭਰਮਾ ਦਿੱਤਾ। ਸ਼ੁਧ ਮਨ ਰਸੋਈਆ ਹੈ ਸਤਿਗੁਰੂ ਰੂਪ ਵਜ਼ੀਰ ਪਾਸ ਗਿਆ ਤਾਂ ਸਤਿਗੁਰ ਨਾਨਕ ਦੇਵ ਜੀ ਨੇ ਸਤਿਨਾਮ ਦਾ ਮੰਤਰ ਰੂਪੀ ਉਪਦੇਸ਼ ਗੁਰਬਾਣੀ ਦੁਆਰਾ ਦਿੱਤਾ, ਵਿਸ਼ੇ ਵਿਕਾਰਾਂ ਨੂੰ ਲੰਘ ਕੇ ਪ੍ਰਾਣ ਤੇ ਬੁਧੀ ਆਦਿ ਸਭ ਨੂੰ ਅਸੱਤ ਜਾਣ ਕੇ ਇਸ ਤੋਂ ਪਰੇ ਸਤਿਨਾਮ ਦਾ ਗਿਆਨ ਕਰਵਾਂਦਾ ਹੈ।

ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥ (੩੫੪)

ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥ (੫੧)

ਸਤਿ ਵਸਤੂ ਦਾ ਗਿਆਨ ਹੋਇਆ ਤਾਂ ਮਾਯਾ ਦਾ ਵਿਸਾਹ ਨਾ ਕੀਤਾ ਤੇ ਮਨੋ ਵਿਸਾਰ ਛੱਡਿਆ ਕਿਉਂ ਜੋ ਏਹੀ ਪਰਦੇ ਪਾਂਉਦੇ ਹਨ ਏਹੀ ਇਸ ਦਾ ਦੇਸ਼ ਨਿਕਾਲਾ ਹੈ।

## ਨਾਮ ਦਾ ਨਿਵਾਸ

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥(੫੬੦)

## ਗ੍ਰਿਹਸਤ ਧਰਮ ਵਿਚ ਰਹਿ ਕੇ ਭਗਤੀ

ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥ ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥ ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥ ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ ੮ ॥(੯੩੯)

= ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥ (੨੬)

ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥ (੨੬)

## ਨਿਰਲੇਪਤਾ

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥ ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥(੯੩੮)

## ਉਚਾ ਆਦਰਸ਼

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥

ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥(੧੦੧੨)

ਸਭ ਮਨੁਖ ਵਾਹਿਗੁਰੂ ਰੂਪ ਹੈ।

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥ ੨ ॥

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥ ੩ ॥(੩੨੪)

ਗੁਰਬਾਣੀ ਹੀ ਗੁਰੂ ਹੈ।

ਕਿਸੇ ਆਦਮੀ ਨੂੰ ਹਲਕਿਆ ਕੁੱਤਾ ਵੱਢ ਗਿਆ ਤਾਂ ਇਕ ਹਕੀਮ ਨੇ ਉਸ ਦਾ ਇਲਾਜ ਕੀਤਾ। ਕੁਝ ਕਾਲ ਪਾ ਕੇ ਬਹੁਤੇ ਕੁੱਤੇ ਹਲਕ ਗਏ। ਬਹੁਤੇ ਆਦਮੀ ਕੱਟੇ ਗਏ, ਬਹੁਤ ਆਦਮੀ ਹਲਕ ਗਏ। ਇਕ ਬੰਦੇ ਨੂੰ ਹਲਕੇ ਕੁੱਤੇ ਦਾ ਮੰਤਰ ਯਾਦ ਸੀ। ਪਰ ਜੇ ਇਕ ਆਦਮੀ ਨੂੰ ਮੰਤਰ ਸੁਣਾਉਂਦਾ, ਬਾਕੀ ਦੇ ਮਰ ਜਾਂਦੇ। ਸੋ ਉਸ ਨੇ ਸਾਰਿਆਂ ਨੂੰ ਇਕੱਠਿਆਂ ਕਰਕੇ ਨਗਾਰੇ ਦੀ ਅਵਾਜ਼ ਨਾਲ ਇਕ ਉਚੀ ਥਾਂ ਖਲੋ ਕੇ ਸਭ ਨੂੰ ਮੰਤਰ ਸੁਣਾਇਆ। ਜਿਥੋਂ ਤਾਂਈ ਅਵਾਜ ਗਈ ਸਾਰਿਆਂ ਦਾ ਹਲਕ ਦੂਰ ਹੋ ਗਿਆ।

ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥

ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥ ੭ ॥ ॥ (੯੮੩)

ਪੁਰਾਤਨ ਜੁਗਾਂ ਵਿਚ ਹਲਕੇ ਕੁੱਤੇ ਘਟ ਸਨ। ਇਸ ਲਈ ਆਦਮੀ ਵੀ ਘਟ ਹਲਕਦੇ ਸਨ। ਸਤਿਜੁਗ, ਦੁਆਪਰ, ਤ੍ਰੇਤੇ ਵਿਚ ਲੋਕ ਸੁਭਾਵਿਕ ਚੰਗੇ ਸਨ। ਵਿਸ਼ੇ ਵਿਕਾਰਾਂ ਦੇ ਵਿਰਲੇ ਵਿਰਲੇ ਹਲਕੇ ਕੁੱਤੇ ਵਿਰਲੇ ਵਿਰਲੇ ਆਦਮੀਆਂ ਨੂੰ ਕਟਦੇ ਸਨ ਅਤੇ ਇਕ ਇਕ ਅਵਤਾਰ ਉਪਦੇਸ਼ ਦੇ ਕੇ ਉਧਾਰ ਕਰਦਾ ਰਿਹਾ, ਪ੍ਰੰਤੂ ਕਲਯੁਗ ਵਿਚ ਵਿਸ਼ੇ ਵਿਕਾਰਾਂ ਰੂਪੀ ਕੁੱਤੇ ਬਹੁਤ ਵਧ ਗਏ ਸਨ ਤੇ ਇਨ੍ਹਾਂ ਨੇ ਸਾਰੇ ਸੰਸਾਰ ਨੂੰ ਹੀ ਮੂੰਹ ਪਾ

ਛੱਡਿਆ ਸੀ, ਕੂੜ ਪ੍ਰਧਾਨ ਸੀ। ਜਿਵੇਂ ਚੰਦ ਮੱਸਿਆ ਦੀ ਰਾਤ ਨੂੰ ਅਲੋਪ ਹੋ ਜਾਂਦਾ ਹੈ। ਉਸੇ ਤਰਾਂ ਸੱਚ ਅਲੋਪ ਹੋ ਗਿਆ ਸੀ, ਧਰਮ ਖੰਭ ਲਾ ਕੇ ਉੱਡ ਗਿਆ ਸੀ ਇਸ ਅਗਿਆਨ ਰੂਪੀ ਹਨੇਰੇ ਵਿਚ ਸਤਿਗੁਰ ਨਾਨਕ ਦੇਵ ਜੀ ਨੇ ਦੇਖਿਆ ਕਿ ਸਭ ਹਲਕੇ ਹੋਏ ਹਨ ਗੁਰਬਾਣੀ ਮੰਤਰ ਲੈ ਕੇ ਕੀਰਤਨ ਰੂਪੀ ਢੋਲ ਨਾਲ ਸਭ ਦੇ ਹਲਕ ਦੂਰ ਦਰ ਦਿੱਤੇ, ਸਤਿਗੁਰਾਂ ਨੇ ਕੰਨਾਂ ਵਿਚ ਮੰਤਰ ਸੁਣਾ ਕੇ ਇਕੱਲੇ ਦੁਕੱਲੇ ਦਾ ਉਧਾਰ ਨਹੀਂ ਕੀਤਾ, ਸਗੋਂ ਸਾਰੇ ਸੰਸਾਰ ਨੂੰ ਤਾਰਿਆ।

**ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ। (ਅੰ:ਕੀਰਤਨ 242)**

ਬਾਬਾ ਜੀ ਦਾ ਉਪਦੇਸ਼ ਚਹੁੰ ਵਰਨਾਂ ਨੂੰ ਸਾਂਝਾ ਸੀ ਜੋ ਵੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਭਰੇ ਦੀਵਾਨ ਵਿਚ ਵਾਹਿਗੁਰੂ ਮੰਤਰ ਸੁਣਦਾ ਹੈ, ਮੰਨਦਾ ਹੈ, ਉਸ ਦਾ ਹਲਕ ਦੂਰ ਹੋ ਜਾਂਦਾ ਹੈ। ਫਿਰ ਸਤਿਗੁਰਾਂ ਨੇ ਇਸ ਮੰਤਰ ਨੂੰ ਲੁਕੋ ਕੇ ਨਹੀ ਰੱਖਿਆ, ਗੁਰਬਾਣੀ ਗੁਰਮੰਤਰ ਹੈ ਮੂਲਮੰਤਰ ਇਸ ਦੀ ਜੜ੍ਹ ਹੈ। ਬਸ ਜਪੋ, ਅਭਿਆਸ ਕਰੋ ਤੇ ਕਮਾਲ ਤੇ ਪਹੁੰਚ ਜਾਉ।ਸੋ ਇਸ ਗੁਰਮੰਤਰ ਨੂੰ ਅਸੀਂ ਇਕ ਕੁੱਜੇ ਰੂਪੀ ਮਨ ਵਿਚ ਉਸ ਦੇ ਉਪਰ ਦੇਹਧਾਰੀ ਗੁਰੂ ਦਾ ਠੱਪਾ ਲਾ ਕੇ ਬੰਦ ਨਹੀਂ ਕਰ ਸਕਦੇ ਇਸ ਦੀ ਸਭ ਨੂੰ ਖੁਲ ਹੈ :-

**ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ (੭੪੪)**

ਜਿਸ ਤਰਾਂ ਬਿਜਲੀ ਦੇ ਇੰਜਨ ਦੀ ਸਾਰੀ ਬਿਜਲੀ ਨੂੰ ਯਕਲਖਤ ਇਕ ਅੰਡੇ (ਬਲਬ) ਵਿਚ ਨਹੀਂ ਲਿਆ ਸਕਦੇ। ਉਸੇ ਤਰਾਂ ਗੁਰਬਾਣੀ ਗੁਰੂ ਹੈ। ਜਿਸ ਨੂੰ ਦਸ਼ਮੇਸ਼ ਪਿਤਾ ਜੀ ਨੇ ਥਾਪਿਆ ਹੈ ਪੰਜ ਪਿਆਰੇ ਵਜ਼ੀਰ ਹਨ। ਸਾਧ ਸੰਗਤ ਉਸ ਦਾ ਦਰਬਾਰ ਹੈ। ਉਂਝ ਕਮਾਈ ਵਾਲੇ ਸਾਰੇ ਸਿੰਘ ਗੁਰੂ ਦਾ ਹੀ ਰੂਪ ਹਨ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਬਾ ਦੀਪ ਸਿੰਘ ਜੀ ਪਰ ਇਨ੍ਹਾਂ ਅਜਰ ਵਸਤੂ ਨੂੰ ਜਰਿਆ। ਗੁਰੂ ਵਿਚ ਅਭੇਦ ਹੋ ਕੇ ਵੀ ਸਿਖ ਬਣਨਾਂ ਅੱਛਾ ਸਮਝਿਆ, ਜੈਸੇ ਭਾਈ ਪਾਰੋ ਜੁਲਕਾ ਜੀ।

ਗੁਰਬਾਣੀ ਗੁਰੂ ਲਈ ਇਤਿਹਾਸਕ ਪ੍ਰਮਾਣ :-

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ ॥9॥**

**ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ (੩੮੭)**

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥ (੫੩)**

**ਪ੍ਰਭ ਨਾਨਕ ਨਾਨਕ ਨਾਨਕ ਮਈ ॥੮॥ (੧੧੫੭)**

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥ (੭੫੦)**

**ਕਲਿ ਤਾਰਣ ਗੁਰੁ ਨਾਨਕ ਆਇਆ॥23॥ ( ਅੰ:ਕੀਰਤਨ 238)**

**ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥**

**ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥(੭੬੩)**

**ਪੋਥੀ ਪਰਮੇਸਰ ਕਾ ਥਾਨੁ ॥ (੧੨੨੬)**

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੫ ॥(੯੮੨)

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥ (920)

ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ (920)

ਗੁਰੂ ਗਰੰਥ ਕਲਜੁਗ ਭਇਓ ਸ੍ਰੀ ਗੁਰੂ ਰੂਪ ਮਹਾਨ॥(ਗੁਰ ਬਿਲਾਸ ਪਾ: ੬)

ਗੁਰ ਦਰਸ ਜਿਹ ਦੇਖਨਾ ਸ੍ਰੀ ਗਰੰਥ ਦਰਸਾਇ॥

ਬਾਤ ਕਰਨ ਗੁਰ ਸੋਂ ਚਹੈਂ ਪੜੈ ਗਰੰਥ ਮਨ ਲਾਇ॥

ਭਾਈ ਨੰਦ ਲਾਲ ਜੀ ਨਾਲ ਪ੍ਰਸ਼ਨ ਉਤਰ :-

ਤੀਨ ਰੂਪ ਹੈ ਮੋਹਿ ਕੇ ਸੁਣੋ ਨੰਦ ! ਚਿਤ ਲਾਇ॥

ਨਿਰਗੁਣ, ਸਰਗੁਣ, ਗੁਰ ਸ਼ਬਦ ਕਹੋ ਤੋਹਿ ਸਮਝਾਇ॥

ਭਾਈ ਚੌਪਾ ਸਿੰਘ ਗੁਰੂ ਦਾ ਖਿਡਾਵਾ :-

ਪਿੰਡ ਵਿਚ ਗੁਰ ਅਸਥਾਨ ਬਣਾਉ। ਗੁਰੂ ਗਰੰਥ ਅਸਥਾਪਨ ਕਰੋ ਤੇ ਆਗਿਆ ਗੁਰ ਗਰੰਥ ਜੀ ਦੀ ਮੰਨੋ।

ਗੁਰੁ ਸਿਖੁ ਸਿਖੁ ਗੁਰੁ ਹੈ ਏਕੋ ਗੁਰ ਉਪਦੇਸੁ ਚਲਾਏ ॥ (੪੪੪)

ਨਾਮ ਕੇ ਧਾਰੇ ਸਗਲੇ ਜੰਤ ॥(੨੮੪)

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥

ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥(੫੯੪)

## ਪੰਜਾਂ ਤੋਂ ਮੰਤਰ ਕਿਉਂ ਜਰੂਰੀ ਹੈ।

1. ਇਕੁ ਸਿਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ। (ਵਾਰ 13 ਪਉੜੀ 19)

2. ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰ ਵਿਹਾਣਾ। (ਵਾਰ 7 ਪਉੜੀ 5)

3. ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ। (ਵਾਰ 7 ਪਉੜੀ 5)

5. ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ। (ਵਾਰ 29 ਪਉੜੀ 6)

ਇਕਲਾ ਆਪਣੀ ਮਰਜ਼ੀ ਨਾਲ ਉਪਦੇਸ਼ ਦੇ ਕੇ ਗੁਰੂ ਆਸ਼ੇ ਤੋਂ ਬਿਪਰੀਤ ਕਰ ਸਕਦਾ ਹੈ।

## ਸੂਰਜ ਪ੍ਰਕਾਸ਼

ਸਿੰਘ ਸੁ ਰਹਿਤ ਪੰਜ ਜਹ ਮਿਲੇਂ॥ ਮਮ ਸਰੂਪ ਸੋ ਦੇਖਹੁ ਭਲੇ॥

ਭੋਜਨ ਛਾਦਨਿ ਤਿਨ ਜੋ ਦੇਇ ॥ਮੋ ਕਹੁ ਪਹੁਚਾਵਤ ਸਿਖ ਸੇਇ॥

ਮਨਹੁ ਕਾਮਨਾਂ ਤਿਨ ਤੇ ਪ੍ਰਾਪਤ॥ ਸ਼ਰਧਾ ਧਰੇ ਚਿਤ ਦੁਖ ਖਾਪਤ॥

ਸਿਖ ਪੰਚਨ ਮਹਿ ਮੇਰੋ ਵਾਸਾ, ਪੂਰਨ ਕਰੋਂ ਧਰਹਿ ਜੇ ਆਸਾ ॥

ਪੰਚ ਪਰਵਾਣ ਪੰਚ ਪਰਧਾਨੁ ॥(੩)

ਇਥੇ ਇਕ ਆਦਮੀ ਦੇ ਹੁਕਮ (Autocracy) ਜਾਂ (Aristocracy)ਨੂੰ ਕੋਈ ਥਾਂ ਨਹੀ।

## ਕੁਰਬਾਣੀ ਤਿਨਾ ਗੁਰਸਿਖਾ ਭਾਇ ਭਗਤਿ ਗੁਰਪੁਰਬ ਕਰੰਦੇ। (ਅੰ: ਕੀਰਤਨ 625)

ਪੰਜਾਂ ਪਿਆਰਿਆਂ ਦੇ ਨਾਮਾਂ ਤੋਂ ਸਿੱਖਿਆ

1.ਦਇਆ ਤੋਂ ਦਇਆ ਧਾਰਨ ਕਰਨੀ

ਧੌਲੁ ਧਰਮੁ ਦਇਆ ਕਾ ਪੂਤੁ ॥(੩)

ਤਥਾ: ਤੁਲਸੀ ਦਾਸ ਨੇ ਕਿਹਾ ਹੈ :-

ਦਇਆ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ।

ਤੁਲਸੀ ਦਇਆ ਨ ਛੋਡੀਏ, ਜਬ ਲਗ ਘਟਿ ਮਹਿ ਪ੍ਰਾਣ॥

2. ਧਰਮ ਤੋਂ ਧਰਮ ਦੇ ਧਾਰਨੀ ਹੋਣਾਂ। ਦਇਆ ਵਾਲੇ ਵਿਚ ਧਰਮ ਜਰੂਰ ਹੋਵੇਗਾ।

3. ਮੁਹਕਮ ਤੋਂ ਇਰਾਦੇ ਦਾ ਮਜਬੂਤ ਬਣਨਾ ਹੈ। ਜਿਹੜਾ ਇਰਾਦੇ ਦਾ ਬਲੀ ਹੋਵੇਗਾ ਉਹ ਹਿੰਮਤੀ ਜਰੂਰ ਹੋਵੇਗਾ।

4. ਹਿੰਮਤ ਤੋਂ ਹਿੰਮਤ ਗੁਣ ਧਾਰਨ ਕਰੇਗਾ, ਉਹ ਪੰਜਵੇਂ ਸਾਹਿਬ ਦੇ ਯੋਗ ਹੋ ਕੇ ਭਾਵ ਆਗਿਆ ਦਾ ਪਾਲਣ ਕਰਕੇ ਸਾਹਿਬ ਬਨ ਜਾਵੇਗਾ।

## ਪੰਜ ਕਕਾਰਾਂ ਤੋਂ ਸਿੱਖਿਆ

ਪੰਜ ਕੱਕੇ ਕਿਉਂ ਜਰੂਰੀ ਹਨ? ਗੁਰੂ ਦਾ ਹੁਕਮ ਹੈ ਇਹ ਉਤਰ ਹੀ ਕਾਫੀ ਹੈ।

1. ਕਛਹਿਰਾ : ਜਤ ਦੀ ਨਿਸ਼ਾਨੀ ਹੈ।

2. ਕੜਾ :ਸੰਤੋਖੀ ਹੋਣ ਦਾ ਚਿੰਨ ਹੈ। ਹਿਰਸ ਤਮਾ ਤੋਂ ਵਰਜੇ ਰਹਿਣ ਦੀ ਨਿਸ਼ਾਨੀ ਹੈ।

3. ਕੇਸ : ਵਾਹਿਗੁਰੂ ਵੱਲ ਸਿੱਧੇ ਹੋਣ ਦੀ ਨਿਸ਼ਾਨੀ ਹੈ।

4. ਕੰਘਾ : ਸਾਡੇ ਮਨ ਦੀਆਂ ਸਾਰੀਆਂ ਉਲਝਾਂਵਾਂ ਤੇ ਵਿਸ਼ੇ ਵਿਕਾਰਾਂ ਦੇ ਮੁਰਦੇ ਵਾਲਾਂ ਤੋਂ ਮਨ ਦੇ ਸਾਫ ਹੋਣ ਦਾ ਚਿੰਨ ਹੈ ।

5. ਤਲਵਾਰ : ਸਾਡੀ ਅਣਖ ਸੂਰਬੀਰਤਾ ਤੇ ਸ੍ਵੈਮਾਨ ਦੀ ਨਿਸ਼ਾਨੀ ਹੈ ਜਾਂ ਕਹੋ ਕਾਲ ਦੀ ਚਿਤਾਵਨੀ ਹੈ ਜੇ ਇੰਨ੍ਹਾਂ ਗੁਣਾਂ ਦਾ ਧਾਰਨੀ ਨਹੀਂ ਫਿਰ ਦਿਖਾਵੇ ਮਾਤਰ ਭੇਖੀ ਹੀ ਹੈ।

## ਸਤ ਦੀ ਪਕੜ ਕਿਵੇਂ ਕਰੇ ?

ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ ॥(੯੭੨)

ਪ੍ਰਮਾਣ :- ਜਿਵੇਂ ਕਿਸੇ ਆਦਮੀ ਪਾਸੋਂ ਖੰਡ, ਰੇਤ ਵਿਚ ਡੁੱਲ ਗਈ। ਉਸ ਤੋਂ ਚੁਕੀ ਨਾ ਜਾਵੇ ਪ੍ਰੰਤੂ ਕੀੜੀਆਂ ਚੁਕ ਕੇ ਲਈ ਜਾਣ, ਆਖਿਰ ਉਸ ਨੇ ਖੰਡ ਰੇਤ ਪਾਣੀ ਵਿਚ ਘੋਲ ਕੇ ਪਾਣੀ ਨਿਤਾਰ ਕੇ ਪਾਣੀ ਕਾੜ੍ਹ ਕੇ ਢੇਰ ਖੰਡ ਬਣਾ ਲਈ।

(ਦਾਦ੍ਰਿਸ਼ਟਾਂਤ): ਹਰੀ ਖੰਡ ਹੈ, ਰੇਤ ਮਾਇਆ ਹੈ। ਰੇਤ ਵਿਚ ਖੰਡ ਨੂੰ ਮਿਲਾ ਦੇਣਾ, ਹਰੀ ਨੂੰ ਮਾਇਆ ਮੋਹ ਵਿਚ ਭੁੱਲ ਜਾਣਾ ਹੈ। ਸਤ ਸੰਗਤ ਰੂਪੀ ਕੜਾਹੀ ਵਿੱਚ ਪਾ ਕੇ ਪ੍ਰੇਮ ਦਾ ਪਾਣੀ ਪਾਇਆ। ਪ੍ਰੇਮ ਰੂਪ ਹੋਣਾਂ ਰੇਤ ਤੋਂ ਨਿਆਰਾ ਹੋਣਾਂ ਹੈ। ਅੰਗਰੇਜ਼ੀ ਵਾਲੇ ਕਹਿੰਦੇ ਹਨ :- "God is Love" ਰੱਬ ਪ੍ਰੇਮ ਹੈ, ਹਕੀਕੀ ਪ੍ਰੇਮ ਦੀ ਗੱਲ ਹੈ। ਸੋ ਪ੍ਰੇਮ ਰੂਪ ਹੋਣਾਂ ਖੰਡ ਦਾ ਪਾਣੀ ਵਿਚ ਮਿਲਣਾਂ ਹੈ। ਦੇਹ ਅਭਿਮਾਨ ਰੂਪੀ ਲੱਕੜਾਂ ਸਾੜ ਕੇ ਵਿਚਾਰ ਰੂਪੀ ਅਗਨੀ ਨਾਲ ਆਤਮਾ ਨੂੰ ਪ੍ਰਾਪਤ ਹੋ ਜਾਣਾ ਖੰਡ ਦਾ ਪਾਣੀ ਤੋਂ ਵੱਖਰਾ ਹੋ ਕੇ ਆਪਣੇ ਸਰੂਪ ਵਿਚ ਆਉਣਾ ਹੈ। ਅਥਵਾ ਬ੍ਰਹਮਾਕਾਰ ਬਿਰਤੀ ਨਿਮਰਤਾ ਰੂਪੀ ਕੀੜੀ ਨੇ ਮਾਇਆ ਰੇਤ ਵਿਚੋਂ ਆਤਮਾਨੰਦ ਰੂਪੀ ਖੰਡ ਨੂੰ ਪ੍ਰਾਪਤ ਕਰਨਾਂ ਹੈ।

ਸਤਸੰਗਤ ਤੋਂ ਬਿਨਾਂ ਗੁਰਬਾਣੀ ਦੀ ਸਾਰ ਨਹੀਂ ਆਂਉਦੀ।

ਪ੍ਰਮਾਣ- ਇਕ ਕੀੜੀ ਨੇ ਮਿਸ਼ਰੀ ਦੇ ਢੇਰ ਨੂੰ ਵੇਖਿਆ। ਬਾਕੀ ਕੀੜੀਆਂ ਨੂੰ ਜਾ ਕੇ ਕਿਹਾ- ਕਿ ਮੈਂ ਮਿਸ਼ਰੀ ਦਾ ਢੇਰ ਵੇਖ ਕੇ ਆਈ ਹਾਂ। ਭਾਵ ਮਿਠੇ ਰਸ ਦਾ ਪਹਾੜ ਵੇਖ ਕੇ ਆਂਈ ਹਾਂ, ਆਉ ਤੁਸੀਂ ਵੀ ਆਉ। ਉਹ ਵਿਚਾਰੀਆਂ ਲਿੱਦ ਵਿਚ ਭਰਮਦੀਆਂ ਫਿਰਦੀਆਂ ਗਈਆਂ। ਮਿੱਠੇ ਦਾ ਰਸ ਕਿਸੇ ਨੂੰ ਨਾ ਆਇਆ। ਪਹਿਲੀ ਕੀੜੀ ਸਮਝ ਗਈ ਕਿ ਲਿੱਦ ਵਾਲੇ ਮੂੰਹ ਹਨ, ਸੋਚ ਕੇ ਸਭਨਾਂ ਨੂੰ ਗਿੱਲੇ ਥਾਂ ਵਿਚ ਦੀ ਲੰਘਾਇਆ। ਜਿਸ ਨਾਲ ਮੂੰਹ ਸਾਫ ਹੋ ਗਏ ਫੇਰ ਅਨੰਤ ਰਸ ਆਇਆ। ਇਸੇ ਤਰ੍ਹਾਂ ਸਾਰੇ ਸ਼ਾਸਤ੍ਰ ਦਾ ਤੱਤ ਕੱਢ ਕੇ ਗੁਰੂ ਜੀ ਨੇ ਬਾਣੀ ਰੂਪੀ ਮਿਸ਼ਰੀ ਦਾ ਪਹਾੜ ਬਣਾਇਆ ਹੈ। ਭਗਤੀ ਸਹਿਤ ਜੀਵ ਉਹ ਪਹਿਲੀ ਕੀੜੀ ਹੈ, ਬਾਕੀ ਕੀੜੀਆਂ ਸਭ ਸੰਸਾਰੀ ਜੀਵ ਹਨ। ਵਿਸ਼ੇ ਵਾਸ਼ਨਾਂ ਰੂਪੀ ਲਿੱਦ ਨਾਲ ਮੂੰਹ ਭਰੇ ਪਏ ਹਨ। ਵੈਰਾਗ ਰੂਪੀ ਪਾਣੀ ਨਾਲ ਧੋਣ ਤਾਂ ਅਸਲੀ ਅਨੰਦ ਹੋਵੇ, ਏਹੋ ਹਾਲ ਸਾਡੇ ਗੁਰਬਾਣੀ ਉਤੇ ਨਿਸਚੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਆਦਰ ਦਾ ਹੈ।

## ਪ੍ਰਮਾਣ ਦੁਰਲਭਤਾ ਦਾ

ਇਕ ਰਾਜੇ ਨੇ ਆਪਣੇ ਸ਼ਹਿਰ ਵਿਚ ਪਰਜਾ ਦੇ ਸੁਖ ਲਈ ਬਹੁਤ ਨਿਯਮ ਬਣਾਏ। ਪ੍ਰੰਤੂ ਉਸ ਦੇ ਭਰਾ ਭਾਈਆਂ ਤੇ ਨਿਕਟ ਵਰਤੀਆਂ ਨੇ ਨਾਂ ਮੰਨੇ, ਪਹਿਲਾਂ ਤਾਂ ਸਭ ਨੂੰ ਦੇਸ਼ ਨਿਕਾਲਾ ਦੇ ਦਿੱਤਾ ਪਰ ਫਿਰ ਮਿਹਰ ਕੀਤੀ ਇਕ ਵੱਡਾ ਸਾਰਾ ਬਾਗ ਉਨ੍ਹਾਂ ਦੇ ਰਹਿਣ ਲਈ ਦੇ ਦਿੱਤਾ ਕਿ ਉਥੇ ਰਹਿ ਕੇ ਗੁਜਾਰਾ ਕਰਿਆ ਕਰਨ, ਕਈਆਂ ਨੇ ਤਾਂ ਹੱਥ ਪੈਰ ਹੀ ਨਾਂ ਹਿਲਾਏ ਤੇ ਭੁਖੇ ਮਰਦੇ ਪ੍ਰਾਣ ਤਿਆਗ ਗਏ। ਬਹੁਤ ਸਾਰੇ ਲੱਕੜੀਆਂ ਕੱਟ ਕੱਟ ਕੇ ਵੇਚਣ ਲੱਗੇ ਅਤੇ ਗੁਜਾਰਾ ਕਰਨ ਲੱਗੇ, ਕਈਆਂ ਨੇ ਉਸੇ ਵਿਚੋਂ ਚੰਨਣ ਦੇ ਬੂਟੇ ਲੱਭ ਲਏ ਅਤੇ ਸ਼ਾਹੂਕਾਰ ਬਣ ਗਏ ਕਿਸੇ ਨੇ ਫਿਰ ਤੁਰ ਕੇ ਪਾਰਸ ਲੱਭ ਲਿਆ ਜੋ ਸੋਨਾ ਬਣਾਉਣ ਲੱਗ ਪਏ। ਕਿਸੇ ਨੇ ਚਿੰਤਾਮਣੀ ਲੱਭੀ, ਜਿਸ ਤੋਂ ਜੋ ਮੁਰਾਦ ਮੰਗਨ ਪੂਰੀ ਹੋ ਜਾਵੇ। ਰਾਜੇ ਨੇ ਸਭ ਨੂੰ ਬੁਲਾਇਆ, ਚਿੰਤਾਮਣੀ ਵਾਲੇ ਨੂੰ ਰਾਜਾ, ਪਾਰਸ ਵਾਲੇ ਨੂੰ ਵਜ਼ੀਰ ਅਤੇ ਦੂਜਿਆਂ ਨੂੰ ਸ਼ਾਹੂਕਾਰ ਆਦਿ ਬਣਾ ਕੇ ਹਰ ਇਕ ਨੂੰ ਅਪਨਾ ਅਪਨਾ ਹੱਕ ਦੇ ਦਿੱਤਾ। ਇਸੇ ਤਰਾਂ ਰਾਜਾ ਅਕਾਲ ਪੁਰਖ ਹੈ। ਚੇਤੰਨ ਅੰਸ਼ ਹੋਣ ਤੋਂ ਜੀਵ ਸਭ ਸਬੰਧੀ ਤੇ ਭਰਾ ਭਾਈ

ਹੀ ਹਨ। ਰੱਬੀ ਹੁਕਮ ਕਾਨੂੰਨ ਹਨ। ਜਿਨ੍ਹਾਂ ਨੂੰ ਨਾ ਮੰਨੇ ਉਨ੍ਹਾਂ ਨੂੰ ਚੌਰਾਸੀ ਰੂਪ ਉਜਾੜ ਵਿਚ ਛੱਡ ਦਿੱਤਾ। ਮਿਹਰ ਕਰਕੇ ਮਨੁੱਖਾ ਜਨਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਗ ਬਖਸ਼ ਦਿੱਤੇ। ਜਿੰਨਾਂ ਬਾਣੀ ਨਾਂ ਪੜ੍ਹੀ, ਭੁਖੇ ਹੀ ਮਰ ਗਏ। ਜੋ ਪਾਠ ਕਰਕੇ ਗੁਜ਼ਾਰਾ ਕਰਨ ਲੱਗੇ ਉਹ ਲੱਕੜਾਂ ਵੇਚਣ ਵਾਲਿਆਂ ਦੀ ਨਿਆਈਂ, ਬਾਣੀ ਪੜ੍ਹ ਕੇ ਬੈਰਾਗ ਵਿਚ ਆਏ ਤਾਂ ਚੰਨਣ ਨਾਲ ਸ਼ਾਹੂਕਾਰ ਬਣ ਗਏ, ਪਾਰਸ ਦੀ ਵੱਟੀ ਭਗਤੀ ਵਾਲੇ ਵਜ਼ੀਰ ਬਣੇ, ਚਿੰਤਾਮਣੀ ਬ੍ਰਹਮ ਵਿਦਿਆ ਜਿਸ ਨਾਲ ਨਿਜ ਸਰੂਪ ਦੀ ਪਾਤਸ਼ਾਹੀ ਪਾ ਲਈ।

## ਭਰਮ ਦੀ ਨਵਿਰਤੀ ਤੋਂ ਪ੍ਰਾਪਤੀ

ਜਿਵੇਂ ਮਹਾਂਪੁਰਸ਼ਾਂ ਨੂੰ ਇਕ ਜੋਗੀ ਸੰਤ ਨੇ ਪ੍ਰਸ਼ਨ ਕੀਤਾ, ਭਰਮ ਸਬੰਧੀ ਵਿਚਾਰ ਦੱਸੋ। ਸੰਤ ਜੀ ਨੇ ਕਿਹਾ ਆਪ ਗਿਆਨੀ ਵੀ ਤੇ ਸੰਤ ਵੀ ਹੋ, ਭਰਮ ਦੀ ਉਤਪਤੀ ਤੇ ਹੋਰ ਇਸ ਦਾ ਮੂਲ ਆਦਿ ਵੀ ਤੁਸੀਂ ਜਾਣਦੇ ਹੋ ਤਾਂ ਕਿਰਪਾ ਕਰਕੇ ਦੱਸ ਦਿਉ। ਪਰ ਜੇ ਮੈਂ ਕੇਵਲ ਇਤਨਾਂ ਹੀ ਸਮਝਿਆ ਹਾਂ ਜਿਵੇਂ ਕਿਸੇ ਆਦਮੀ ਦੀ ਝੋਲੀ ਵਿਚ ਸਰਪ ਡਿੱਗ ਪਵੇ, ਜੇਕਰ ਉਹ ਸੋਚਣ ਲੱਗ ਪਵੇ ਕਿ ਇਹ ਕਿਥੋਂ ਆਇਆ ਹੈ? ਕਿਸ ਤਰ੍ਹਾਂ ਆਇਆ ਹੈ? ਕਿਸ ਕਾਰਣ ਆਇਆ ਹੈ? ਤਦ ਨੂੰ ਉਹ ਸਰਪ ਡੰਗ ਜਾਵੇਗਾ ਅਤੇ ਆਦਮੀ ਨੂੰ ਖਾ ਲੇਵੇਗਾ, ਹਾਂ ਜਦੋਂ ਹੀ ਉਸਨੂੰ ਸਪ ਦੇ ਡਿੱਗਣ ਦਾ ਗਿਆਨ ਹੋਇਆ, ਝਟ ਪਟ ਉਸਨੂੰ ਬਾਹਰ ਕੱਢ ਮਾਰਿਆ।ਇਸੇ ਤਰਾਂ ਜਿਸ ਨੂੰ ਭਰਮ ਦਾ ਪਤਾ ਲੱਗ ਜਾਏ ਉਸ ਨੂੰ ਝਟ ਪਟ ਅੰਦਰੋਂ ਬਾਹਰ ਕੱਢ ਦੇਵੇ। ਉਤਪਤੀ ਦੇ ਗਿਆਨ ਪ੍ਰਾਪਤ ਕਰਦਿਆਂ ਆਯੂ ਵਿਹਾ ਜਾਵੇਗੀ, ਡੰਗੇ ਸਰਪ ਵਤ ਰੋਣਾ ਪਵੇਗਾ। ਸੰਤ ਬੜੇ ਪ੍ਰਸੰਨ ਹੋਏ ਆਪ ਦੀ ਵਿਚਾਰ ਬੜੀ ਉਤਮ ਹੈ। ਪ੍ਰੰਤੂ ਵਿਦਵਾਨਾਂ ਨੂੰ ਇਸ ਦੀ ਉਤਪਤੀ ਦੇ ਗਿਆਨ ਤੋਂ ਵੀ ਖਾਲੀ ਨਹੀਂ ਰਹਿਣਾਂ ਚਾਹੀਦਾ।

**ਸੰਤ ਅਤਰ ਸਿੰਘ ਜੀ ਮਸਤੂਆਣਾਂ ਅਤੇ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਵੀਚਾਰ ਗੋਸ਼ਟੀ :-**

ਸੰਤ ਅਤਰ ਸਿੰਘ ਜੀ ਮਹਾਰਾਜ ਨੇ ਦੱਸਿਆ, ਗਿਆਨੀ ਜੀ ਅਸੀਂ ਗੁਰਮੰਤਰ ਦੇ ਆਸਰੇ ਚਿੰਤਾ ਤੋਂ ਅਚਿੰਤ ਹੁੰਦੇ ਹੋਏ ਆਪਣੇ ਨਿਜ ਸਰੂਪ ਵਿਚ 'ਬਿਰਤੀ ਲੀਨ' ਕਰਨ ਦਾ ਤਰੀਕਾ ਕਰਦੇ ਹਾਂ ਹੋਰ ਤੁਸੀਂ ਬਲੀ ਪੁਰਖ ਗਿਆਨ ਆਸਰੇ ਆਪਣੇ ਮਨ ਨੂੰ ਚਿੰਤਾ ਤੋਂ ਅਚਿੰਤ ਕਰਕੇ ਚਿੰਤਾ ਅਚਿੰਤਾ ਰਹਿਤ ਇਨ੍ਹਾਂ ਦਾ ਦ੍ਵੰਦਾਭਾਵ ਕਰਕੇ ਸ੍ਵੈ ਅਨੁਭਵ ਪ੍ਰਕਾਸ਼ ਸਰੂਪ ਵਿਚ ਲੀਨ ਹੋ ਜਾਂਦੇ ਹੋ ਤਾਂ ਸੰਤ ਗਿਆਨੀ ਜੀ ਨੇ ਕਿਹਾ:- ਆਪ ਜੀ ਦਾ ਜੋ ਗੁਰਮੰਤਰ ਕਰਕੇ ਨਿਰਾਧਾਰ ਹੋਣ ਦਾ ਤਰੀਕਾ ਹੈ ਇਹੋ ਸੋਹਣਾਂ ਤੇ ਉਤਮ ਹੈ ਇਸੇ ਨੂੰ ਦਾਸ ਵਰਤਦਾ ਹੈ, ਕਿਉਂਕਿ ਸ਼ਬਦ ਵਿਚ ਸੁਰਤ ਲਗਾ ਕੇ ਨਾਨਾ ਸ਼ਬਦ ਤਿਆਗ ਕੇ ਏਕ ਸ਼ਬਦਾਕਾਰ, ਹੋਈ ਚੰਚਲਤਾ ਤਿਆਗ ਕੇ ਵਿਚਾਰ ਮੇਂ ਸਥਿਤ ਹੋ ਜਾਂਦਾ ਹੈ ਫੇਰ ਕਰਮ ਪੁਣਾ ਤਿਆਗ ਕੇ ਵਿਚਾਰ ਰੂਪ ਹੋਈ ਤਾਂ ਸ਼ਬਦ ਸੁਰਤ ਦਾ ਦੁੰਦ ਨਹੀ ਰਹਿੰਦਾ, ਸ਼ਬਦ ਸੁਰਤ ਸਭ ਮੰਜ਼ਲਾਂ ਲੰਘਾ ਕੇ ਅਸ਼ਬਦ ਰੂਪ ਮੇਂ ਤਿਆਗੀ ਪੁਰਸ਼ ਦੀ ਹਉਮੈ ਲੀਨ ਕਰਕੇ ਆਪ ਨਹੀਂ ਰਹਿੰਦੇ ਜਦੋਂ ਫਿਰ ਬਿਰਤੀ ਗਿਆਨ ਆਵੇ ਤਾਂ ਫੇਰ ਸ਼ਬਦ ਆਸਰਾ ਹੋ ਕੇ ਸਭ ਜਗਤ ਰੂਪ ਨਾਮ ਪ੍ਰਪੰਚ ਦਾ ਬਾਧ ਕਰਦਾ ਰਹਿੰਦਾ ਹੈ। ਅਦ੍ਵੈਤ ਰੂਪ ਪੁਰਖ ਹੋਇਆ, ਦ੍ਵੈਤ ਰੂਪ ਦ੍ਰਿਸ਼ਟ ਤਿਆਗ ਦਿੰਦਾ ਹੈ ਸਭ ਆਪਨਾ ਆਪ ਹੀ ਜਾਂ ਸਭ ਓਹੋ ਹੀ ਓਹੋ ਕੁਝ ਕਹਿ ਲਵੋ ਗਿਆਨ ਸਥਿਤ ਹੋ ਕੇ ਜੀਵਨ ਮੁਕਤਿ ਅਥਵਾ ਬਿਦੇਹ ਮੁਕਤ ਹੋ ਜਾਂਦਾ ਹੈ। ਨਾਵਾਂ ਦਾ ਹੀ ਭੇਦ ਹੈ ਸੋ ਇਸ ਤਰ੍ਹਾਂ ਭਗਤੀ ਦੁਆਰਾ ਅਦ੍ਵੈਤ ਹਾਸਲ ਕਰਨਾਂ ਸਿੱਖ ਧਰਮ ਹੈ। ਧਰਮ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਧਾਰਨਾ।

## ਪ੍ਰਮਾਣ :-

ਇਕ ਬ੍ਰਾਹਮਣ ਨੇ ਵਿਦਿਆ ਪੜ੍ਹੀ ਬੜਾ ਧਨ ਖੱਟਿਆ। ਧਨ ਨੂੰ ਲੈ ਕੇ ਜੰਗਲ ਵਿਚ ਦੀ ਲੰਘ ਰਿਹਾ ਸੀ। ਤਿੰਨ ਚੋਰ ਮਗਰ ਲਗ ਤੁਰੇ, ਚੋਰਾਂ ਵਿਚੋਂ ਇਕ ਬ੍ਰਾਹਮਣ ਸੀ, ਇਕ ਜੱਟ ਤੇ ਇਕ ਚੰਡਾਲ ਸੀ, ਜਦੋਂ

ਤਿੰਨੇ ਜਣੇ ਬ੍ਰਾਹਮਣ ਨੂੰ ਲੁੱਟਣ ਲੱਗੇ ਤਾਂ ਉਸਨੂੰ ਇਕ ਬਚਾਉ ਦਾ ਉਪਾਉ ਸੁਝਿਆ। ਜੱਟ ਤੇ ਬ੍ਰਾਹਮਣ ਨੂੰ ਇਕ ਪਾਸੇ ਕੀਤਾ, ਅੱਡ ਲਿਜਾ ਕੇ ਬ੍ਰਾਹਮਣ ਨੂੰ ਕਹਿਣ ਲੱਗਾ ਤੂੰ ਮੇਰਾ ਜਾਤ ਭਾਈ ਹੈ ਤੇ ਜੱਟ ਨੂੰ ਕਹਿਣ ਲੱਗਾ ਕਿ ਤੂੰ ਮੇਰਾ ਜਜਮਾਨ ਹੈ ਤੁਸੀਂ ਚੰਡਾਲ ਨੂੰ ਧਨ ਕਿਉਂ ਦੇਂਦੇ ਹੋ ? ਦੋਨੋ ਜਣੇ ਰਲ ਕੇ ਵੰਡ ਲਿਆ ਜੇ, ਤੁਸੀਂ ਦੋਨੋਂ ਲੈ ਲਵੋ ਮੈਨੂੰ ਬੇਸ਼ੱਕ ਨਾ ਦਿਆ ਜੇ। ਉਨਾਂ ਚੰਡਾਲ ਨੂੰ ਆਪਣੇ ਨਾਲੋਂ ਨਿਖੇੜ ਦਿੱਤਾ। ਦੋਨੋਂ ਜਣੇ ਬ੍ਰਾਹਮਣ ਕੋਲੋਂ ਧਨ ਮੰਗਣ ਲੱਗੇ ਤਾਂ ਬ੍ਰਾਹਮਣ ਨੇ ਬ੍ਰਾਹਮਣ ਚੋਰ ਨੂੰ ਇਕ ਪਾਸੇ ਕਰਕੇ ਕਿਹਾ ਬ੍ਰਾਹਮਣ ਦਾ ਧਨ ਜੱਟ ਦੇ ਘਰ ਕਿਉਂ ਜਾਵੇ ਤੂੰ ਮੈਨੂੰ ਥੋੜਾ ਦੇ ਦੇਵੀਂ ਆਪਾਂ ਦੋਵੇਂ ਜਣੇ ਰਲ ਕੇ ਜੱਟ ਨੂੰ ਧੱਕੇ ਦੇਈਏ। ਇਸੇ ਤਰਾਂ ਕੀਤਾ ਗਿਆ। ਜੱਟ ਨੂੰ ਧੱਕਾ ਦੇ ਦਿੱਤਾ। ਇਤਨੇ ਚਿਰ ਨੂੰ ਪਿੰਡ ਨੇੜੇ ਆ ਗਿਆ। ਚੋਰ ਬ੍ਰਾਹਮਣ ਨੇ ਧਨੀ ਬ੍ਰਾਹਮਣ ਨੂੰ ਕਿਹਾ ਧਨ ਦੇ ਦੇ, ਉਸ ਨੇ ਪਿੰਡ ਨੇੜੇ ਦੇ ਹੋਂਸਲੇ ਉਤੇ ਨੰਬਰਦਾਰਾਂ ਪਾਸ ਰਿਪੋਟ ਦਾ ਡਰਾਵਾ ਦੇ ਕੇ ਉਸਨੂੰ ਵੀ ਜਵਾਬ ਦੇ ਦਿੱਤਾ ਇਹ ਜੀਵ ਬ੍ਰਹਮ ਦੀ ਜਾਤ ਹੋਣ ਕਰਕੇ ਬ੍ਰਾਹਮਣ ਹੈ।

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥ ੪॥(੮੭੧)**

**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥ (੪੮੫)**

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥ ੪ ॥ (੩੨੪)**

ਤਿੰਨ ਗੁਣ ਸਤੋ, ਰਜੋ, ਤਮੋ ਤਿੰਨ ਚੋਰ ਹਨ, ਤਮੋ ਚੰਡਾਲ ਹੈ, ਰਜੋ ਜੱਟ ਹੈ ਤੇ ਸਤੋ ਬ੍ਰਾਹਮਣ ਹੈ। ਇਸ ਜੀਵ ਪਾਸ ਆਤਮਾ ਧਨ ਹੈ। ਸੰਸਾਰ ਜੰਗਲ ਹੈ। ਜੀਵ ਇਸ ਜੰਗਲ ਵਿਚ ਸਫਰ ਕਰ ਰਿਹਾ ਹੈ। ਆਤਮਾ ਧਨ ਲੁੱਟਣ ਲਈ ਇਹ ਤਿੰਨ ਚੋਰ ਇਸ ਨੂੰ ਚਿੰਬੜੇ ਹੋਏ ਹਨ ਜਦ ਤਕ ਇਹ ਚੋਰ ਪ੍ਰਬਲ ਹਨ ਤਦ ਤੱਕ ਇਹ ਜੀਵ ਅਪਨੇ ਘਰ ਨਹੀਂ ਜਾ ਸਕਦਾ। ਸਤਿਗੁਰ ਦੀ ਸ਼ੁਭ ਸਿੱਖਿਆ ਲੈ ਕੇ ਇਸ ਨੇ ਸੋਚਿਆ ਕਿ ਇਨ੍ਹਾਂ ਤਿੰਨਾਂ ਹੀ ਗੁਣਾਂ ਤੋਂ ਛੁਟਕਾਰਾ ਪਾਇਆ ਜਾਵੇ, ਰਜੋ ਤੇ ਸਤੋ ਦਾ ਆਸਰਾ ਲੈ ਕੇ ਤਮੋ ਜੋ ਤਿਆਗਣ ਜੋਗ ਹੈ ਉਸ ਨੂੰ ਤਿਆਗਿਆ ਹੈ ਜਦੋਂ ਤਮੋਂ ਦਾ ਤਿਆਗ ਹੋਇਆ ਤਾਂ ਰਜੋ ਦੁਖ ਰੂਪ ਜਾਪਿਆ।

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥(੧੫)**

ਇਤਨੇ ਰਸ ਹਨ ਤਾਂ ਸਤੋ ਨੂੰ ਕਿਥੇ ਹਿਸਾ ਮਿਲਦਾ ਹੈ। ਸਤੋ ਦੇ ਆਸਰੇ ਜੀਵ ਨੇ ਰਜੋ ਨੂੰ ਵੀ ਤਿਆਗ ਦਿੱਤਾ ਤਾਂ ਦੁਖ ਦੂਰ ਹੋ ਗਏ ਫੇਰ ਪਿੰਡ ਨੇੜੇ ਆਇਆ ਤਾਂ ਕੁਝ ਹੌਂਸਲਾ ਹੋਇਆ।

**ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥(੩੪੫)**

**ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥(੧੮੬)**

ਆਪ ਤਕੜਾ ਹੋਇਆ ਤਾਂ ਇਸ ਤੋਂ ਉਪਰ ਨਿਰੋਲ ਆਪਣੇ ਸਰੂਪ ਵਿਚ ਆ ਗਿਆ :

ਤ੍ਰਿਗੁਣ ਅਤੀਤ ਚਤੁਰਥ ਗੁਣ ਗੰਮਤਾ ਕੈ ਪੰਜ ਤਤੁ ਲੰਘ ਪਰਮ ਤਤ ਵਾਸੀ ਹੈ ॥

**ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥ (੪੮੪)**

ਤਿੰਨਾਂ ਗੁਣਾਂ ਤੋਂ ਛੁਟਕਾਰਾ ਤਿੰਨਾਂ ਚੋਰਾਂ ਤੋਂ ਛੁਟਕਾਰਾ ਹੈ ਤੇ ਫੇਰ ਆਪਣੇ ਸਰੂਪ ਵਿਚ ਲੀਨ ਰਹਿੰਦਾ ਹੈ। ਫਕੀਰ ਨੂੰ ਹੋਂਦ ਖਤਮ ਕਰਨੀ ਪੈਂਦੀ ਹੈ ।

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥(੧੧੦੨)**

**ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥ ੩ ॥(੬੬੭)**

## ਅਖੰਡ ਪਾਠ

ਜੋਰਦਾਰ ਵਰਸ਼ਾ ਹੈ ਜੋ ਗਿੱਲ ਸੁਕ ਕਰ ਦੇਂਦਾ ਹੈ। ਵਾਯੂ ਮੰਡਲ ਤੇ ਵੀ ਪੂਰਾ ਅਸਰ ਪਾਉਂਦਾ ਹੈ। ਸਹਜ ਪਾਠ ਨਿੰਮੀ ਝੜੀ ਹੈ।

## ਮਨ ਨੂੰ ਵਸ ਕਰਨ ਲਈ ਲੋਹੇ ਚੁੰਬਕ ਦਾ ਦ੍ਰਿਸਟਾਂਤ

ਲੋਹੇ ਨੂੰ ਰੇਤੀ ਨਾਲ ਘਸਾ ਘਸਾ ਕੇ ਰੇਤ ਵਿਚ ਮਿਲਾ ਦਿੱਤਾ ਜਾਂਦਾ ਹੈ। ਉਸ ਨੂੰ ਇਕੱਠਾ ਕਰਨਾ ਅਸੰਭਵ ਹੈ, ਪਰ ਜਦੋਂ ਚੁੰਬਕ ਪੱਥਰ ਨੇੜੇ ਕੀਤਾ ਜਾਂਦਾ ਹੈ ਤਾਂ ਸਾਰਾ ਲੋਹਾ ਚੂਨ ਚੁੰਬਕ ਪੱਥਰ ਦੀ ਖਿੱਚ ਤੋਂ ਇਕ ਥਾਂ ਆ ਜੁੜਦਾ ਹੈ। ਇਹ ਇਕੱਠਾ ਹੋਇਆ ਲੋਹ ਚੂਨ ਬਹੁਤ ਸਾਰੀਆਂ ਬੀਮਾਰੀਆਂ ਨੂੰ ਹਟਾਂਦਾ ਹੈ। ਜੇਕਰ ਕਿਸੇ ਵਿਧੀ ਨਾਲ ਦਵਾਈਆਂ ਵਿਚ ਵਰਤਿਆ ਜਾਵੇ। ਇਸੇ ਤਰਾਂ ਦੁਨੀਆਂ ਦੀ ਵਾਸ਼ਨਾ ਰੇਤੀ ਹੈ, ਮਨ ਲੋਹਾ ਹੈ। ਵਾਸ਼ਨਾਵਾਂ ਇਸ ਨੂੰ ਰਗੜ ਰਗੜ ਕੇ ਖਿਲਾਰ ਦੇਂਦੀਆਂ ਹਨ। ਸ਼ਬਦ, ਸ਼ਪਰਸ਼, ਰੂਪ, ਰਸ, ਗੰਧ ਆਦਿ ਰੇਤ ਵਿਚ ਮਿਲ ਜਾਂਦਾ ਹੈ। ਇਸ ਨੂੰ ਇਕੱਠਾ ਕਰਨਾ ਕਠਨ ਹੈ। ਮਨ ਅੱਖਾਂ ਨੂੰ ਵੇਖਣ ਅਤੇ ਕੰਨਾਂ ਨੂੰ ਸੁਣਨ ਵਿਚ ਲਾ ਦਿੰਦਾ ਹੈ–

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।(ਅੰ:ਕੀਰਤਨ 871)**

**ਇੰਦ੍ਰਯ ਤ੍ਰਿਪਤ ਨਹੀਂ ਹੁੰਦੇ :–**

**ਮਃ ੨ ॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**

**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥(੧੪੭)**

ਇਸ ਤਰ੍ਹਾਂ ਇਕ ਇਕ ਨੇ ਅਪਨੇ ਰੰਗ ਵਿਚ ਲਾ ਛੱਡਿਆ ਹੈ। ਇਨ੍ਹਾਂ ਨੇ ਪ੍ਰਮੇਸ਼ਰ ਦੀ ਭਗਤੀ ਵਿਚ ਇਕੱਠਾ ਹੋ ਕੇ ਇਕ ਰਸ ਲੱਗਣ ਨਾਂ ਦਿੱਤਾ। ਗੁਰ ਸ਼ਬਦ ਚੁੰਬਕ ਪੱਥਰ ਹੈ। ਇਸ ਨਾਲ ਮਨ ਦੀਆਂ ਖਿੰਡੀਆਂ ਹੋਈਆਂ ਵਿਰਤੀਆਂ ਇਕਾਗਰ ਹੋ ਜਾਂਦੀਆਂ ਹਨ। ਇਸ ਤਰਾਂ ਮਨ ਇਕਾਗਰ ਹੋ ਕੇ ਲੋਹ ਚੂਨ ਵਾਂਗੂ ਬਲਵਾਨ ਹੋ ਜਾਂਦਾ ਹੈ। ਜਿਵੇਂ ਲੋਹ ਚੂਨ ਮਾਰ ਕੇ ਮਨੂਰ ਆਦਿ ਅਨੇਕਾਂ ਤਾਕਤਾਂ ਵਾਲੀਆਂ ਦਵਾਈਆਂ ਬਣਦੀਆਂ ਹਨ। ਇਸੇ ਤਰਾਂ ਹੇਠ ਲਿਖੇ ਤਰੀਕੇ ਅਨੁਸਾਰ ਜੇ ਮਨ ਮਾਰਿਆ ਜਾਵੇ ਤਾਂ ਬੇਅੰਤ ਤਾਕਤਾਂ ਪੈਦਾ ਹੁੰਦੀਆਂ ਹਨ। ਸਾਧ ਸੰਗਤ ਰੂਪੀ ਦੁਕਾਨ, ਭਗਤੀ ਕੁਠਾਲੀ, ਦੁਨੀਆਂ ਦੇ ਸੁਆਦ ਲੱਕੜਾਂ, ਤਪ ਰੂਪੀ ਅਗਨੀ, ਲੋਹ ਚੂਨ ਮਨ ਮਾਰਨ ਲਈ ਪਾਇਆ, ਬੈਰਾਗ ਬਿਬੇਕ ਰੂਪੀ ਕੁੱਜਿਆਂ ਵਿੱਚ ਪਾ ਕੇ ਸੰਪਟ ਦਿੱਤਾ। ਪ੍ਰੇਮ ਰੂਪੀ ਮਸਾਲਾ ਵਿਚ ਪਾ ਕੇ ਢਾਲਿਆ ਤੇ ਮਨੂਰ ਬਣ ਗਿਆ। ਇਹ ਮਨੂਰ ਤਿੰਨਾਂ ਤਾਪਾਂ ਨੂੰ ਹਟਾਂਦਾ ਹੈ। ਹੰਕਾਰ ਕ੍ਰੋਧ ਤੇ ਕਾਮ ਨੂੰ ਸ਼ਰਧਾ ਹੀਣ ਨਮਰਦੀ ਨੂੰ ਹਟਾਂਦਾ ਹੈ।

## ਨਿਰਮਾਨਤਾ ਪਰ ਸਾਖੀ

ਭਾਈ ਮਹਿੰਗਾ ਜੀ ਰੋਜ ਹਰਿਮੰਦਰ ਸਾਹਿਬ ਇਸ਼ਨਾਨ ਕਰਨੇ ਜਾਂਦੇ ਸਨ। ਸ਼ਾਹੂਕਾਰ ਸੂਮ ਰੋਜ ਗੁਰਦੁਆਰੇ ਜਾਂਦਾ ਸੀ। ਰੋਜ ਮਹਿੰਗਾ ਜੀ ਦੇ ਨਾਉਣ ਸਮੇਂ ਢੋਲ ਖੜਕਣ ਤੋਂ ਤੰਗ ਆ ਕੇ ਸ਼ਾਹੂਕਾਰ ਦੀ ਤੀਵੀਂ ਨੇ ਪਰੋਲਾ ਮਾਰਿਆ। ਇਸ ਨੇ ਧੋ ਕੇ ਸੁਕਾ ਕੇ ਬੱਤੀਆਂ ਬਣਾਂ ਕੇ ਗੁਰਦੁਆਰੇ ਸ਼ਾਹੂਕਾਰ ਦੇ ਨਾਮ ਅਰਦਾਸ

ਕਰਾਈ। ਸ਼ਾਹੂਕਾਰ ਅਰਦਾਸ ਸੁਣ ਕੇ ਹੱਕਾ ਬੱਕਾ ਰਹਿ ਗਿਆ ਕਿ ਮੇਰੇ ਘਰੋਂ ਕਿਵੇਂ ਹੋਇਆ। ਨਿਰਨਾ ਕਰਨ ਤੋਂ ਪਤਾ ਲੱਗਿਆ। ਆਖੀਰ ਭਾਈ ਮਹਿੰਗੇ ਦੀ ਦਾਨਾ ਵਿਰਤੀ ਦੇਖ ਕੇ ਮੁਆਫੀ ਮੰਗੀ ਅਤੇ ਦਾਨ ਵਾਲੀ ਬਿਰਤੀ ਬਣਾ ਕੇ ਸੰਗਤਾਂ ਦੀ ਸੇਵਾ ਵਿਚ ਸ਼ਾਹੂਕਾਰ ਪ੍ਰਵਾਰ ਸਮੇਤ ਤਤਪਰ ਹੋ ਗਿਆ। ਇਸੇ ਤਰ੍ਹਾਂ ਸੰਸਰਾਮ ਵਾਲੇ ਚਾਚੇ ਫੱਗੂ ਨੇ ਕੂੜੇ ਵਿਚੋਂ ਬੇਰੀ ਦੀ ਗਿਟਕ ਬੀਜ ਕੇ ਬੇਰੀ ਦੇ ਸਤਿਗੁਰਾਂ ਨੂੰ ਫਲ ਖੁਆ ਕੇ ਅਸ਼ੀਰਵਾਦ ਪ੍ਰਾਪਤ ਕੀਤੀ ਸੀ ।

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ ੧ ॥(੬੫੭)**

**ਪ੍ਰਮਾਣ :**

ਇਸੇ ਤਰਾਂ ਤਾਪ ਰੋਗ ਹੈ। ਪਰਾਏ ਗੁਣ ਪਰਾਇਆ ਧਨ ਪਰਾਈ ਉਸਤਤ ਦੇਖ ਕੇ ਨਾ ਸਹਾਰ ਸਕਣਾਂ ਸੜਨਾਂ। ਇਸ ਦੀ ਦਵਾਈ ਹੈ ਨਿਵ-ਚਲਣਾਂ ਨਿਮਰਤਾ ਕਰਨੀ। ਬਦਹਜ਼ਮੀ ਹੈ ਆਪਣੇ ਗੁਣਾਂ ਤੇ ਆਪਣੇ ਧਨ ਆਦਿ ਦਾ ਮਾਨ ਜਸ ਕਰਨਾਂ ਤੇ ਜਸ ਫੈਲਾਉਣਾਂ। ਹੰਕਾਰ ਕਰਨਾਂ ਅਫਾਰਾ ਭੀ ਹੈ। ਇਸ ਦਾ ਇਲਾਜ਼ ਹੈ ਕਿ ਇਹ ਸਮਝਣਾਂ ਵਡਿਆਈ ਪ੍ਰਮੇਸ਼ਰ ਦੀ ਹੈ ਹਿਰਦੇ ਵਿਚ ਗਰੀਬੀ ਧਾਰਨੀ ਚੂਰਨ ਹੈ ਹਰੀ ਦੇ ਸਿਮਰਨ ਵਿਚ ਪ੍ਰੀਤੀ ਲਗਨੀ ਅਰੋਗਤਾ ਹੈ ਜਿਸ ਕਰਕੇ ਹਰੀ ਨਾਮ ਦੀ ਭੁੱਖ ਲੱਗਦੀ ਹੈ। ਵਿਸ਼ਿਆਂ ਦੀ ਇੱਛਾ ਖਈ ਰੋਗ ਹੈ। ਇਲਾਜ਼ ਹੈ ਪਦਾਰਥਾਂ ਨੂੰ ਝੂਠ ਸਮਝਣਾਂ। ਕਾਮ ਕ੍ਰੋਧ ਮੋਹ ਇਹ ਤ੍ਰਿਦੋਖ ਰੋਗ ਹੈ (ਗਰਮੀ, ਬਾਦੀ, ਖੁਸ਼ਕੀ) ਸਭ ਜੀਵਾਂ ਨੂੰ ਸੁਕਾ ਦਿੰਦੀ ਹੈ। ਇਲਾਜ ਹੈ ਸਤਿਗੁਰਾਂ ਦੀ ਬਾਣੀ ਦੁਆਰਾ ਉਪਦੇਸ਼ ਲੈਣਾਂ ਤੇ ਮੰਨਣਾਂ।

ਮੂਰਖ ਦੇ ਲੱਛਣ :-

**ਮਃ ੧ ਸਲੋਕੁ ॥ ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥ ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥ ੧ ॥ (੧੪੩)**

= **ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥੪॥(੪੯੨)**

= **ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥ (੧੦੧੫)**

= **ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥**

**ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥ (੯੫੩)**

**ਪ੍ਰਮਾਣ :-**

ਕਿਸੇ ਰਾਜੇ ਦੀ ਫੌਜ ਨੇ ਦੂਸਰੇ ਦੇਸ਼ ਤੇ ਚੜਾਈ ਕੀਤੀ। ਇਕ ਬੁੱਢੀ ਦੀ ਜਵਾਨ ਲੜਕੀ ਦਾ ਕਿਸੇ ਸਿਪਾਹੀ ਨੇ ਸਤ ਭੰਗ ਕੀਤਾ। ਬੁਢੀ ਰੋਂਦੀ ਕੁਰਲਾਂਦੀ ਰਾਜੇ ਪਾਸ ਗਈ ਕਹਿਣ ਲੱਗੀ ਹੇ ਰਾਜਨ ਮੇਰੀ ਲੜਕੀ ਦਾ ਸਤ ਭੰਗ ਕਰਨ ਵਾਲਾ ਸਿਪਾਹੀ ਨਹੀਂ, ਤੂੰ ਹੈ ਜੇਕਰ ਤੇਰਾ ਆਚਰਣ ਉੱਚਾ ਹੋਵੇ। ਤੂੰ ਆਦਰਸ਼ਕ ਜੀਵਨ ਬਤੀਤ ਕਰੇ ਤਾਂ ਤੇਰੇ ਅਹਿਲਕਾਰਾਂ ਦੀ ਕੀ ਮਜ਼ਾਲ ਹੈ ਕਿ ਉਹ ਬਦਚਲਣ ਹੋ ਸਕਣ। ਸਿਪਾਹੀਆਂ ਦੀ ਕੀ ਜ਼ੁਰਅਤ ਹੈ ਉਹ ਕੁਕਰਮੀ ਹੋਣ? ਸੋ ਹੇ ਰਾਜਨ ਇਨ੍ਹਾਂ ਮੰਦ ਕਰਮਾਂ ਦਾ ਦੋਸ਼ ਤੇਰੇ ਸਿਰ ਤੇ ਹੈ ਅਤੇ ਰਾਜੇ ਨੂੰ ਮਾਈ ਦੇ ਬਚਨ ਦਿਲ ਵਿਚ ਖੁਭ ਗਏ। ਮਾਈ ਅੱਗੇ ਸਿਰ ਨਿਵਾ ਦਿੱਤਾ ਜੋ ਸਜ਼ਾ ਠੀਕ ਸਮਝੇ ਮੈਨੂੰ ਦੇ ਦੇ। ਰਾਜੇ ਦੀ ਇਸ ਉਦਾਹਰਣ ਨੇ ਸਿਪਾਹੀ ਨੂੰ ਇਤਨਾਂ ਸ਼ਰਮਿੰਦਾ ਕੀਤਾ। ਉਸ ਨੂੰ ਜਿਉਣਾ ਮਹਾਲ ਹੋ ਗਿਆ

ਸਾਰੀ ਪ੍ਰਜਾ ਤੇ ਬੜੀ ਸਨਸਨੀ ਪੈਦਾ ਕਰਨ ਵਾਲਾ ਅਸਰ ਪਿਆ। ਇਹੋ ਕਾਰਣ ਹੈ ਕਿ ਅੱਜ ਕੱਲ ਪਰਜਾ ਦਾ ਇਖਲਾਕ ਗਿਰ ਗਿਆ ਹੈ। ਅਫ਼ਸਰਾਂ ਦਾ ਜੀਵਨ ਗਿਰ ਗਿਆ ਹੈ। ਕਾਰਣ ਇਹੋ ਹੈ ਰਾਜਿਆਂ ਮਹਾਰਾਜਿਆਂ ਸਰਕਾਰਾਂ ਦੇ ਜੀਵਨ ਗਿਰ ਚੁੱਕੇ ਹਨ ਕਿਉਂਕਿ ਪ੍ਰਬੰਧ ਧੋਖੇਬਾਜੀ ਤੇ ਨਿਰਭਰ ਹੈ।

ਵਿਦਿਆਰਥੀਆਂ ਪ੍ਰਤੀ ਹਦਾਇਤ ਲਈ ਸਾਖੀ

ਇਕ ਬ੍ਰਾਹਮਣ ਇਕ ਜੰਗਲ ਵਿਚ ਚਲਾ ਗਿਆ। ਅਚਾਨਕ ਇਕ ਅਜੇਹੀ ਥਾਂ ਤੇ ਪਹੁੰਚ ਗਿਆ ਜਿਥੇ ਤੱਕਿਆ ਤਾਂ ਚੌਹੀਂ ਪਾਸੀਂ ਕੋਈ ਨ ਕੋਈ ਬਲਾਅ ਮੌਜੂਦ ਹੈ। ਇਕ ਪਾਸੇ ਫਾਹੀਆਂ ਲੱਗੀਆਂ ਹੋਈਆਂ ਹਨ ਦੂਜੇ ਪਾਸੇ ਜੰਗਲ ਨੂੰ ਅੱਗ ਲੱਗੀ ਹੋਈ ਹੈ ਤੇ ਤੀਜੇ ਪਾਸੇ ਇਕ ਡੈਣ ਲੰਮੀਆਂ ਬਾਹਾਂ ਪਸਾਰੀ ਜੱਫਾ ਮਾਰਨ ਲਈ ਖਲੋਤੀ ਹੈ ਚੌਥੇ ਪਾਸੇ ਇਕ ਭੁੱਖਾ ਸ਼ੇਰ ਹੈ। ਪੰਡਿਤ ਘਬਰਾ ਕੇ ਜੰਗਲ ਦੇ ਵਿਚਕਾਰੇ ਆ ਗਿਆ। ਇਕ ਬੋਹੜ ਦੀ ਲੰਮੀ ਦਾੜ੍ਹੀ ਖੂਹ ਵਿਚ ਲਮਕਦੀ ਵੇਖੀ। ਝੱਟ ਦਾੜ੍ਹੀ ਨੂੰ ਫੜ ਕੇ ਖੂਹ ਵਿਚ ਲਮਕ ਗਿਆ ਜਦ ਹੇਠਾਂ ਨੂੰ ਨਿਗਾਹ ਕੀਤੀ ਤਾਂ ਸੱਪ ਮੂੰਹ ਅੱਡੀ ਫੰਕਾਰੇ ਮਾਰ ਰਿਹਾ ਹੈ ਉਪਰ ਵੱਲ ਨੂੰ ਤੱਕਿਆ ਤਾਂ ਇਕ ਮਸਤ ਹਾਥੀ ਆ ਗਿਆ। ਜਿਸ ਦਾੜ੍ਹੀ ਨਾਲ ਉਹ ਲਟਕਦਾ ਸੀ ਉਸ ਦੇ ਉਪਰ ਮਾਖਿਉ ਲੱਗੀ ਹੋਈ ਸੀ। ਉਸ ਦੇ ਲਟਕਣ ਨਾਲ ਡਾਹਣੀ ਹਿੱਲੀ ਤੇ ਉਸ ਦੇ ਮੂੰਹ ਵਿਚ ਮਾਖਿਉ ਦਾ ਸ਼ਹਿਦ ਟਪਕਣ ਲਗ ਪਿਆ। ਉਥੇ ਫਿਰ ਇਹ ਵੀ ਡਿੱਠਾ ਕਿ ਦੋ ਚੂਹੇ ਇਕ ਚਿੱਟਾ ਤੇ ਇਕ ਕਾਲਾ ਉਸ ਟਾਹਣੀ ਨੂੰ ਟੁੱਕ ਰਹੇ ਹਨ। ਪ੍ਰੰਤੂ ਕੀ ਕਰਦਾ ਇਹ ਦੇਖਦਾ ਤੇ ਜਾਣਦਾ ਹੋਇਆ ਵੀ ਉਸ ਚੋਂਦੀ ਮਾਖਿਉ ਦੇ ਰਸ ਵਿਚ ਹੀ ਸਭ ਕੁੱਝ ਭੁੱਲ ਗਿਆ ਆਖਿਰ ਚੂਹਿਆਂ ਨੇ ਉਹ ਡਾਹਣੀ ਕੱਟ ਦਿੱਤੀ । ਬ੍ਰਾਹਮਣ ਵਿਚਾਰਾ ਸੱਪ ਦੇ ਮੂੰਹ ਵਿਚ ਜਾ ਪਿਆ।

ਇਸੇ ਤਰ੍ਹਾਂ ਬ੍ਰਾਹਮਣ ਜੀਵ ਹੈ। ਸੰਸਾਰ ਰੂਪੀ ਉਜਾੜ ਵਿਚ ਆਇਆ ਹੈ। ਇਕ ਪਾਸੇ ਵਾਸ਼ਨਾਵਾਂ ਦੀਆਂ ਫਾਹੀਆਂ ਲੱਗੀਆਂ ਹੋਈਆਂ ਹਨ। ਦੂਜੇ ਪਾਸੇ ਤ੍ਰਿਸ਼ਨਾ ਰੂਪੀ ਅੱਗ ਮਚ ਰਹੀ ਹੈ, ਤੀਜੇ ਪਾਸੇ ਬਿਰਧ ਅਵਸਥਾ ਰੂਪੀ ਡੈਣ ਲੰਮੀਆਂ ਬਾਹਾਂ ਕਰਕੇ ਦੌੜੀ ਆ ਰਹੀ ਹੈ। ਚੌਥੇ ਪਾਸੇ ਹੰਕਾਰ ਰੂਪੀ ਸ਼ੇਰ ਤੜਾਂ ਮਾਰ ਰਿਹਾ ਹੈ। ਗ੍ਰਹਿਸਤ ਬੂਟਾ ਹੈ ਤੇ ਉਮਰ ਇਸ ਦੀ ਦਾੜ੍ਹੀ ਹੈ, ਖੂਹ ਸਰੀਰ ਹੈ, ਬਰਸ ਰੂਪੀ ਹਾਥੀ ਹੈ। ਦਿਨ ਤੇ ਰਾਤ ਚਿੱਟਾ ਤੇ ਕਾਲਾ ਚੂਹੇ ਹਨ, ਵਿਸ਼ਿਆਂ ਦਾ ਸੁਖ ਸ਼ਹਿਦ ਹੈ, ਕਾਲ ਸਰਪ ਹੈ। ਉਮਰ ਰੂਪੀ ਦਾੜ੍ਹੀ ਕੱਟੀ ਜਾ ਰਹੀ ਹੈ ਤਾਂ ਡਿੱਗ ਕੇ ਕਾਲ ਦੇ ਮੂੰਹ ਵਿਚ ਜਾ ਪੈਂਦਾ ਹੈ ਸੋ ਇਸੇ ਤਰ੍ਹਾਂ ਜਿਹੜੇ ਮਨੁਖਾਂ ਜਨਮ ਲੈ ਕੇ ਸਰਪ ਦੇ ਮੂੰਹ ਵਿਚ ਡਿੱਗਣ ਜੋਗੇ ਹੀ ਰਹਿੰਦੇ ਹਨ ਉਹ ਆਪਣਾ ਕੁਝ ਨਹੀਂ ਸੁਆਰ ਸਕਦੇ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥(੧੨)**

ਮਨੁੱਖਾ ਜਨਮ ਐਸਾ ਸਮਾਂ ਹੈ ਕਿ ਐਸਾ ਫਿਰ ਨਾ ਮਿਲੇਗਾ।

**ਅਬ ਕੇ ਛੁਟਕੇ ਠਉਰ ਨ ਠਾਇਓ ॥੩॥ (੩੩੭)**

ਵਾਲੀ ਬਾਤ ਹੈ ਕੁਝ ਨਹੀ ਹੋਵੇਗਾ।

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬਿਚਾਰਿ ॥(੧੧੫੯)**

**ਗਉੜੀ ਗੁਆਰੇਰੀ ਮਹਲਾ ੫ ॥ ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥ ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥ ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥ ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥ ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥ ਸਾਧਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ**

ਹਰਿ ਗੁਰਮਤਿ ॥ ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥ ੩ ॥ ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥ ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥ ੪ ॥ ੩ ॥ ੭੨ ॥(੧੭੬)

ਜਿਹੜੇ ਇਥੋਂ ਖੁੰਝ ਜਾਂਦੇ ਹਨ ਫੇਰ ਉਹ ਉਤਲੇ ਚੌਰਾਸੀ ਦੇ ਗੇੜੇ ਵਿਚ ਪੈ ਜਾਂਦੇ ਹਨ।

## ਮਨੁੱਖ ਜਨਮ ਲਈ ਪ੍ਰਮਾਣ

ਜਿਵੇਂ ਇਕ ਕਿਲਾ ਸੀ, ਉਸ ਦੇ ਚੌਰਾਸੀ ਬੂਹੇ ਸਨ, ਸਾਰੇ ਬੰਦ ਸਨ, ਇਕੋ ਖੁੱਲਾ ਸੀ। ਕਿਲੇ ਵਿੱਚ ਇਕ ਅੰਨਾਂ, ਟੁੰਡਾ, ਗੰਜਾਂ ਤਿੰਨਾਂ ਔਗੁਣਾਂ ਵਾਲਾ ਆਦਮੀ ਆ ਗਿਆ। ਵਿਚਾਰੇ ਨੇ ਕੂਕ ਪੁਕਾਰ ਕੀਤੀ ਕਿ ਰਾਹ ਦੱਸੋ, ਕਿਸੇ ਨੇ ਕਿਹਾ ਜਿਹੜਾ ਹੱਥ ਸਾਬਤ ਸੀ, ਇਸ ਨਾਲ ਦੀਵਾਰ ਟੋਹੀ ਚੱਲ ਜਿਥੇ ਖੁੱਲਾ ਬੂਹਾ ਆਵੇਗਾ ਉਥੋਂ ਦੀ ਨਿਕਲ ਜਾਵੀਂ, ਬੂਹਾ ਆਇਆ ਤਾਂ ਗੰਜ ਉਪਰ ਮੱਖੀ ਨੇ ਬੈਠ ਕੇ ਖੁਰਕ ਕਰ ਦਿੱਤੀ ਜਿਹੜੇ ਹੱਥ ਨਾਲ ਟੋਂਹਦਾ ਸੀ, ਉਸੇ ਹੱਥ ਨਾਲ ਖੁਰਕਨ ਲੱਗ ਪਿਆ ਤਾਂ ਇਤਨੇ ਨੂੰ ਬੂਹਾ ਲੰਘ ਗਿਆ, ਵਿਚਾਰਾ ਫੇਰ ਉਸੇ ਚੱਕਰ ਵਿਚ ਪੈ ਗਿਆ। ਇਸੇ ਤਰਾਂ ਸੰਸਾਰ ਕਿਲਾ ਹੈ, ਜਿਸ ਵਿਚ ਚਉਰਾਸੀ ਲੱਖ ਜੂਨਾਂ ਚੌਰਾਸੀ ਬੂਹੇ ਹਨ, ਸਭ ਬੰਦ ਹਨ, ਕੇਵਲ ਇਕੋ ਮਨੁਖਾ ਜਨਮ ਵਾਲਾ ਖੁੱਲਾ ਹੈ। ਵਿਚਾਰ ਤੇ ਵੈਰਾਗ ਰੂਪੀ ਨੇਤਰਾਂ ਤੋਂ ਹੀਣ ਹੋਣ ਕਰਕੇ ਅੰਨਾ ਹੈ, ਸ਼ੁਭ ਗੁਣਾਂ ਰਹਿਤ ਹੈ ਇਸ ਲਈ ਗੰਜਾ ਹੈ, ਪ੍ਰੇਮ ਰੂਪੀ ਬਾਂਹ ਨ ਹੋਣ ਕਰਕੇ ਟੁੰਡਾ ਹੈ, ਭੋਗਾਂ ਦੀ ਇਛਿਆ ਖੁਰਕ ਹੈ, ਮਖੀ ਮਾਇਆ ਹੈ।

ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥(੧੨੨੭)

ਜਿਸ ਵੇਲੇ ਮਨੁਖਾ ਜਨਮ ਮਿਲਿਆ, ਤਾਂ ਵਿਕਾਰਾਂ ਦੀ ਖੁਰਕ ਵਿਚ ਦਰਵਾਜਾ ਲੰਘਾ ਦਿੱਤਾ ਇਸੇ ਅਨਜਾਣਪੁਣੇ ਵਿਚ ਚੌਰਾਸੀ ਦੇ ਗੇੜ ਵਿਚ ਪੈ ਗਿਆ ।

## ਅੱਗੇ ਹੋਰ ਪ੍ਰਮਾਣ

ਗੁਰਬਾਣੀ ਦਾ ਪਾਠ, ਗੁਰਬਾਣੀ ਦੀ ਵੀਚਾਰ ਸਾਨੂੰ ਸੋਝੀ ਦਿੰਦੀ ਹੈ ਕਿ ਬਿਕਾਰ ਸਭ ਅਣਹੋਏ ਹਨ ਦੁਨੀਆਂ ਦੇ ਪਦਾਰਥ ਸਭ ਝੂਠੇ ਤੇ ਅਸੱਤ ਹਨ ਪ੍ਰੰਤੂ ਇੰਨਾਂ ਵਿੱਚ ਆਤਮਾ ਸੱਤ ਹੈ, ਮਾਇਆ ਅਵਿਦਿਆ ਕਰਕੇ ਇਹ ਪਦਾਰਥ ਭਾਵੇਂ ਕਿਤਨੀ ਅਦਲਾ ਬਦਲੀ ਕਰ ਲੈਣ, ਪ੍ਰੰਤੂ ਆਤਮ ਪਦਾਰਥ ਹੀ ਸਤ ਰਹਿੰਦਾ ਹੈ। ਜਿਵੇਂ 9 (ਨਾਇਆਂ) ਅੰਗ ਆਪਣਾ ਗੁਣ ਨਹੀਂ ਤਿਆਗਦਾ 9 ਤੋਂ 18 ਬਣਦੇ ਹਨ, ਅੱਠ ਤੇ ਇਕ 9 (ਨੌਂ), 9 ਤੋਂ 27 ਬਣਦੇ ਹਨ ਸੱਤ ਦੋ ਨੌਂ, ਇਸੇ ਤਰਾਂ 36, 45, 54, 63, 72, 81, 90 ਸਭਨਾਂ ਵਿਚ ਨਾਂਇਆ ਤਤ ਅ-ਬਦਲ ਹੈ। 99 ਹੈ ਦੋਹਾਂ ਵਿਚ ਨਾਇਆ ਹੈ ਜਾਂ ਕਹੋ 9+9 = 18 ਤੇ ਫੇਰ ਅੱਠ ਤੇ ਇਕ ਨੌਂ । ਸੋ ਇਸ ਤਰਾਂ ਆਤਮ ਪਦਾਰਥ ਹੈ। ਸਾਨੂੰ ਨਾਂਏ ਦਾ ਗਿਆਨ ਅਮਲੀ ਤੌਰ ਤੇ ਹੋਣਾ ਚਾਹੀਦਾ ਹੈ। ਇਹ ਹੁੰਦਾ ਹੈ ਸਤਿਗੁਰਾਂ ਦੀ ਬਾਣੀ ਸੁਣ ਕੇ ਮੰਨੇ, ਗੁਰਬਾਣੀ ਨੂੰ ਨਿਰਾ ਪੜ੍ਹਕੇ ਹੀ ਨਹੀਂ ,ਸਗੋਂ ਗੁਰਬਾਣੀ ਅਨੁਸਾਰ ਰਹਿ ਕੇ ਹਾਂ ਹਜ਼ੂਰੀ ਵਿਚ ਪੜ੍ਹਕੇ। ਸੋ ਇਸ ਗੁਰਬਾਣੀ ਦੀ ਸੋਝੀ ਲਈ ਮਹਾਂਪੁਰਸ਼ਾਂ ਦਾ ਹੁਕਮ ਹੈ ਵਿਦਿਆਰਥੀਆਂ ਨੂੰ, ਉੱਪਰਲੀਆਂ ਗੱਲਾਂ ਤੋਂ ਸਬਕ ਸਿੱਖਣਾਂ ਚਾਹੀਦਾ ਹੈ।

## ਗੁਰਬਾਣੀ ਦੀ ਵੀਚਾਰ ਸਮੇਂ ਆਸ਼ਾ

ਗੁਰਬਾਣੀ ਦੀ ਵੀਚਾਰ ਸਮੇਂ ਕਿਸੇ ਵਿਵਹਾਰਕ ਸਿਧੀ ਜਾਂ ਕਿਸੇ ਹੋਰ ਤਾਕਤ ਜਾਂ ਸਿਧੀ ਦੀ ਇੱਛਾ ਨਹੀਂ ਰੱਖਣੀਂ ਚਾਹੀਦੀ, ਕੇਵਲ ਨਿਜ ਸਾਧਨ ਸ੍ਵੈ ਪ੍ਰਾਪਤੀ ਨਿਜ ਸਰੂਪ ਵਿਚ ਲੀਨ ਹੋਣਾਂ ਹੀ ਨਿਸ਼ਾਨਾਂ ਹੋਣਾਂ

ਚਾਹੀਦਾ ਹੈ। ਜਿਹੜੇ ਆਦਮੀ ਵਿਵਹਾਰਕ ਇੱਛਾ ਜਾਂ ਹੋਰ ਕਰਾਮਾਤਾਂ ਆਦਿ ਵਿਚ ਫਸ ਜਾਂਦੇ ਹਨ ਉਹ ਪੂਰਨ ਪਤੀ ਦੇ ਦੀਦਾਰ ਤੇ ਉਸ ਦੇ ਵਸਾਲ ਨਹੀਂ ਹਾਸਲ ਕਰ ਸਕਦੇ।

**ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥ ੩ ॥ ੨੧ ॥ (੩੨੭)**

ਕੋਈ ਰਾਜਾ ਆਪਣੀ ਰਾਜਧਾਨੀ ਤੋਂ ਵਿਦਾ ਹੋ ਕੇ ਦੁਰਾਡੇ ਸ਼ਹਿਰ (ਦੇਸ਼) ਨੂੰ ਫਤਹਿ ਕਰਨ ਗਿਆ, ਰਾਣੀਆਂ ਤੇ ਪਰਵਾਰ ਸਾਰਾ, ਪਿਛਲੇ ਸ਼ਹਿਰ ਵਿਚ ਹੀ ਰਹਿਣ ਦਿੱਤਾ ਜਦ ਉਸ ਦੇਸ਼ ਦੀ ਫਤਹਿ ਪਾ ਚੁੱਕਾ ਤਾਂ ਰਾਜੇ ਨੇ ਰਾਣੀਆਂ ਨੂੰ ਚਿੱਠੀ ਲਿਖੀ ਕਿ ਜੋ ਜੋ ਸੁਗਾਤਾਂ ਦੀ ਤੁਹਾਨੂੰ ਇਧਰੋਂ ਲੋੜ ਹੋਵੇ , ਲਿਖੋ ਮੈਂ ਲੈ ਆਂਵਾਗਾ। ਕਿਸੇ ਰਾਣੀ ਨੇ ਕੁਝ ਲਿਖਿਆ, ਕਿਸੇ ਨੇ ਕੁਝ, ਸਭ ਨੇ ਆਪਣਾ ਦਿਲ ਲਾ ਕੇ ਕੀਮਤੀ ਤੋਂ ਕੀਮਤੀ ਚੀਜ਼ ਲਿਖੀ, ਪ੍ਰੰਤੂ ਇਕ ਬੁਧਵਾਨ ਰਾਣੀ ਨੇ ਕਾਗਜ਼ ਲੈ ਕੇ ਉਸਦੇ ਉਤੇ ਲਾਲ ਟਿਮਕਣਾ ਲਾ ਕੇ 'ਸ' ਲਿਖ ਦਿਤਾ ਰਾਜੇ ਨੇ ਵਜ਼ੀਰ ਸੱਦ ਕੇ ਉਸ ਦੇ ਅਰਥ ਪੁੱਛੇ ਵਜ਼ੀਰ ਨੇ ਕਿਹਾ ਕਿ ਉਸ ਨੂੰ ਸਭ ਤੋਂ ਵੱਡੀ ਚੀਜ਼ ਆਪ ਜੀ ਦੇ ਸਰੂਪ ਦੇ ਦੀਦਾਰ ਦੀ ਇੱਛਾ ਹੈ, ਰਾਜਾ ਬਹੁਤ ਪ੍ਰਸੰਨ ਹੋਇਆ, ਬੜੇ ਤੋਹਫੇ ਤਹਾਇਫ਼ ਲੈ ਕੇ ਉਸ ਰਾਣੀ ਕੋਲ ਹੀ ਗਿਆ। ਇਸ ਤਰਾਂ ਰਿਧੀਆਂ ਸਿਧੀਆਂ ਦੀ ਇਛਿਆ ਕਰਨ ਵਾਲਿਆਂ ਨੂੰ ਅਕਾਲ ਪੁਰਖ ਨਹੀਂ ਮਿਲਦਾ।

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥ (੫੩੪)**

ਸੋ ਗੁਰਬਾਣੀ ਦੀ ਵੀਚਾਰ ਵੇਲੇ, ਕੀਰਤਨ ਵੇਲੇ ਅਕਾਲ ਪੁਰਖ ਹੀ ਨਿਸ਼ਾਨਾਂ ਰੱਖਣਾਂ ਚਾਹੀਦਾ ਹੈ, ਉਹ ਕਿਤੇ ਬਾਹਰ ਨਹੀਂ ਸਾਡੇ ਅੰਦਰ ਹੀ ਹੈ।

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥(੧੪੨੭)**

**ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥ (੬੪੦)**

**ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥(੧੦੮੦)**

## ਆਬੇਹਯਾਤ

ਜਿਸ ਆਬੇ ਹਯਾਤ ਨੂੰ ਸਿਕੰਦਰ ਕਿਤੋਂ ਬਾਹਰੋਂ ਲੱਭਣ ਗਿਆ ਸੀ। ਉਹ ਸਾਡੇ ਅੰਦਰ ਹੀ ਹੈ, ਕਹਿੰਦੇ ਹਨ ਕਿ ਸਿਕੰਦਰ ਨੇ ਆਬੇ ਹਿਯਾਤ ਦੀ ਢੂੰਡ ਵਿਚ ਕਈ ਪਹਾੜ ਚੀਰੇ, ਰਾਕਸ਼ਾਂ ਨਾਲ ਯੁੱਧ ਕੀਤਾ, ਬੜੀਆਂ ਔਕੜਾਂ ਸਹਿ ਕੇ ਅੰਮ੍ਰਿਤ ਕੁੰਡ ਉਤੇ ਪੁੱਜਾ, ਉਸ ਦੇ ਦੁਆਲੇ ਸੱਪਾਂ ਦੇ ਕੁੰਡਲ ਸਨ, ਸ਼ਾਸ਼ਤਰਾਂ ਨਾਲ ਕੱਟਕੇ ਅੱਗੇ ਲੰਘਿਆ ਤਾਂ ਇਕ ਚੱਕਰ ਫਿਰਦਾ ਡਿੱਠਾ, ਉਸ ਨੂੰ ਬੰਦ ਕੀਤਾ ਆਬੇਹਯਾਤ ਪੀਣ ਲੱਗਾ, ਹਾਸੇ ਦੀ ਅਵਾਜ਼ ਆਈ ਫਰਿਸ਼ਤਿਆਂ ਨੇ ਸਭਾ ਲਾ ਕੇ ਉਸ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕੀਤੀ, ਉਰਵਸ਼ੀ ਗਲੀ ਸੜੀ ਇੱਲ ਦਾ ਰੂਪ ਧਾਰ ਕੇ ਆਈ, ਆਬੇਹਯਾਤ ਪੀਣ ਲੱਗ ਪਈ ਸਿਕੰਦਰ ਨੂੰ ਸ਼ੰਕਾ ਫੁਰੀ ਕਿ ਇਹ ਆਬੇਹਯਾਤ ਪੀ ਕੇ ਗਿਧ ਦਾ ਇਹ ਹਾਲ ਹੀ ਹੈ ਤਾਂ ਇਸ ਦੇ ਪੀਣ ਦਾ ਕੀ ਲਾਭ ਹੈ। ਉਸ ਦੀ ਭੈੜੀ ਦਸ਼ਾ ਦੇਖ ਕੇ ਅੰਮ੍ਰਿਤ ਪੀਣੋ ਹਟ ਗਿਆ।

**ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥ ਖਿਸਰਿ ਗਇਓ ਭੂਮ ਪਰਿ ਡਾਰਿਓ ॥ ੨ ॥(੩੯੬)**

**ਇਹ ਅੰਮ੍ਰਿਤ ਕਿੱਥੇ ਹੈ :-**

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥(੯੧੮)

ਗੁਰਬਾਣੀ ਦੇ ਕੀਰਤਨ ਨਾਲ ਇਹ ਅੰਮ੍ਰਿਤ ਅੰਦਰੋਂ ਹੀ ਲੱਭ ਪੈਂਦਾ ਹੈ। ਪੰਜ ਕੋਸ਼ ਪਹਾੜ ਹਨ। ਇੰਦ੍ਰੀਆਂ ਦੇਵਤੇ ਹਨ, ਕਾਮ ਕ੍ਰੋਧ ਆਦਿ ਸਰਪ ਹਨ, ਮਨ ਦਾ ਹਰ ਵੇਲੇ ਟੁਰਦੇ ਰਹਿਣਾਂ ਚੱਕਰ ਹੈ, ਆਬੇਹਯਾਤ ਆਤਮਾਨੰਦ ਹੈ।

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ (੬੪੪)

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥ (੧੨੩੮)

ਮਾਇਆ ਰੂਪ ਉਰਵਸ਼ੀ ਹੈ, ਮਿਥਿਆ ਦ੍ਰਿਸ਼ਟ ਰੂਪ ਗਿਧ ਬਣ ਕੇ ਬ੍ਰਹਮ ਸਰੂਪ ਵਿਚ ਦੋਖ ਦ੍ਰਿਸ਼ਟੀ ਜੋ ਦਿਖਾਉਣੀ ਹੈ, ਇਹ ਸਰੀਰ ਵਿਚ ਪਾਕ ਪੈਣੀ ਹੈ, ਪੰਖ ਇਕ ਨਾਂ ਰਹਿਣਾ, ਸ਼ੁਭ ਉਦਮ ਨਾਂ ਰਹਿਣਾਂ, ਸਿਕੰਦਰ ਜੀਵ ਹੈ, ਭਰਮ ਕਰਕੇ ਮਨ ਰੂਪੀ ਹੱਥ ਵਿਚੋਂ ਬ੍ਰਹਮ ਦੀ ਸਨਮੁਖਤਾ ਤਿਆਗਣੀ ਹੱਥ ਵਿਚੋਂ ਅੰਮ੍ਰਿਤ ਛੁਟ ਜਾਣਾਂ ਹੈ।

ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥(੩੭੦)

ਪੰਜ ਕੋਸ਼ ਪੜਦੇ ਹਨ, ਅੰਨਮਯ (ਸਥੂਲ ਸਰੀਰ), ਪ੍ਰਾਣਮਯ ਕੋਸ਼, ਪੰਜਾਂ ਪ੍ਰਾਣਾਂ ਦੀ (ਗਰਦਸ਼) ਮਨੋਮਯ ਕੋਸ਼ (ਪੰਜ ਕਰਮ ਇੰਦ੍ਰੇ ਤੇ ਮਨ) ਇਹ ਤਿੰਨੇ ਸੂਖਛਮ ਸਰੀਰ ਵਿਚ ਹਨ, ਵਿਗਿਆਨਮਯ ਕੋਸ਼ ਤੇ ਅਨੰਦਮਯ ਕੋਸ਼।

## ਦੇਹ ਦਾ ਗਰਬ ਨਾ ਕਰੋ :-

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥

ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥ ੪੦ ॥(੧੩੬੬)

ਦਾੜ੍ਹੀ ਮੁੰਨਣਾਂ ਆਪਣੀ ਪੈਲੀ ਪੁੱਟਣਾਂ ਹੈ, ਦੇਹੀ ਕਾ ਸੁਹਜ ਨਾਸਵੰਤ ਸੁੰਦਰਤਾ ਨੇਕ ਕਰਮਾਂ ਨਾਲ ਹੀ ਪ੍ਰਾਪਤ ਹੁੰਦੀ ਹੈ।

ਸੰਤਾਂ ਦੀ ਸੇਵਾ :-

ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥(੧੨੩੦)

ਧਾਰਨਾਂ :- ਮਿਹਰ ਕਰੀਂ ਗੁਰੂ ਨਾਨਕ ਜੀ ਮਿਹਰ ਕਰੀਂ।

**ਸ਼ਬਦ :- ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ (੮੫੩)**

## ਮੱਸੇ ਰੰਘੜ ਦਾ ਦ੍ਰਿਸ਼ਟਾਂਤ :-

ਮਨੁਖੀ ਦੇਹੀ ਹਰਿਮੰਦਰ ਸਾਹਿਬ ਹੈ। ਹੰਕਾਰ ਮਦ ਮੱਸਾ ਰੰਘੜ ਹੈ। ਰਿਦਾ ਸਰੋਵਰ ਹੈ ਜੋ ਵਿਸ਼ੇ ਵਾਸ਼ਨਾ ਨਾਲ ਪੂਰਿਆ ਹੋਇਆ ਹੈ। ਕੁਬੁਧਿ ਰੂਪੀ ਵੇਸ਼ਵਾ ਹੈ। ਸ਼ਬਦ, ਸ਼ਪਰਸ਼ ਰੂਪ ਗਹਿਣੇ ਪਹਿਨ ਕੇ

ਪਦਾਰਥਾਂ ਦੀ ਨਿਰਨਾ ਰੂਪ ਨਿਰਤਕਾਰੀ ਕਰ ਰਹੀ ਹੈ, ਤਮਾਕੂ ਤਮ੍ਹਾਂ ਦਾ ਕਰਨਾ, ਮੱਸਾ ਹੰਕਾਰ ਪੀ ਰਿਹਾ ਹੈ, ਦਵੈਤ ਵਾਦੀ ਵਿਸ਼ੇ ਦੇ ਸੁਖ ਮੇਂ ਕੈਦੀ ਲੋਕਾਂ ਦੀ ਸਭਾ ਲਗ ਰਹੀ ਹੈ। ਲੋਭ ਰੂਪੀ ਸ਼ਰਾਬ ਪੀ ਕੇ ਪ੍ਰਮਾਦੀ ਹੋਏ ਦਵੈਤ ਦਰਸ਼ਨ ਰੂਪ ਅਖਾੜਾ ਵਿਸ਼ਈ ਲੋਕ ਦੇਖ ਰਹੇ ਹਨ। ਸ਼੍ਰੀ ਹਰਿਮੰਦਰ ਮਨੁਖਾ ਦੇਹੀ ਦੀ ਬੇਅਦਬੀ ਹੁੰਦੀ ਦੇਖ ਕੇ ਭਾਈ ਮਹਿਤਾਬ ਸਿੰਘ ਧਰਮ ਸਿੰਘ ਨੇ ਚੜ੍ਹਾਈ ਕੀਤੀ ਵੈਰਾਗ ਤੇ ਸਿਦਕ ਆਦਿ ਸਾਥੀ ਲੈ ਕੇ ਪ੍ਰਾਣਾਂ ਰੂਪੀ ਘੋੜਿਆਂ ਤੇ ਸਵਾਰ ਹੋ ਕੇ ਰਾਹ ਵਿਚ ਠੀਕਰੀਆਂ ਦੇ ਥੈਲੇ ਭਰੇ ਮਾਇਆ ਛਲ ਰੂਪ ਹੈ, ਭਗਤੀ ਕਰਨ ਦੇ ਯੋਗ ਧਾਰਨਾ ਧਾਰ ਕੇ ਸਤਿਸੰਗਤ ਰੂਪੀ ਸ਼੍ਰੀ ਅੰਮ੍ਰਿਤਸਰ ਵਿਚ ਆਏ ਗੁਰੂ ਜੀ ਤੋਂ ਸ਼ੁਧ ਗਿਆਨ ਲੈ ਕੇ ਗਰੀਬੀ ਰੂਪੀ ਚੋਲਿਆਂ ਵਿਚ ਲੁਕਾ ਕੇ ਜੋ ਲੋਭ ਸ਼ਰਾਬ ਵਿਚ ਮਦ ਹੰਕਾਰ ਮਸਤੀ ਵਿਚ ਸੀ ਸ਼ੁਧ ਮਨ ਨੇ ਗੁਰ ਗਿਆਨ ਦੇ ਖੰਡੇ ਨਾਲ ਮਦ ਹੰਕਾਰ ਦਾ ਸਿਰ ਕਟ ਦਿੱਤਾ, ਕਬੁਧਿ ਵੇਸਵਾ ਦੇ ਗਹਿਣੇ ਸਭ ਲਾਹ ਲਏ, ਕੰਨੋਂ ਫੜ ਕੇ ਦੇਹੀ ਵਿਚੋਂ ਕੱਢ ਦਿੱਤੀ, ਵਿਸ਼ੇ ਵਿਕਾਰਾਂ ਦੇ ਢੇਰ ਤੋਂ ਸਰੋਵਰ ਨੂੰ ਖਾਲੀ ਕਰਕੇ ਨਾਮ ਦਾ ਜਲ ਭਰ ਦਿੱਤਾ, ਹਰਿਮੰਦਰ ਵਿਚ ਸਵੈ ਅਨਭਵ ਪ੍ਰਕਾਸ਼ ਰੂਪ ਸ਼੍ਰੀ ਗੁਰੂ ਗਰੰਥ ਸਾਹਿਬ ਜੀ ਪ੍ਰਕਾਸ਼ ਕੀਤੇ।

ਪ੍ਰਮਾਣ :-

ਬਾਹਰਹੁ ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ॥(੪੧੨)

ਕਿਸੇ ਦੇਸ਼ ਦਾ ਰਾਜਾ ਮਰ ਗਿਆ, ਉਸ ਦਾ ਗੱਦੀ ਤੇ ਬੈਠਣ ਵਾਲਾ ਪੁੱਤਰ ਕੋਈ ਨਹੀਂ ਸੀ, ਅਹਿਲਕਾਰਾਂ ਨੇ ਸੋਚਿਆ ਕਿ ਆਪਣੇ ਵਿਚੋਂ ਇਕ ਜਾਣੇ ਨੂੰ ਰਾਜ ਦੇ ਦਿਉ, ਤਿੰਨ ਸਾਲ ਰਾਜ ਕਮਾਵੇ, ਫਿਰ ਜੰਗਲ ਵਿਚ ਭੇਜ ਦਿਉ ਤਾਂ ਜੋ ਉਥੇ ਦੇ ਵੀ ਕਸ਼ਟ ਭੋਗੇ ਸੋ ਜਿੰਨ੍ਹਾਂ ਜਿੰਨ੍ਹਾਂ ਪਹਿਲੇ ਇੱਛਾਂ ਕੀਤੀ, ਉਨ੍ਹਾਂ ਲਈ ਵੋਟਾਂ ਲੈ ਕੇ ਰਾਜਾ ਬਣਾ ਦਿੱਤਾ ਫੇਰ ਹੁਕਮਨ ਜੰਗਲ ਵਿਚ ਭੇਜ ਦਿੱਤਾ। ਕਈਆਂ ਨੇ ਇਸ ਤਰਾਂ ਦੇ ਦੁੱਖ ਭੋਗੇ, ਅਖੀਰ ਇਕ ਸਿਆਣਾ ਚੋਣ ਵਿਚ ਆਇਆ, ਉਸ ਨੇ ਆਉਣ ਵਾਲੀ ਲੋੜ ਨੂੰ ਅਨੁਭਵ ਕੀਤਾ, ਸਾਰਾ ਜੰਗਲ ਕਟਵਾ ਦਿੱਤਾ, ਬਗੀਚੇ ਬਣਾਏ, ਖੂਹ ਲਵਾਏ, ਬਉਲੀਆਂ ਤਿਅਰ ਕਰਵਾਈਆਂ, ਤਿੰਨ ਸਾਲ ਮੁੱਕਣ ਤੋਂ ਪਹਿਲਾਂ ਹੀ ਗੱਦੀ ਤਿਆਗ ਦਿੱਤੀ ਤੇ ਬਾਹਰ ਇਕ ਬਗੀਚੇ ਵਿਚ ਥਾਂ ਮੱਲ ਲਈ ਲੋਕਾਂ ਨੇ ਸਿਆਣਾ ਵੇਖ ਕੇ ਉਸ ਨੂੰ ਰਾਜਾ ਚੁਣ ਲਿਆ।

ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥ (੧੨੫੩)

ਮਨੁੱਖਾ ਜਨਮ ਮਿਲਿਆ ਸੀ

**ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥(ਅੰ:ਕੀਰਤਨ 668)**

ਅਗਿਆਤ ਪੁਰਸ਼ ਨੇ ਵਿਸ਼ੇ ਸੁਖਾਂ ਵਿਚ ਭੋਗ ਭੋਗ ਕੇ ਬਿਅਰਥ ਜਨਮ ਗੁਆ ਲਿਆ। ਨਰਕ ਰੂਪੀ ਭਿਆਨਕ ਜੰਗਲ ਵਿਚ ਮਨਮੁਖ ਜੀਵ ਜਾ ਪਿਆ। ਸਿਆਣੇ ਲੋਕਾਂ ਨੇ ਦੁਨਿਆਵੀ ਸੁਖ ਛੱਡ ਕੇ ਪ੍ਰਲੋਕ ਸੁਧਾਰ ਦਾ ਯਤਨ ਕੀਤਾ। ਉਨ੍ਹਾਂ ਲਈ **ਆਉ ਬੈਠੁ ਆਦਰੁ ਸੁਭ ਦੇਉ ॥ (੨੫੨)** ਲੋਕ ਪ੍ਰਲੋਕ ਦਾ ਰਾਜ ਮਿਲ ਗਿਆ।

ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥ (੧੦੮੭)

ਜਿਵੇਂ ਕੁੱਤੇ ਨੂੰ ਸ਼ੀਸ਼ ਮਹਿਲ ਵਿਚ ਵਾੜ ਦਿਉ ਤਾਂ ਆਪਣੀ ਸ਼ਕਲ ਸ਼ੀਸ਼ਿਆਂ ਵਿਚ ਤੱਕ ਤੱਕ ਕੇ ਆਪਣੀ ਅਵਾਜ਼ ਸੁਣ ਸੁਣ ਕੇ ਭੌਂਕਦਾ ਹੈ, ਇਸੇ ਤਰਾਂ ਬਹੁਤੇ ਗੈਰ ਜ਼ਿੰਮੇਵਾਰ ਆਦਮੀ ਹਨ, ਐਂਵੇ ਭਰਮ ਵਿਚ ਭੌਂਕ ਭੌਂਕ ਭੌਰ ਹੋ ਜਾਂਦੇ ਹਨ।

ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥(੧੦੪੬)

ਦੁਨੀਆ ਵਿਕਾਰ ਕਰਮਾਂ ਵਿਚੋਂ ਸੁਖ ਲਭਦੀ ਹੈ।

ਕੋਈ ਸ਼ਰਾਬ ਵਿਚੋਂ ਸੁਖ ਲੱਭਦਾ ਹੈ, ਕੋਈ ਰੂਪ ਰਸ ਗੰਧ ਸਪਰਸ਼ ਆਦਿ ਰਸਾਂ ਵਿਚੋਂ, ਇਹ ਸਭ ਸੁਖ ਅਸੱਤ ਹਨ, ਨਿਰ-ਉਪਾਧ ਸੁਖ ਦਾ ਨਾਸ਼ ਨਹੀਂ ਹੁੰਦਾ, ਸਤ ਸੁਖ ਸਦਾ ਅਖੰਡ ਰਹਿੰਦਾ ਹੈ ਜਿਵੇਂ ਰਾਜੇ ਦੀ ਸਭਾ ਵਿਚ ਟਿੱਕਾ ਬਾਲਕ ਆਂਉਦਾ ਹੈ ਸਾਰੀ ਸਭਾ ਉਸ ਨੂੰ ਆਦਰ ਦਿੰਦੀ ਹੈ ਪ੍ਰੰਤੂ ਸਭ ਨੂੰ ਵੇਖ ਕੇ ਅੱਗੇ ਟੁਰਦਾ ਜਾਂਦਾ ਹੈ ਇਥੋਂ ਤੱਕ ਕਿ ਕੋਈ ਕ੍ਰਿਪਾਲੂ ਪੁਰਖ ਪਿਤਾ ਦੀ ਗੋਦ ਵਿਚ ਬੈਠਾਂਦਾ ਹੈ, ਜਿਹੜਾ ਸੁਖ ਤੇ ਆਦਰ ਉਸ ਨੂੰ ਇਥੇ ਲੱਭਾ ਹੈ, ਇਸ ਤੋਂ ਉਤੇ ਉਸਨੂੰ ਹੋਰ ਚਾਹਨਾ ਨਹੀ ਰਹਿੰਦੀ। ਇਸੇ ਤਰਾਂ ਮਨ ਬਾਲਕ ਹੈ ਤੇ ਪ੍ਰਮੇਸ਼ਰ ਰਾਜਾ ਹੈ, ਕ੍ਰਿਪਾਲੂ ਪੁਰਖ ਸਤਿਗੁਰ ਜੀ ਹਨ, ਮਨ ਹੋਰਨਾਂ ਸੁਖਾਂ ਵਿਚ ਭਰਮਦਾ ਫਿਰਦਾ ਹੈ, ਪਰ ਸ਼ਾਂਤੀ ਨਹੀਂ ਆਉਂਦੀ ਸੰਸਾਰ ਰੂਪੀ ਸਭਾ ਵਿਚ ਫਿਰਦਾ ਹੈ, ਜਿਸ ਵਿਸ਼ੇ ਰੂਪੀ ਪੁਰਖ ਦੀ ਗੋਦ ਵਿਚ ਜਾਂਦਾ ਹੈ ਓਹੋ ਹੀ ਗ੍ਰਹਿਣ ਰੂਪੀ ਆਦਰ ਦਿੰਦਾ ਹੈ, ਪਰ ਤਸੱਲੀ ਨਹੀਂ ਹੁੰਦੀ ਫੇਰ ਜਦ ਸਤਿਗੁਰੂ ਜੀ ਕ੍ਰਿਪਾਲੂ ਹੁੰਦੇ ਹਨ ਤਾਂ ਨਿਤ ਸੁਖ ਦਾ ਬੋਧ ਦੇ ਕੇ ਗੋਦ ਵਿਚ ਸਥਿਤ ਕਰ ਲੈਂਦੇ ਹਨ, ਪ੍ਰਮਾਤਮਾ ਵਿਚ ਅਭੇਦ ਹੋ ਕੇ ਪ੍ਰਸੰਨ ਹੁੰਦਾ ਹੈ ਸੈਂਕੜੇ ਜਨਮਾਂ ਦੀ ਫਾਹੀ ਕੱਟੀ ਜਾਣ ਤੇ ਮੁਕਤ ਹੋ ਜਾਂਦਾ ਹੈ।

## ਦੋ ਮਹਾਂਪੁਰਸ਼ਾਂ ਦੀ ਵੀਚਾਰ

ਮਹਾਂਪੁਰਸ਼ਾਂ ਨੇ ਦੂਸਰੇ ਮਹਾਂਪੁਰਸ਼ਾਂ ਪਾਸ ਬਚਨ ਕੀਤਾ ਕਿ ਪਾਤਸ਼ਾਹੋ, ਲੋਕ ਸ਼ਾਸ਼ਤਰਾਂ ਵਿਚ ਲਿਖਿਆ ਹੈ ਕਿ ਜੀਵ ਚੰਦ੍ਰਮਾ ਦੀ ਕਿਰਨ ਦੁਆਰਾ ਜਾਂ ਬੱਦਲ ਦੀ ਧਾਰ ਦੁਆਰਾ ਧਰਤੀ ਤੇ ਆ ਕੇ ਅਨਾਜ ਰੂਪ ਹੋ ਜਾਂਦਾ ਹੈ ਫੇਰ ਇਸਤ੍ਰੀ ਪੁਰਖਾਂ ਦੇ ਖਾਣੇ ਤੋਂ ਰਤ ਜਾਂ ਧਾਤ ਰੂਪ ਹੋ ਕੇ ਦੇਹਕਾਰ ਹੁੰਦਾ ਹੈ। ਇਹ ਬਹੁਤ ਪੁਰਾਣੇ ਗ੍ਰੰਥਾਂ ਦਾ ਲੇਖ ਹੈ। ਆਪ ਜੀ ਦਾ ਇਸ ਬਾਰੇ ਕੀ ਵਿਚਾਰ ਹੈ। ਇਹ ਬਚਨ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਕੀਤਾ, ਬਾਬਾ ਅਤਰ ਸਿੰਘ ਜੀ ਨੇ ਕਿਹਾ ਗਿਆਨੀ ਜੀ ਤੁਸੀਂ ਸਭ ਕੁਝ ਜਾਣਦੇ ਹੋ, ਪ੍ਰੰਤੂ ਤੁਹਾਡੇ ਨਿਸਚੇ ਲਈ ਬਚਨ ਤੋਰਦੇ ਹਾਂ ਆਪਣੇ ਨਿਸਚੇ ਦੀ ਗੱਲ ਦੱਸਦੇ ਹਾਂ, ਜਿਵੇਂ ਅਕਾਸ਼ ਸਾਰੇ ਸਥਾਂਨਾ ਵਿਚ ਹੈ, ਜਿਥੇਂ ਕੰਧਾਂ ਕੱਢ ਕੇ ਛੱਤ ਦੇਈਏ, ਉਥੇ ਉਸ ਦਾ ਨਾਮ ਮਟਾਕਾਸ਼ ਪੈ ਜਾਂਦਾ ਹੈ, ਐਸੇ ਹੀ ਅਬਿਨਾਸ਼ੀ ਸਾਰੇ ਬਿਆਪਕ ਹੈ, ਰਕਤ ਬਿੰਦ ਵੀ ਉਸ ਦੇ ਆਸਰੇ ਕਾਇਮ ਹੈ।ਜਦੋਂ ਦੇਹ ਬਣ ਜਾਂਦੀ ਹੈ ਇਸ ਤੋਂ ਪਹਿਲਾਂ ਮਾਤਾ ਦੇ ਗਰਭ ਵਿਚ ਕੇਹੜਾ ਖਾਲਕ ਨਹੀਂ ਹੈ ? ਸਾਰੇ ਵਿਆਪਕ ਹੋਣ ਕਰਕੇ ਕਿਤੋਂ ਆਵਦਾ ਨਹੀਂ ਕੇਵਲ ਦੇਹੀ ਬਣ ਕਰਕੇ ਜੀਵ ਨਾਮ ਪੈ ਜਾਂਦਾ ਹੈ।

2. ਇਹ ਗਿਆਨੀ ਜੀ ਨੇ ਅਭਿਆਸ ਦਾ ਜ਼ਿਕਰ ਕੀਤਾ ਕਿ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਦਾ ਨਿਸ਼ਚਾ ਸੀ ਕਿ ਸਤਿਗੁਰ ਨਾਨਕ ਦੇਵ ਜੀ ਦੀ ਮੇਹਰ ਹੋਵੇ ਤਾਂ ਇਕ ਰਸ ਸਿਮਰਨ ਕਰਕੇ ਹੀ ਆਪਣੇ ਆਪ ਅਗਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ (੬੪੨)

ਮਨੁਖ ਨੂੰ ਕੇਵਲ ਇਕ ਰਸ ਹੋ ਕੇ ਸਿਮਰਨ ਕਰਨਾਂ ਚਾਹੀਦਾ ਹੈ। ਸੰਤ ਜੀ ਨੇ ਕਿਹਾ ਠੀਕ ਹੈ ਹੋਤੀ ਮਰਦਾਨ ਵਾਲੇ ਤੇ ਅਨੰਦਪੁਰੀ ਵਾਲੇ ਸੰਪੂਰਨ ਸਿੰਘ ਜੀ ਦਾ ਵੀ ਇਹੋ ਨਿਸ਼ਾਨਾ ਸੀ। ਪਹਿਲਾਂ ਆਦਮੀ ਉਚੀ ਉਚੀ ਸਿਮਰਨ ਕਰਦਾ ਹੈ, ਗੁਰਬਾਣੀ ਪੜ੍ਹਦਾ ਹੈ ਜਾਂ ਵਾਹਿਗੁਰੂ ਜਪਦਾ ਹੈ ਇਸੇ ਤਰਾਂ ਉਸਦੀ ਵਿਰਤੀ ਇਕਾਗਰ ਹੋ ਜਾਂਦੀ ਹੈ। ਇਸ ਤੋਂ ਅਗਲੀ ਮੰਜ਼ਿਲ ਹੈ ਕਿ ਹੌਲੀ ਹੌਲੀ ਸਿਮਰਨ ਨਾਲ ਵੀ ਇਕਾਗਰ ਅਵਸਥਾ ਰਹਿੰਦੀ ਹੈ ਫੇਰ ਬੁੱਲ ਨਹੀਂ ਹਿੱਲਦੇ ਇਕੱਲੀ ਜੀਭ ਹੀ ਵਾਹਿਗੁਰੂ ਵਾਹਿਗੁਰੂ ਦਾ ਅਭਿਆਸ ਕਰਦੀ ਹੈ, ਕੁਝ ਚਿਰ ਪਾ ਕੇ ਜੀਭ ਵੀ ਹਿੱਲਣੋਂ ਹਟ ਜਾਂਦੀ ਹੈ।

ਅਜਪਾ ਜਾਪ :-

ਬਿਨੁ ਜਿਹਵਾ ਜੋ ਜਪੈ ਹਿਆਇ ॥ (੧੨੫੬)

ਸਾਰਾ ਕੰਠ ਹੀ ਹਰਕਤ ਅਠੇ ਪਹਿਰ ਵਾਹਿਗੁਰੂ ਵਾਹਿਗੁਰੂ ਉਚਾਰਣ ਹੀ ਕਰਦਾ ਰਹਿੰਦਾ ਹੈ। ਫੇਰ ਕੰਠ ਵੀ ਹਟ ਜਾਂਦਾ ਹੈ। ਸਦਾ ਤਾਰ ਲਿਵ ਵਾਹਿਗੁਰੂ ਨਾਲ ਹੀ ਜੁੜੀ ਰਹਿੰਦੀ ਹੈ ਏਥੋਂ ਤੱਕ ਕਿ ਸੰਸਾਰ ਸਾਰਾ ਹੀ ਹਰ ਸ਼ੈਅ ਵਾਹਿਗੁਰੂ ਵਾਹਿਗੁਰੂ ਅਲਾਪਦੀ ਹੈ। ਉਸ ਪੁਰਸ਼ ਲਈ ਵਾਹਿਗੁਰੂ ਤੋਂ ਬਿਨਾਂ ਕਿਤੇ ਕੁਝ ਨਹੀਂ ਭਾਸਦਾ। ਦੁਨੀਆਂ ਦੇ ਵਿਵਹਾਰਾਂ ਵਿੱਚ ਉਹ ਉਪਰਾਮ ਵਿਰਤੀ ਵਿਚ ਵਿਚਰਦਾ ਹੈ।

ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥ (੨੧੬)

ਮਾਯਾ ਦਾ ਸਰੂਪ :-

ਏ ਸਾਜਨ ਕਛੁ ਕਹਹੁ ਉਪਾਇਆ ॥ ਜਾ ਤੇ ਤਰਉ ਬਿਖਮ ਇਹ ਮਾਇਆ ॥ (੨੫੧)

ਅਨਰਬਚਨੀਯ ਹੈ :-

ਕਰਿ ਕਿਰਪਾ ਸਤਸੰਗਿ ਮਿਲਾਏ ॥ ਨਾਨਕ ਤਾ ਕੈ ਨਿਕਟਿ ਨ ਮਾਏ ॥ ੭ ॥(੨੫੧)

ਵਿਦਿਆਰਥੀਆਂ ਤਾਂਈ ਪ੍ਰਸ਼ਨ :-

ਗੁਰਬਾਣੀ, ਗੁਰੂ ਨਾਨਕ, ਦਸ ਰੂਪ ਅਤੇ ਅਕਾਲ ਪੁਰਖ ਇੰਨਾਂ ਵਿਚ ਕੀ ਭੇਦ ਹੈ ?

ਪਹਿਲੇ ਸਿੰਘ ਦਾ ਉਤਰ :-

ਗੁਰਬਾਣੀ ਅਕਾਲ ਪੁਰਖ ਦਾ ਹੁਕਮ ਹੈ। ਸਤਿਗੁਰ ਨਾਨਕ ਦੇਵ ਜੀ ਲੈ ਕੇ ਆਏ ਹਨ

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥(੭੨੨)

ਦੂਜੇ ਵਲੋਂ :-

ਸਿਧਾਂਤ ਇਹ ਕਿ ਬਾਣੀ ਅਕਾਲੀ ਪ੍ਰਵਾਨਾ ਹੈ, ਜਿਸ ਦੇ ਲਿਆਵਣ ਵਾਲੇ ਕਾਸਦ ਸਤਿਗੁਰੂ ਜੀ ਹਨ।

ਤੀਜੇ ਵਲੋਂ : -

ਸਤਿਗੁਰੂ ਤੇ ਅਕਾਲ ਪੁਰਖ ਅਭੇਦ ਹਨ।

ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥ ੪ ॥ (੧੧੪੨)

ਗੁਰੁ ਪਰਮੇਸਰੁ ਏਕੋ ਜਾਣੁ ॥ (੮੬੪)

ਚੌਥੇ ਵਲੋਂ : -

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥

ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥ (੧੩੯੫)

ਪੰਜਵੇਂ ਵਲੋਂ :-

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥ (੩੦੪)

ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥ (੧੩੦੯)

ਮਹਾਂਪੁਰਸ਼ਾਂ ਵਲੋਂ : -

ਹੁਕਮ ਤੋਂ ਹੁਕਮੀ ਸੋਮਾ ਹੋਣ ਕਰਕੇ ਵੱਡਾ ਹੈ। ਸੋ ਅਕਾਲ ਪੁਰਖ ਗੁਰਬਾਣੀ ਤੋਂ ਭਿੰਨ ਅਤੇ ਵੱਡੇ ਹਨ। ਗੁਰੂ ਜੋ ਕਾਸਿਦ ਹੈ ਉਹ ਉਸ ਹੁਕਮ ਗੁਰਬਾਣੀ ਨਾਲੋਂ ਵੀ ਛੋਟਾ ਹੈ। ਪਰ ਸਾਡਾ ਨਿਸਚਾ ਇਹ ਹੈ ਕਿ ਬਾਣੀ ਗੁਰੂ ਅਕਾਲ ਪੁਰਖ ਇਕ ਰੂਪ ਹਨ।

= ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥ (੧੧੯੨)

= ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥ (੪੪੨)

= ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥ ਐਥੈ ਓਥੈ ਏਹੁ ਅਧਾਰੁ ॥(੧੩੩੫)

= ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥ ੧ ॥(੧੩੪੦)

= ਸਾਚੀ ਬਾਣੀ ਮੀਠੀ ਅਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥(੧੨੭੫)

= ਅੰਮ੍ਰਿਤ ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥ ੧ ॥(੧੨੪੦)

= ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੫ ॥(੯੮੨)

= ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥ ੩ ॥ (੯੮੦)

= ਇਕਾ ਬਾਣੀ ਇਕੁ ਗੁਰੁ ਸਬਦੁ ਵੀਚਾਰਿ ॥ (੬੪੬)

## ਸਿਧਾਂਤ

ਸਾਡਾ ਨਿਸਚਾ ਅਡੋਲ ਰਹਿਣਾਂ ਚਾਹੀਦਾ ਹੈ ਕਿ ਅਕਾਲ ਪੁਰਖ ਗੁਰੂ ਤੇ ਬਾਣੀ ਇਕ ਰੂਪ ਹਨ। ਕੋਈ ਭਿੰਨ ਨਹੀਂ, ਛੁਟਾਈ ਵਡਾਈ ਬਣਦੀ ਨਹੀ, ਸਤ ਸੰਗਤ ਤੇ ਪੰਜ ਪਿਆਰੇ ਇਸ ਖਜ਼ਾਨੇ ਦੇ ਵਰਤਾਵਣਹਾਰੇ ਹਨ।

## ਅਨਹਤ

ਇਕ ਰਸ ਹੀ ਪ੍ਰਗਟ ਹਨ, ਛੇ ਚੱਕਰ, ਪੰਜੇ ਗਿਆਨ ਇੰਦ੍ਰੇ ਤੇ ਮਨ ਹੀ ਹੈ। ਨਾਨਾ ਵਿਸ਼ੇ ਇਨਾਂ ਦੇ ਰੰਗ ਹਨ। ਇਨ੍ਹਾਂ ਨੂੰ ਗੁਰ ਸ਼ਬਦ ਕਰਕੇ ਨਿਰ ਵਿਸ਼ੇ ਕਰਨਾ ਹੀ ਸਰਬ ਸਿਧਤਾ ਹੈ। ਉਪਾਧੀਆਂ ਦੇ ਰਸ ਛੱਡ ਕੇ ਬ੍ਰਹਮਾਨੰਦ ਵਿਚ ਤ੍ਰਿਪਤ ਹੋਣਾ ਭਗਤੀ ਸਹਿਤ ਗਿਆਨ ਪ੍ਰਾਪਤੀ ਗੁਰਮਤਿ ਸਿਧਾਂਤ ਹੈ। ਅਦਵੈਤ ਮਤ ਤੇ ਗੁਰਮਤ ਵਿਚ ਇਹ ਭੇਦ ਹੈ ਕਿ ਅਦਵੈਤ ਏਕਤਾ ਵਿਚ ਨਿਰਾ ਖੁਸ਼ਕ ਗਿਆਨ ਨਾਲ ਹੀ ਆਉਂਦਾ ਹੈ। ਭਗਤੀ ਮਤਿ ਦਵੈਤ ਵਿਚ ਰਹਿੰਦਾ ਹੈ। ਗੁਰਮਤ ਭਗਤੀ ਅਤੇ ਅਦਵੈਤ ਦਾ ਮੇਲ ਹੈ। ਗੁਰਮਤ ਦਾ ਸਾਧਨ ਭਗਤੀ ਹੈ ਇਸ ਦਾ ਆਦਰਸ਼ ਏਕਤਾ ਹੈ ਜੋ ਅਦਵੈਤ ਹੈ ਗੁਰਸਿਖ ਦੇ ਮੁਖ ਭਗਤੀ ਨਿਸਚੇ ਗਿਆਨ ਵਰਤਣ ਵੈਰਾਗ ਹੈ।

### ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

### ਗੁਰਸਿੱਖੀ ਦੀ ਪ੍ਰਾਪਤੀ ਦਾ ਵਰਨਣ ਹੈ।

### ਸੰਤਾਂ ਦੀ ਅਵੱਸਥਾ

ਸੂਹੀ ਮਹਲਾ ੫ ॥ ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥ ੧ ॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥ ਕੇਸ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧ ॥ ਰਹਾਉ ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥ ਸਚਾ ਅਮਰੁ ਸਾਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥ ੩ ॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥ ੪ ॥ ੭ ॥ ੫੪ ॥ (੭੪੮-੪੯)

ਗੰਗਾ ਜਲੁ ਗੁਰ ਗੋਬਿੰਦ ਨਾਮ ॥ (੧੧੩੭)

ਪੂਰਨ ਗੁਰੂ ਕੌਣ ਅਤੇ ਗੁਰੂ ਦੀ ਲੋੜ ਹੀ ਕਿਉਂ ਹੈ :-

ਉਤਰ :

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ੧॥ (੫੯)

ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥ (੬੧)

ਮਨੁਖ ਦਾ ਗਿਆਨਵਾਨ ਹੋਣਾ ਜਰੂਰੀ ਹੈ। ਗਿਆਨ ਗੁਰੂ ਬਿਨਾਂ ਹੋ ਨਹੀ ਸਕਦਾ। ਗਿਆਨ ਅੰਜਨ ਗੁਰੂ ਹੀ ਦਿੰਦਾ ਹੈ। ਨਿਰਾ ਅਵਧੂਤ ਜਾਂ ਪੰਡਿਤ, ਜਗਿਆਸੂ ਦਾ ਅਗਿਆਨ ਨਹੀਂ ਹਟਾ ਸਕਦੇ। ਗੁਰੂ ਬ੍ਰਹਮ ਸ੍ਰੋਤ੍ਰੀ ਤੇ ਬ੍ਰਹਮ ਨੇਸ਼ਟੀ ਪੂਰਾ ਹੁੰਦਾ ਹੈ।

ਆਪਿ ਕਮਾਉ ਅਵਰਾ ਉਪਦੇਸ ॥ (੧੮੫)

ਅਨਪੜ੍ਹ ਅਤੇ ਅਵਧੂਤ ਸ਼ੰਕਾ ਨਵਿਰਤ ਨਹੀਂ ਕਰ ਸਕਦਾ। ਕਮਾਈ ਹੀਣ ਪੰਡਿਤ ਨਿਰਾ ਸ਼ਾਸ਼ਤ੍ਰ ਗਿਆਨੀ ਹੀ ਹੈ। ਇਹ ਦੋਨੋਂ ਗੁਣ ਰਖ ਕੇ ਜੋ ਗੁਰੂ ਪੂਜਾ ਪ੍ਰਤਿਸ਼ਠਾ ਚਾਹੁੰਦਾ ਹੈ। ਉਹ ਵੀ ਪੂਰਨ ਨਹੀਂ, ਵਰਣ

ਜਾਤ ਦੇ ਅਭਿਮਾਨ ਵਾਲਾ ਵੀ ਅਪੂਰਨ ਹੈ। ਵੇਦ ਆਸਰੇ ਵਿੱਦਵਾਨ ਹੋ ਕੇ ਵਕਤਾ ਹੋਵੇ ਉਹ ਵੀ ਪੂਰਨ ਨਹੀ, ਤਾਂ ਤੇ ਸਦਾ ਸੁਤੰਤਰ ਕਿਸੇ ਦੇ ਆਸਰੇ ਗੁਰੂ ਨਾ ਹੋਣ ਵਾਲਾ ਕਰਮ ਉਪਾਸ਼ਨਾ ਦੇ ਬੰਧਨਾਂ ਤੋਂ ਪਰੇ ਸ੍ਵੈ ਪ੍ਰਕਾਸ਼ ਰੂਪ ਆਪ ਹੀ ਨਿਰਾਕਾਰ ਤੋਂ ਸਰਗੁਣ ਰੂਪ ਹੋ ਕੇ ਉਧਾਰਨ ਆਏ ਜੀਵ ਦੀ ਕੋਟੀ ਦੀ ਗੁਰ ਸ੍ਰੇਣੀ ਤੋਂ ਤੇ ਅਵਤਾਰ ਪਦਵੀ ਤੋਂ ਅਤ ਅੰਤ ਉਚੇ ਰੂਪ ਵਾਲੇ ਖੁਦ ਜਿਵੇਂ ਹਰੀ ਨਾਮ ਹੈ ਤਿਸ ਦਾ ਤਿਵੇਂ ਗੁਰੂ ਨਾਮ ਭੀ ਪ੍ਰਗਟ ਆਪ ਕਰਨ ਵਾਲੇ ਕੋਟ ਬ੍ਰਹਮਾਦਿਕਾ ਦੇ ਉਪਦੇਸ਼ਟਾ ਵੇਦ ਗਿਆਨ ਦਾ ਅਤੇ ਆਪ ਵੇਦ ਗਿਆਨ ਤੋਂ ਸੁਤੰਤ੍ਰ ਸੁਤੇ ਸਿਧ ਰੂਪ ਸਦ ਅਖੰਡ ਪਾਰਬ੍ਰਹਮ ਜੀ ਆਪ ਗੁਰੂ ਨਾਨਕ ਸਾਹਿਬ ਸਤਿਗੁਰੂ ਜੀ ਪੂਰਨ ਆਤਮਾ ਪ੍ਰਮਾਤਮਾ ਅਦਵੈਤ ਗਿਆਨ ਦੇ ਦਾਤੇ ਗੁਰੂ ਪੂਰਨ ਦਸ ਸਰੂਪ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ। ਇਨ੍ਹਾਂ ਦਾ ਸਿਧਾਂਤ ਸਤਿ ਸੰਗਤ, ਪੰਜ ਪਿਆਰੇ ਦੁਆਰਾ ਅੰਮ੍ਰਿਤ ਪਾਨ ਕਰਕੇ ਮੂਲ ਮੰਤਰ ਗੁਰਮੰਤਰ ਲੈ ਕੇ ਭਗਤੀ ਸਹਿਤ ਗਿਆਨ ਕਰਕੇ ਅਦਵੈਤ ਰੂਪ ਜੋ ਜੀਵ ਇਸ ਦੀ ਅਲਪੱਗਤਾ ਤਿਆਗ ਦੇ ਸਰਬੱਗਤਾ ਦਾ ਮਾਇਕ ਹਿੱਸਾ ਨਵਿਰਤ ਕਰਕੇ ਅਸਰੂਪ ਹੰਗਤਾ ਤੁੰਗਤਾ ਦਾ ਅਭਾਵ ਕਰਕੇ ਗਿਆਨ ਮੁਕਤਿ ਪਾਈਏ। ਇਹ ਮੁਕਤ ਚਾਰ ਮੁਕਤੀਆਂ ਤੇ ਬਿਲੱਖਣ ਹੈ ਅਤੇ ਅਨੰਦ ਰੂਪ ਮੁਕਤਿ ਸਤਿਗੁਰੂ ਤੋਂ ਬਿਨਾਂ ਕੋਈ ਨਹੀਂ ਪਾ ਸਕਦਾ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥ (੨੭੮)**

ਕੇਵਲ ਸਤਿਗੁਰੂ ਗੁਰੂ ਨਾਨਕ ਦੇਵ ਜੀ ਪੂਰਨ ਗੁਰੂ ਹਨ ਤੇ ਸੁਤੰਤਰ ਹਨ।(ਸੰਤਾਂ ਦੇ ਲਫਜ਼) ਗੁਰਸਿਖ ਦਾ ਗੁਰੂ ਇਸ਼ਟ ਤਾਂ ਇਸ ਤਰ੍ਹਾਂ ਹੈ ਬਾਕੀ ਇਸ ਇਸ਼ਟ ਨਾਲ ਸੁਰਤ ਜੋੜਨ ਵਿਚ ਹਰ ਸਿੱਖ ਮਹਾਂਪੁਰਖਾਂ ਸੰਤਾਂ ਕੋਲੋਂ ਜਾਂ ਸੰਗਤ ਵਿਚੋਂ ਸਹਾਇਤਾ ਲੈ ਸਕਦਾ ਹੈ। ਇਸ ਤਰਾਂ ਸਹਾਇਤਾ ਦੇਣ ਵਾਲਾ ਗੁਰੂ ਇਸ਼ਟ ਦੀ ਥਾਂ ਨਹੀਂ ਲੈ ਸਕਦਾ।

## ਪ੍ਰੇਮ ਦੇ ਅਰਥ :-

ਪ੍ਰੇ + ਮ = ਪ੍ਰੇ ਦੇ ਅਰਥ ਹਨ ਪਰੇ, 'ਮ' ਦੇ ਅਰਥ ਹਨ, ਮਮਤਾ ਹੰਗਤਾ ਹਉਮੈ, ਪ੍ਰੇ + ਮ ਤੋਂ ਪਰੇ ਹਉਮੈ ਦਾ ਨਾਸ ਆਪਾ ਵਾਰਨਾਂ ਪ੍ਰੇਮ ਹੈ।

## ਪ੍ਰੇਮ ਅਵੱਸਥਾ

**ਸਿਰੀਰਾਗੁ ਮਹਲਾ ੧ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥ ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥ ੧ ॥ ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥ ੧ ॥ ਰਹਾਉ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥ ੨ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥ ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥ ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥ ੩ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥ ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥ ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥ ੪ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥ ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥ ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥ ੫ ॥ (੫੯-੬੦)**

## ਕਿਰਪਾਨ ਤੇ ਕਫਨੀ

ਸੰਤ ਜੀ ਤੁਹਾਡੇ ਗਲ ਵਿਚ ਕਫ਼ਨੀ ਤੇ ਕਿਰਪਾਨ ਹੈ, ਕਫਨੀ ਨਾਲ ਕਿਰਪਾਨ ਤੇ ਕਛਹਿਰਾ ਨਹੀਂ ਸੋਭਦੇ। ਸਾਧੂ ਲੋਕ ਦੁਨੀਆਂ ਵਲੋਂ ਮਰ ਕੇ ਕਫਨੀ ਪਾਂਉਦੇ ਹਨ ਤੇ ਕਿਰਪਾਨ ਭੀ ਹਰ ਵੇਲੇ ਮੌਤ ਕਾਲ ਦਾ ਚਿੰਨ ਗਰਦਨ ਉਤੇ ਰਹਿੰਦਾ ਹੈ। ਕਫਨੀ ਇਸ ਗੱਲ ਦਾ ਸਬੂਤ ਹੈ ਪਹਿਨਣ ਵਾਲੇ ਨੇ ਸਭ ਦੁਨਿਆਵੀ ਵਾਸ਼ਨਾਵਾਂ ਨੂੰ ਮਾਰ ਲਿਆ ਹੈ। ਕਿਰਪਾਨ ਸੂਰਬੀਰਤਾ ਦਾ ਚਿੰਨ੍ਹ ਹੈ। ਪਹਿਨਣ ਵਾਲੇ ਅਜੇ ਭੀ ਮੁਰਦਾ ਨਹੀਂ ਸੂਰਬੀਰ ਹੈ। ਗੈਰਤ ਹੀਣਾ ਨਹੀਂ, ਵਾਸ਼ਨਾਵਾਂ ਨੂੰ ਮਾਰ ਕੇ ਕਫਨੀ ਪਾਈ ਪਰ ਮਰਦ ਪੁਨਾ ਕਿਰਪਾਨ ਨੇ ਕਾਇਮ ਰੱਖਿਆ ਹੈ। ਕਛਹਿਰਾ ਵੀ ਜਤੀ ਹੋਣ ਦਾ ਚਿੰਨ ਹੈ। ਬਿਭਚਾਰ ਤੋਂ ਰੋਕਦਾ ਹੈ, ਕੋਈ ਨਾ ਸਮਝੇ ਜਾਂ ਨਾਂ ਮੰਨੇ ਚਿੰਨ੍ਹਾਂ ਦਾ ਕਸੂਰ ਨਹੀਂ ਹੈ।

## ਈਸਾਈ ਮਤ ਤੇ ਗੁਰਮਤ ਦਾ ਪ੍ਰੇਮ ਫਰਕ ਕੀ ?

ਈਸਾਈਆਂ ਦਾ LOVE ਪ੍ਰੇਮ ਦੇ ਭਾਵ ਨਾਲੋਂ ਗੁਰਮਤਿ ਦਾ ਪ੍ਰੇਮ ਬਹੁਤ ਉੱਚਾ ਹੈ। ਦੂਜਿਆਂ ਨੂੰ ਆਪੋ ਵਿਚ ਸ਼ਾਮਲ ਕਰ ਲੈਣਾਂ ਪ੍ਰੇਮ ਹੈ। ਪਰ ਸਿੱਖੀ ਪ੍ਰੇਮ ਸੇਵਾ ਹੈ। ਆਪੇ ਨੂੰ ਵਾਰਨਾਂ, ਮੈਂ ਦਾ ਨਾਸ ਕਰਨਾਂ।

**ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥(੯੪੩) (ਸਿਧ ਗੋਸਟਿ)**

**ਪ੍ਰਮਾਣ :-** ਇਕ ਰਾਜੇ ਦੀਆਂ ਦੋ ਰਾਣੀਆਂ ਸਨ, ਵੱਡੀ ਦੇ ਘਰ ਦੋ ਪੁੱਤਰ ਤੇ ਇਕ ਲੜਕੀ ਪੈਦਾ ਹੋਈ, ਛੋਟੀ ਨੇ ਚੁਕਵਾ ਕੇ ਦਰਿਆ ਵਿਚ ਸੁਟਾ ਦਿੱਤਾ ਤੇ ਰਾਜੇ ਨੂੰ ਕਿਹਾ ਕਿ ਇਕ ਬਲੂੰਗੜਾ, ਦੂਜਾ ਕਤੂਰਾ ਤੇ ਤੀਜੀ ਚਕਚੂੰਦਰ ਜੰਮੀ ਸੀ। ਵੱਡੀ ਨੂੰ ਕੈਦ ਕੀਤਾ ਗਿਆ। ਇਸੇ ਤਰ੍ਹਾਂ ਨਵਿਰਤੀ ਵੱਡੀ ਰਾਣੀ ਹੈ। ਵੈਰਾਗ ਤੇ ਬਿਬੇਕ ਦੋ ਪੁੱਤਰ ਹਨ। ਇਕ ਲੜਕੀ ਬ੍ਰਹਮ ਵਿਦਿਆ ਉਸ ਨੂੰ ਜਨਮੀ, ਪ੍ਰਵਿਰਤੀ ਨੇ ਮਨ ਰਾਜੇ ਨੂੰ ਬਲੂਗੜਾ ਰਾਗ ਨੂੰ ਕਤੂਰਾ ਦਵੈਖ ਨੂੰ ਚਕਚੂੰਦਰ ਤ੍ਰਿਸ਼ਨਾ ਕਹਿ ਕੇ ਭਰਮਾ ਦਿੱਤਾ, ਨਵਿਰਤੀ ਨੂੰ ਕਿਤੇ ਗੁੰਮ ਹੀ ਕਰ ਦਿੱਤਾ।

ਸ਼ਬਦ ਜਾਂ ਬਾਣੀ ਪੜਦਿਆਂ ਕਿਸੇ ਤੇ ਚੋਟ ਨਹੀਂ ਕਰਨੀ ਚਾਹੀਦੀ।

ਕਿਸੇ ਵਕਤ ਰਾਗੀ ਨੇ ਪਾਖੰਡ ਦੇ ਖੰਡਨ ਵਿਚ ਸ਼ਬਦ ਪੜ੍ਹਿਆ, ਇਕ ਕ੍ਰੋਧੀ ਬੰਦੇ ਨੇ ਸਮਝਿਆ ਮੇਰੇ ਉਪਰ ਚੋਟ ਕੀਤੀ ਹੈ। ਇਸਨੇ ਉਸ ਨੂੰ ਧੱਕੇ ਮਾਰੇ, ਮਹਾਂਪੁਰਸ਼ ਨਰਾਜ਼ ਹੋ ਗਏ ਕਿ ਬਾਣੀ ਪੜ੍ਹਦੇ ਨੂੰ ਕਿਉਂ ਮਾਰਿਆ। ਇਸ ਨੇ ਕਿਹਾ ਮੈਨੂੰ ਲਾ ਕੇ ਸ਼ਬਦ ਪੜ੍ਹਿਆ। ਮਹਾਂਪੁਰਸ਼ਾਂ ਨੇ ਕਿਹਾ ਐਸੀ ਸ਼ੰਕਾ ਨਹੀਂ ਕਰਨੀ ਚਾਹੀਦੀ, ਬਾਣੀ ਤਾਂ ਸਭ ਨੂੰ ਸਾਂਝਾ ਉਪਦੇਸ਼ ਦੇਂਦੀ ਹੈ ਅਤੇ ਉਸ ਤੋਂ ਮੁਆਫੀ ਮੰਗਵਾਈ।

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥ (੪੯੮)**

## ਚਾਰੇ ਬਰਨਾਂ ਲਈ ਸੂਤਕ ਹਿੰਦੂ ਮੱਤ ਅਨੁਸਾਰ :

ਸੂਦਰ 17ਵੇਂ ਤੇ ਆਪਣੀਆਂ ਰਸਮਾਂ ਕਰਦੇ ਹਨ। ਵੈਸ ਪੰਦਰਵੇਂ ਤੇ, ਖੱਤਰੀ ਤੇਰਵੇਂ ਤੇ, ਬ੍ਰਾਹਮਣ ਯਾਰਵੇਂ, ਦਸਮ ਪਾਤਸ਼ਾਹ ਜੀ ਨੇ ਖਾਲਸੇ ਨੂੰ ਦਸਵਾਂ ਦਿਨ ਦੀ ਮੁਖ ਰੱਖਿਆ ਹੈ। ਮਰੇ ਪ੍ਰਾਣੀ ਦਾ ਦੁਸੈਹਿਰਾ ਮਨਾਵੈ।

## ਸ਼ਬਦ, ਸੁਰਤ ਅਨਾਹਦ ਸ਼ਬਦ

ਅਨਹਦ ਵਾਜਿਆਂ ਉਤੇ ਪ੍ਰਸਪਰ ਬੜੇ ਪ੍ਰੇਮ ਨਾਲ ਕਈ ਦਿਨ ਵਿਚਾਰ ਹੁੰਦੀ ਰਹੀ, ਸੰਤਾਂ ਕਿਹਾ ਇਕ ਆਹਤ ਸ਼ਬਦ ਹੁੰਦਾ ਹੈ ਜੋ ਸਥੂਲ ਚੀਜਾਂ ਦੀ ਥਰਥਰਾਹਟ ਤੋਂ ਉਪਜਦਾ ਹੈ। ਇਹ ਕੰਨਾਂ ਨੂੰ ਸੁਣਾਈ ਦਿੰਦਾ ਹੈ। ਇਹ ਥਰਾਹਟ ਪਉਣ ਤੇ ਸੁਆਸਾਂ ਕਰਕੇ ਸਾਡੇ ਸਰੀਰ ਦੇ ਅੰਦਰ ਭੀ ਜਾਰੀ ਰਹਿੰਦੀ ਹੈ। ਇਸ ਅਵਾਜ਼ ਨੂੰ ਆਦਮੀ ਬਾਹਰਲੀ ਪ੍ਰਵਿਰਤੀ ਵਿਚ ਨਹੀਂ ਸੁਣ ਸਕਦਾ। ਗਿਆਨ ਇੰਦਰੀਆਂ ਨੂੰ ਰੋਕ ਕੇ ਇਕਾਗਰਤਾ ਕੀਤੀ ਜਾਵੇ ਤੇ ਇਹ ਦੇਹੀ ਦੀ ਥਰਥਰਾਹਟ ਦੀ ਆਵਾਜ਼ ਆਦਮੀ ਸੁਣਦਾ ਹੈ ਤੇ ਇਹ ਕਈ ਪ੍ਰਕਾਰ ਦੀਆਂ ਸੁਰਾਂ ਵਾਂਗਰ ਹੁੰਦੀ ਹੈ। ਸਰੀਰ ਦੀਆਂ ਬੇਅੰਤ ਨਾੜੀਆਂ ਹਨ ਤੇ ਸਰੀਰ ਦਾ ਪੋਲਾੜ ਦਾ ਕੋਈ ਵੀ ਹਿਸਾਬ ਨਹੀਂ। ਇਹ ਸਾਰਾ ਪੋਲਾੜ ਪੌਣ ਤੋਂ ਖਾਲੀ ਨਹੀਂ, ਇਸ ਕਰਕੇ ਜਦ ਆਦਮੀ ਇਕਾਗਰ ਮਨ ਹੋ ਕੇ ਅੰਤਰ ਧਿਆਨ ਹੁੰਦਾ ਹੈ ਤਾਂ ਬੈਰੂਨੀ ਸੁਰਾਂ ਨਾਲੋਂ ਹੋਰ ਭੀ ਕਈ ਪ੍ਰਕਾਰ ਦੀਆਂ ਵਧੀਕ ਤੇ ਨਵੀਆਂ ਸੁਰਾਂ ਸੁਣੀਆਂ ਜਾਂਦੀਆਂ ਹਨ। ਇਕਾਗਰਤਾ ਵਿਚ ਤਾਂ ਉਂਝ ਹੀ ਅਨੰਦ ਹੈ ਫਿਰ ਜੇ ਅਨੰਤ ਸੁਰਾਂ ਨਾਲ ਹੋਣ ਤਾਂ ਪੁਛਣਾ ਹੀ ਕੀ ਹੈ। ਪ੍ਰੰਤੂ ਸਿੱਖ ਦਾ ਇਹ ਆਦਰਸ਼ ਨਹੀਂ ਇਹ ਸਭ ਕੁਝ ਕੰਨ ਦਾ ਵਿਸ਼ਾ ਹੈ। ਕਈ ਲੋਕ ਇਸ ਨੂੰ ਅਨਹਤ ਸ਼ਬਦ ਕਹਿੰਦੇ ਹਨ। ਇਹ ਅਨੰਦ ਸ਼ਬਦ ਤਾਂ ਭਾਵੇਂ ਹੋਵੇ ਅਨਹਤ ਜਾਂ ਅਨਾਹਦ ਨਹੀਂ ਹੈ, ਕਿਉਂ ਜੋ ਇਹ ਸਭ ਕੁਝ ਹੱਦ ਵਾਲਾ ਹੈ ਤੇ ਆਹਤ ਹੈ। ਸਰੀਰ ਜਦ ਨਾਸ਼ ਹੋ ਜਾਵੇ ਤਾਂ ਇਹ ਦੇਹੀ ਦੇ ਵਾਜੇ ਜੋ ਕੋਈ ਆਦਮੀ ਅੱਖ ਕੰਨ ਬੰਦ ਕਰਕੇ ਸੁਣਦੇ ਹਨ, ਸਭ ਨਾਸ਼ ਹੋ ਜਾਂਦੇ ਹਨ। ਉਨ੍ਹਾਂ ਦੀ ਹੱਦ ਆ ਜਾਂਦੀ ਹੈ, ਪ੍ਰੰਤੂ ਅਨਹਦ ਜਾਂ ਅਨਾਹਤ ਕਿਸੇ ਸ਼ੈਅ ਦੇ ਆਸਰੇ ਨਹੀਂ ਵੱਜਦੇ, ਨਾਂ ਹੀ ਉਨ੍ਹਾਂ ਦੀ ਕੋਈ ਸੀਮਾਂ ਜਾਂ ਅੰਤ ਹੈ। ਇਹ ਆਦਮੀ ਦੀ ਚੈਤੰਨ ਸੱਤਾ ਦੇ ਅਧਾਰ ਉਤੇ ਹੁੰਦੇ ਹਨ। ਜੋ ਸਰਬ ਬਿਆਪੀ ਚੈਤੰਨ ਸੱਤਾ ਦੇ ਨਾਲ ਇਕ ਸੁਰ ਹੋਣ ਦਾ ਨਾਮ ਹੈ। ਗੁਰਬਾਣੀ ਦੇ ਜਾਪ ਤੇ ਨਾਮ ਅਭਿਆਸ ਨਾਲ ਗੁਰੂ ਦੀ ਮਹਾਨ ਕਿਰਪਾ ਹੋਵੇ ਤਾਂ ਉਸ ਅਵਸਥਾ ਤੇ ਪਹੁੰਚ ਸਕੀਦਾ ਹੈ।

**ਸਲੋਕ ਮਃ ੨ ॥ ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥**

ਪ੍ਰਭੂ ਮਿਲਾਪ

**ਮਃ ੨ ॥ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥ ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥੨॥**

**ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥ (੮੧੮-੩) ॥**

## ਬੈਕੁੰਠ ਕੀ ਹੈ

**ਸੂਹੀ ਮਹਲਾ ੫ ॥ ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥੧॥**

**(ਪੰਨਾ ੭੪੨)**

ਗੁਰਸਿਖੀ ਦੀ ਦ੍ਰਿੜਤਾ

ਪੰਜ ਕਕਾਰ ਰੱਖੋ, ਚਾਰ ਕੁਰੈਹਿਤਾ ਤੋਂ ਬਚੋ, ਨਿੱਤਨੇਮ ਵਿਚ ਪ੍ਰਪੱਕ ਰਹੋ ਧਰਮ ਦੀ ਕਮਾਈ ਕਰਕੇ ਦਸਵਾਂ ਹਿੱਸਾ ਗੁਰੂ ਦਰ ਤੇ ਭੇਟ ਕਰੋ, ਨਾਮ ਜਪੋ, ਗਰੀਬ ਨੂੰ ਦੁੱਖ ਨ ਦਿਉ। ਦੁਸ਼ਟਾਂ ਤੋਂ ਡਰੋ ਨਾਂ, ਸ਼ਸ਼ਤਰਧਾਰੀ ਹੋਵੋ, ਗੁਰੂ ਮੰਤਰ ਕਮਾ ਕੇ ਸ਼ਾਂਤ ਰਸ ਦਾ ਅਨੰਦ ਲਵੋ, ਸ਼ਸਤਰ ਪਕੜ ਕੇ ਗਰੀਬਾਂ ਦੀ ਰੱਖਿਆ ਕਰਕੇ ਬੀਰ ਰਸ ਦੀ ਮੌਜ ਮਾਣੋ, ਸੱਚ ਉਤੇ ਡਟੇ ਰਹੋ, ਇਹ ਗੁਰੂ ਦੇ ਹੁਕਮ ਹਨ। ਸਾਰੀ ਉਮਰ ਮੈਂ ਆਪ ਜੀ ਪਾਸ ਦੁਹਰਾਉਂਦਾ ਰਿਹਾ ਹਾਂ। ਹਰ ਸਾਲ ਆ ਕੇ ਮੁੜ ਮੁੜ ਇਹੋ ਗੱਲਾਂ ਕਹਿੰਦਾ ਰਿਹਾਂ ਹਾਂ। ਗੁਰੂ

ਜੀ ਦਾ ਹੁਕਮ ਹੈ ਕਿ ਹੁਣ ਮੁੜ ਸਾਡੇ ਹੁਕਮ ਦੀ ਚੇਤਾਵਨੀ ਨਾ ਕਰਾਵੀਂ। ਹੁਣ ਇਹ ਆਪ ਹੁਕਮ ਪਾਲਣ ਤੇ ਦੂਜਿਆ ਢਿੱਲੇ ਬੀਰਾਂ ਨੂੰ ਹੁਕਮਾਂ ਦੀ ਚਿਤਾਵਨੀ ਕਰਨ ਵਾਲੇ ਬਣਨ।

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥

1. ਵੈਰਾਗ ਤੇ ਉਪਦੇਸ਼ 2. ਧਰਮ ਪਰ 3. ਗਿਆਨ ਤੇ 4. ਜੀਵਨ ਮੁਕਤ ਦੇ ਲੱਛਣ 5. ਗਿਆਨ ਤੇ ਅਗਿਆਨ ਕਿਸ ਨੂੰ ਹੁੰਦਾ ਹੈ 6. ਭਗਤੀ ਉਤੇ 7. ਪ੍ਰੇਮ ਉਤੇ ਉਪਦੇਸ਼।

## ਦੁਖ ਸੁਖ ਦੇਹ ਦਾ ਧਰਮ ਹੈ।

ਭਾਈ ਭਗਤੂ ਜੀ ਦੀ ਕਥਾ ਹੈ ਕਿ ਉਨ੍ਹਾਂ ਨੂੰ ਅਤੀਸਾਰਾਂ ਨਾਲ ਬੀਮਾਰ ਹੋਣ ਦਾ ਕਾਰਨ ਕੋਈ ਮੰਦ ਵਾਸ਼ਨਾ ਵਾਲਾ ਦੁਧ ਜਾਂ ਭੋਜਨ ਦੱਸਿਆ ਸੀ। ਦੁਖ ਇਕ ਇਮਤਿਹਾਨ ਹੈ, ਪਾਸ ਹੋਣ ਲਈ ਅਰਦਾਸ ਹੈ।

## ਸਿਧਾਂਤ ਤੇ ਦ੍ਰਿੜਤਾ ਬਚਨ

ਮਹਾਂਪੁਰਸ਼ਾਂ ਨੇ ਸੰਗਤ ਨੂੰ ਕਿਹਾ, ਬਾਹਰ ਕਰਤੇ ਦੀ ਕੁਦਰਤ ਦਾ ਰੰਗ ਵੇਖਣਾਂ ਮੰਗਦਾ ਹਾਂ। ਹਿੰਮਤ ਕਰੋ ਤੇ ਮੇਰੀ ਮੰਜੀ ਖੇਤ ਦੇ ਬੰਨੇ ਉਤੇ ਲੈ ਚਲੋ, ਪ੍ਰੇਮੀਆਂ ਨੇ ਸੰਤਾਂ ਦਾ ਪਲੰਘ ਬਾਹਰ ਨਾਲ ਹੀ ਖੇਤ ਵਿਚ ਸੜਕ ਦੇ ਕੰਢੇ ਤੇ ਰੱਖ ਦਿੱਤਾ। ਸਰੋਂ ਫੁੱਲੀ ਹੋਈ ਵੇਖ ਕੇ ਵਿਸਮਾਦ ਵਿਚ ਆ ਗਏ। ਚਿਹਰਾ ਉਤਸ਼ਾਹ ਨਾਲ ਭਰ ਗਿਆ ਜਿਵੇਂ ਕਿਤੇ ਬੱਚੇ ਨੂੰ ਚਿਰ ਦਾ ਕਿਸੇ ਸ਼ੈਅ ਲੈਣ ਦਾ ਖਹਿੜੇ ਪਿਆ ਹੋਵੇ ਤੇ ਉਸ ਦੇ ਮਿਲਣ ਵਿਚ ਵਿਲੂੰ ਵਿਲੂੰ ਕਰਦਾ ਹੋਵੇ। ਚੀਜ਼ ਦੇ ਝਟਪਟ ਮਿਲ ਜਾਣ ਉਤੇ ਰੋਣ ਦੀ ਥਾਂ ਖਿੜ ਖਿੜਾ ਕੇ ਹੱਸ ਪਵੇ ਤੇ ਫੁਲਿਆ ਨ ਸਮਾਏ। ਉਸੇ ਤਰਾਂ ਸੰਤ ਜੀ ਅੱਜ ਸਰੋਂ ਨੂੰ ਫੁੱਲਿਆ ਵੇਖ ਕੇ ਬੜੇ ਪ੍ਰਸੰਨ ਹੋਏ, ਸਿੰਘਾਂ ਨੇ ਫੁੱਲ ਤੋੜ ਕੇ ਲਿਆ ਕੇ ਸੰਤਾਂ ਦੇ ਸਾਹਮਣੇ ਰੱਖੇ, ਸੰਤਾਂ ਨੇ ਸੁੰਘੇ ਹੱਸ ਪਏ ਕਹਿਣ ਲੱਗੇ ਬਸ ਸਾਡਾ ਤੇ ਕੁਦਰਤ ਦਾ ਇਹੋ ਹੀ ਇਕਰਾਰ ਸੀ, ਇਨ੍ਹਾਂ ਮੇਰੇ ਸਾਥੀਆਂ ਨੇ ਬਸੰਤੀ ਪੱਗ ਬੰਨ ਲਈ ਹੈ, ਮੈਨੂੰ ਬੰਨਣ ਲਈ ਕਹਿ ਰਹੇ ਹਨ।

(ਸਾਧ ਦੀ ਅੰਤਮ ਅਵਸਥਾ)

**ੴ ਸਤਿਗੁਰ ਪ੍ਰਸਾਦਿ ॥ ਰਾਗੁ ਬਸੰਤੁ ਹਿੰਡੋਲ ਮਹਲਾ ੯ ॥ ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥ ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥ ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥ ੧ ॥ ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ॥ ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥ ੨ ॥ ੧ ॥(੧੧੮੬)**

ਪ੍ਰੇਮੀਆਂ ਨੂੰ ਉਪਦੇਸ਼

ਹੁਣ ਤੁਸੀਂ ਪ੍ਰੇਮੀਉ ਵੈਰਾਗ ਨਾ ਕਰੋ। ਮੇਰੇ ਲਈ ਇਹ ਦਿਨ ਖੁਸ਼ੀ ਦੇ ਹਨ। ਤੱਕੋ ਨਾ ਕੁਦਰਤ ਵੱਲ ਕਿਸ ਤਰਾਂ ਪ੍ਰਸੰਨ ਹੋ ਰਹੀ ਹੈ, ਤੁਸੀਂ ਪ੍ਰਸੰਨ ਹੋਵੋ ਤਾਂ ਮੈਂ ਜਾਣਾਂਗਾ ਕਿ ਇਨ੍ਹਾਂ ਦਾ ਮੇਰੇ ਨਾਲ ਪ੍ਰੇਮ ਹੈ ਇਹ ਸਾਰੀ ਸੰਗਤ ਨੇ ਜੈਕਾਰਾ ਬੁਲਾਇਆ।

ਸਹਸਕ੍ਰਿਤੀ ਤੇ ਜੈਤਸਰੀ ਕੀ ਵਾਰ ਦੀ ਕਥਾ ਦਸੈਹਿਰੇ ਦੇ ਮ੍ਰਿਤਕ ਪ੍ਰਾਣੀ ਦਾ ਭੋਗ ਪਾਉਣਾ ਗੁਰਮਤ ਅਨੁਕੂਲ ਹੈ।

ਬ੍ਰਹਮ ਗਿਆਨੀ

ਦੋਹਰਾ ॥ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥

ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥2॥

ਸੰਤ ਮਹਿਮਾ

ਬਿਲਾਵਲੁ ਮਹਲਾ ੫ ॥ ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥ ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ ॥ ੧ ॥ ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥ ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥ ੧ ॥ ਰਹਾਉ ॥ ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ ॥ ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥ ੨ ॥ ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥ ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥ ੩ ॥ ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥ ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰੇਤ ॥ ੪ ॥ ੯ ॥ ੩੯ ॥ (੮੧੧)

## ਸਾਧੂ ਦਾ ਨਿਤ ਕਰਮ

2 ਵਜੇ ਇਸ਼ਨਾਨ ਕਰਕੇ ਆਸਣ ਤੇ ਬੈਠ ਕਰ ਪੰਜ ਵਜੇ ਤੀਕ ਸਿਮਰਨ ਕਰਨਾਂ। ਵਿਦਿਆਰਥੀਆਂ ਨੂੰ ਵੀ ਤਿੰਨ ਵਜੇ ਇਸ਼ਨਾਨ ਕਰਕੇ ਤਿਆਰ ਬਰ ਤਿਆਰ ਹੋ ਕੇ ਨਿਤਨੇਮ ਕਰਨਾ ਚਾਹੀਦਾ ਹੈ, 4-6 ਆਸਾ ਜੀ ਦੀ ਵਾਰ ਦਾ ਕੀਰਤਨ 6-8 ਗੁਰਬਾਣੀ ਦੀ ਕਥਾ। ਚਾਲੇ ਪਾਉਣ ਲੱਗਿਆਂ, ਦੂਸਰੇ ਪੜਾਅ ਤੇ ਜਾਣ ਲੱਗਿਆ, ਜਲ ਛਕ ਕੇ ਚਾਲੇ ਪਾ ਦੇਵੇ, ਜੰਗਲ ਇਕਾਂਤ ਰਹਿਣਾਂ। ਪੰਜ ਬਾਣੀ, ਪੰਜ ਗ੍ਰੰਥੀ ਤੇ ਸਹਸਕ੍ਰਿਤੀ ਸਲੋਕ, 12 ਵਜੇ ਲੰਗਰ ਦੀ ਸਮਾਪਤੀ, 1 ਵਜੇ ਤੀਕ ਅਰਾਮ, 2 ਵਜੇ ਤੀਕ ਹਾਜਤ ਕਿਰਿਆ, ਇਸ਼ਨਾਨ ਆਦਿ ਤੋਂ ਫਾਰਗ ਹੋ ਕੇ 4 ਵਜੇ ਤੀਕ ਸਮਾਧੀ ਦਾ ਅਨੰਦ ਮਾਣਨਾਂ, 4 ਵਜੇ ਦੀਵਾਨ ਵਿਚ ਆਉਣਾਂ, ਕਥਾ ਕੀਰਤਨ ਕਰਨਾਂ, ਫੇਰ ਰਹਿਰਾਸ ਦੇ ਭੋਗ ਤੋਂ ਸਮਾਪਤੀ ਪ੍ਰਸ਼ਾਦ ਛਕ ਕੇ ਇਕ ਘੰਟਾ ਸੈਰ ਕਰਨੀ। ਅੱਠ ਤੋਂ ਨੌਂ, ਸਿੰਘਾਂ ਨਾਲ ਬਚਨ ਕਰਨੇ ਸੰਸਿਆਂ ਦੀ ਨਵਿਰਤੀ ਕਰਨੀ। ਵਿਦਿਆਰਥੀ ਪੰਜ ਕਕਾਰਾਂ ਦੀ ਰਹਿਤ ਤੇ ਪੰਜ ਬਾਣੀਆਂ ਜਰੂਰ ਪੜ੍ਹਨ। ਇਸ ਤੋਂ ਇਹ ਵੀ ਜਰੂਰੀ ਸੀ, ਪੰਜ ਗ੍ਰੰਥੀ ਜਾਂ 33 ਮਾਲਾ ਮੂਲ ਮੰਤਰ ਦੀਆਂ ਹਰ ਰੋਜ ਭੋਜਨ ਪਾਣ ਤੋਂ ਪਹਿਲਾਂ ਇਹ ਨਿਤਨੇਮ ਹੋ ਜਾਵੇ। ਪੰਜ ਸੁਖਮਨੀ ਜਾਂ 25 ਜਪੁ ਜੀ ਸਾਹਿਬ ਦੇ ਪਾਠ ਜਾਂ 25000 ਗੁਰ ਮੰਤਰ ਦਾ ਪਾਠ ਜੇ ਦੁਪੈਹਿਰ ਤਕ ਨਿਤਨੇਮ ਨਾ ਹੋ ਸਕੇ ਤਾਂ ਸੋਣ ਤੋਂ ਪਹਿਲਾਂ ਪੂਰਾ ਕਰੇ। ਜੋ ਨਿਤਨੇਮ ਕਰਨ ਤੋਂ ਕੰਨੀ ਕਤਰਾਵੇ ਉਸ ਨੂੰ ਵਿਦਿਆ ਕਰ ਦਿੱਤਾ ਜਾਂਦਾ ਸੀ।

## ਰਹਿਣ ਸਹਿਣ

ਸਿਧੀ ਸਾਦੀ ਖੁਰਾਕ ਤੇ ਪੁਸ਼ਾਕ, ਥੋੜਾ ਖਾਣਾ, ਥੋੜਾ ਸੌਣਾਂ ਭਜਨੀਕ ਨੂੰ ਰਜਵੀਂ ਰੋਟੀ ਨਹੀਂ ਖਾਣੀ ਚਾਹੀਦੀ। ਭੁਖ ਰੱਖ ਕੇ ਖਾਣਾਂ ਚਾਹੀਦਾ ਹੈ। ਸਾਦਗੀ ਦਾ ਜੀਵਨ ਹੀ ਅੰਮ੍ਰਿਤ ਮਈ ਹੈ। ਚਟਪਟੀ ਖੁਰਾਕ ਤੇ ਚਮਕੀਲੀ ਪੁਸ਼ਾਕ ਮਨ ਨੂੰ ਵਿਗਾੜਦੀ ਹੈ। ਸਦਾ ਖੱਡੀ ਦਾ ਕੱਤਿਆ ਬਸਤ੍ਰ ਪਹਿਨਣਾਂ, ਸਾਫਾ ਕਫਨੀ ਕ੍ਰਿਪਾਨ

ਹੱਥ ਤੀਰ, ਕਛਹਿਰਾ, ਸਰਦੀ ਵਿਚ ਕੰਬਲੀ, ਗਰਮੀਆਂ ਸਰਦੀਆਂ ਖੱਦਰ ਦੇ ਬਸਤਰ ਤੇ ਚਾਦਰ, ਚਾਦਰ ਦੀ ਹੀ ਗਿਲਤੀ ਰੱਖਦੇ ਕਰਦੇ ਸਨ।

## ਸੁਭਾਅ

ਪੈਦਲ ਤੁਰਨਾਂ, ਤੁਰਨ ਤੋਂ ਆਲਸ ਨਾ ਕਰਨਾ।ਪੰਜ ਦਸ ਮੀਲ ਤੁਰਨਾਂ, ਨਿਯਮ ਹੀ ਜਾਣਨਾਂ। ਖੇਤਾਂ ਵਿਚ ਜੰਗਲ ਭੂਮੀ ਤੇ ਸੌਣਾਂ ਪਵਿੱਤਰ ਜਾਨਣਾਂ, ਨਦੀ ਸਰੋਵਰ ਦਰਿਆ ਦੇ ਕਿਨਾਰੇ ਨੂੰ ਪਿਆਰਾ ਜਾਨਣਾਂ। ਬਹੁਤਾ ਸਮਾਂ ਨਦੀਆਂ ਕਿਨਾਰੇ ਨਿਵਾਸ ਰੱਖਣਾਂ। ਕਥਾ ਲੈਕਚਰ ਸੰਗਤ ਦੇ ਅਨੁਕੂਲ ਬੋਲਣਾਂ, ਪੇਂਡੂ ਲੋਕਾਂ ਨੂੰ ਸਰਲ ਤੇ ਸਿਧਾ ਗਿਆਨ ਦੇਣਾਂ। ਵਿਦਵਾਨਾਂ ਦੀ ਸਭਾ ਵਿਚ ਗੂੜ ਸਿਧਾਂਤ ਦ੍ਰਿੜਾਇਆ ਕਰਦੇ ਸਨ। ਰਸੀਲਾ ਬੋਲ ਹੋਣਾਂ, ਮਿਠਾ ਬੋਲ ਹੋਣਾਂ, ਇਹ ਮਹਾਤਮਾ ਦਾ ਅਭਿਆਸ ਹੁੰਦਾ ਹੈ, ਬਚਨਾਂ ਵਿਚ ਚੁੰਬਕੀ ਸ਼ਕਤੀ ਹੁੰਦੀ ਹੈ।

ਬਹੁਤੀਆਂ ਪੁਸਤਕਾਂ ਨਾਲ ਸਰੋਤਿਆਂ ਤੇ ਇਤਨਾਂ ਅਸਰ ਨਹੀਂ ਪੈਂਦਾ ਜਿੰਨਾਂ ਦੋ ਦਿਨ ਦੇ ਅਭਿਆਸ ਨਾਲ ਪੈਂਦਾ ਹੈ। ਸ਼੍ਰੇਸ਼ਟ ਬਕਤਾ ਸ੍ਰੋਤਿਆਂ ਦੇ ਮਨਾਂ ਨੂੰ ਆਪਣੀ ਮੁੱਠੀ ਵਿਚ ਕਾਬੂ ਕਰ ਲੈਂਦਾ ਹੈ। ਜਿਸ ਪਾਸੇ ਚਾਹੇ ਇਨ੍ਹਾਂ ਨੂੰ ਜੋੜ ਸਕਦਾ ਹੈ। ਜੋ ਵੀ ਵਸਤੂ ਵੇਖੀ ਉਸ ਤੇ ਦ੍ਰਿਸ਼ਟਾਂਤ ਦੇ ਦੇਣਾਂ ਜੋ ਬੋਲਦਾ ਦੇਖਿਆ ਉਹੋ ਪ੍ਰਮਾਣ ਦੇਣਾਂ। ਦੱਤਾਤ੍ਰੇ ਵਾਂਗੂ ਹਰ ਵਸਤੂ ਤੋਂ ਗੁਣ ਗ੍ਰਹਿਣ ਕਰ ਲੈਣਾਂ, ਸਿੱਖਿਆ ਕੱਢਕੇ ਸੰਗਤਾਂ ਸਾਹਮਣੇ ਸਪੱਸ਼ਟ ਕਰ ਦੇਣੀ।

## ਸੁਧਾਰ ਵਿਰਤੀ

ਵਿਆਹਾਂ ਵਿਚ ਜੰਝ ਘਟ ਲਿਜਾਣਾਂ, ਗਹਿਣੇ ਨਾਂ ਪਾਉਣੇ, ਵਾਧੂ ਰਸਮਾਂ ਉਡਾ ਦੇਣੀਆਂ। ਬੱਚਤ ਕਰਨੀ, ਆਮਦਨ ਤੋਂ ਖਰਚ ਘਟ ਕਰਨਾ, ਦਾਜ ਨਾਂ ਦੇਣਾਂ, ਨਸ਼ੇ, ਮੁਕਦਮਿਆਂ ਨੂੰ ਪਾਪ ਸਮਝਣਾਂ। ਮਿਲ ਕੇ ਰਹਿਣਾ, ਪੇਂਡੂ ਲੋਕ ਸ਼ਰਾਬ ਤੇ ਅਨਪੜ੍ਹਤਾ ਈਰਖਾ ਧੜੇਬਾਜੀ ਤੋਂ ਉਜੜ ਰਹੇ ਹਨ। ਅਵਿਦਿਆ ਕਰਕੇ ਹਾਨ ਲਾਭ ਸੋਚਦੇ ਨਹੀਂ, ਪੈਸੇ ਦੇ ਕੇ ਵਿਆਹ ਨਹੀਂ ਕਰਾਉਣਾਂ ਇਹ ਭੁਖ ਨੂੰ ਸੱਦਾ ਦੇਣਾ ਹੈ। ਪੰਚਾਇਤਾਂ ਦਾ ਫਰਜ਼ ਵੀ ਸੁਧਾਰ ਵੱਲ ਹੋਣਾਂ ਚਾਹੀਦਾ ਹੈ ਅਤੇ ਅਫਸਰਾਂ ਤੇ ਰਾਜਨੀਤਕਾਂ ਨੂੰ ਵੀ ਖਲਕਤ ਦੀ ਗੌਰ ਕਰਨੀ ਚਾਹੀਦੀ ਹੈ।

## ਧਰਮ ਪ੍ਰਚਾਰ

ਖਾਸ ਪ੍ਰਚਾਰਕ ਵਿਦਿਵਾਨ ਅਤੇ ਅਮਲੀ ਜੀਵਨ ਵਾਲੇ ਪੈਦਾ ਕਰਨੇ, ਗੁਰਮਤ ਅਤੇ ਅਨਮਤਾਂ ਦੇ ਗ੍ਰੰਥਾਂ ਦੀ ਵਾਕਫੀ ਹੋਣੀ ਜਰੂਰੀ ਹੈ। ਬ੍ਰਿਧ ਘਰ ਬਨਾਉਣੇ ਚਾਹੀਦੇ ਹਨ, ਸਕੂਲ ਕਾਲਜ, ਹਸਪਤਾਲ ਇਨ੍ਹਾਂ ਵਿਚ ਵੀ ਧਰਮ ਦੀ ਸਿੱਖਿਆ ਲੋੜੀਂਦੀ ਹੈ। ਪੰਜ ਪਿਆਰੇ ਵੀ ਆਦਰਸ਼ਕ ਜੀਵਨ ਵਾਲੇ, ਅੰਮ੍ਰਿਤ ਪ੍ਰਚਾਰ ਕਰਨ, ਹਰ ਪਿੰਡ ਵਿਚ ਨੇਕ ਗ੍ਰੰਥੀ ਹੋਵੇ ਅਤੇ ਮਹੀਨੇ ਵਿਚ ਪੰਥ ਨੂੰ ਜਥੇਬੰਦ ਕਰਨ ਲਈ ਦੀਵਾਨ ਲਾਉਣੇ ਵੀ ਜਰੂਰੀ ਹਨ। ਪੰਥ ਤੇ ਗ੍ਰੰਥ ਦੀ ਸੇਵਾ ਲਈ ਹਰ ਵੇਲੇ ਤਤਪਰ ਰਹਿਣਾਂ ਚਾਹੀਦਾ ਹੈ।

## ਅੱਜ ਸਾਧਾਂ ਤੇ ਗ੍ਰਹਿਸਤੀਆਂ ਵਿਚ ਬ੍ਰਹਮ ਗਿਆਨ ਦੀ ਘਾਟ ਕਿਉਂ ਹੈ ?

1. ਗ੍ਰਿਹਸਤੀ ਆਚਰਣ ਵਿਚ ਗਿਰ ਗਏ ਹਨ। ਨਾਮ ਅਭਿਆਸ ਪਰਮਾਰਥਕ ਤੇ ਵਿਵਹਾਰਕ ਹਰ ਤਰਾਂ ਦੀ ਤਰੱਕੀ ਲਈ ਅਸੀਂ ਆਪਣੇ ਆਪ ਵਿਚ ਬਲ ਪੈਦਾ ਨਹੀਂ ਕਰਦੇ। ਮਾਨਸਿਕ ਬਲ, ਆਤਮਕ ਬਲ, ਸਰੀਰਕ ਬਲ ਦਾ ਬੀਜ (ਬ੍ਰਹਮਚਾਰਜ) ਧਾਤੂ ਰੱਖਿਆ ਹੈ। ਅੱਜਕਲ ਗ੍ਰਿਹਸਤੀ ਔਲਾਦ ਦੀ ਖਾਤਰ

ਇਸਤਰੀ ਦਾ ਸੰਗ ਨਹੀਂ ਕਰਦੇ ਸਗੋਂ ਵਿਸ਼ੇ ਵਾਸ਼ਨਾ ਵਿਚ ਕਰਦੇ ਹਨ। ਔਲਾਦ ਖਾਤਰ ਮਰਦ ਇਸਤਰੀ ਦੇ ਸੰਗ ਦਾ ਨਮੂਨਾ ਸਾਨੂੰ ਪਸ਼ੂਆਂ ਗਾਵਾਂ ਮੱਝਾਂ ਤੋਂ ਸਿੱਖਣਾਂ ਚਾਹੀਦਾ ਹੈ। ਸਾਡੇ ਵਿਚ ਕੁਝ ਵਿਸ਼ੇਸ਼ਤਾ ਹੈ, ਰੱਬ ਨੇ ਸਾਨੂੰ ਅਕਲ ਦਿੱਤੀ ਹੈ। ਇਸ ਅਕਲ ਦੇ ਆਸਰੇ ਅਸੀਂ ਕੇਵਲ ਉਤਨਾਂ ਹੀ ਸੰਗ ਕਰੀਏ ਜਿਤਨੀ ਔਲਾਦ ਦੀ ਰੱਬ ਕੋਲੋਂ ਸਾਨੂੰ ਲੋੜ ਹੈ। ਇਹ ਲੋੜ ਹਾਲਾਤ ਨੂੰ ਮੁਖ ਰੱਖਕੇ ਕਰਨੀ ਚਾਹੀਦੀ ਹੈ। ਇਸ ਤਰਾਂ ਚੱਲਣ ਨਾਲ ਗ੍ਰਿਹਸਤੀਆਂ ਵਿਚ ਗਿਰਾਵਟ ਨਹੀਂ ਆ ਸਕਦੀ।

2. ਅੱਜ ਕਲ ਸਾਡੇ ਵਿਚ ਸੰਤ ਭੀ ਨਹੀਂ ਹਨ। ਐਂਵੇ ਨਾਮ ਨਾਮ ਪੁਕਾਰ ਰਹੇ ਹਨ। ਅਮਲੀ ਜੀਵਨ ਉਡ ਗਿਆ ਹੈ। ਜਿਵੇਂ ਕੋਈ ਆਦਮੀ ਕਹੇ ਮੈ ਜੁਗਰਾਫੀਏ ਤੋਂ ਪੜ੍ਹ ਲਿਆ ਹੈ ਕਿ ਅੰਮ੍ਰਿਤਸਰ ਕਿਸ ਤਰ੍ਹਾਂ ਦਾ ਸ਼ਹਿਰ ਹੈ, ਨਕਸ਼ੇ ਉਤੇ ਵੇਖ ਲਿਆ ਹੈ ਕਿ ਕਿਥੇ ਹੈ? ਬਹੁਤ ਐਸੇ ਸਾਧੂ ਹਨ ਸਿਰਫ ਅਕਲੀ ਸੰਤ ਹਨ। ਇਹ ਅਸਲ ਵਿਚ ਬਧ ਜਗਿਆਸੂ ਹਨ ਜਿਹੜੇ ਮੂੰਹੋਂ ਕਹਿਣਾਂ ਜਾਂ ਸਮਝ ਲੈਣਾਂ ਕਾਫੀ ਸਮਝਦੇ ਹਨ।

## ਅੰਨ ਜਲ ਦੀ ਕਿਰਿਆ

ਅਸੁ ਚਰਨਅਰ ਮੀਨਗ੍ਰਾਹ ਮਿਲਨਾ ਦੇਵੇ ਮੀਤ ॥

ਧਰਮ ਸਿੰਘ ਤੁਝ ਮਿਲਨ ਕੋ ਚਾਹਤ ਹੈ ਮਨ ਚੀਤ ॥

(ਘੋੜਾ) (ਦਾਣਾਂ ਘਾਸ) ( ਮੱਛੀ ਗ੍ਰਹਿ ਪਾਣੀ, ਦਾਣਾਂ ਪਾਣੀ)

## ਬੱਚੇ ਦੇ ਜਨਮ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਿਉਂ ਕੀਤਾ ਜਾਂਦਾ ਹੈ ?

ਬੱਚਾ ਜਦ ਜਨਮਦਾ ਹੈ ਤਾ ਨਿਰੰਕਾਰੀ ਜੋਤਿ ਦਾ ਉਸ ਵਿਚ ਪ੍ਰਕਾਸ਼ ਹੁੰਦਾ ਹੈ। ਇਸ ਤੋਂ ਬਿਨਾਂ ਦੋ ਹੋਰ ਚੀਜਾਂ ਲੈ ਕੇ ਜਨਮਦਾ ਹੈ, ਇਕ ਸਰੀਰ, ਦੂਜਾ ਮਨ। ਇਹ ਤਿੰਨੇ ਚੀਜਾਂ ਵਖਰੀਆਂ ਭਾਸਦੀਆਂ ਹਨ। ਪ੍ਰੰਤੂ ਉਹ ਜੋਤਿ ਇਨਾਂ ਵਿਚ ਵੀ ਪ੍ਰਕਾਸ਼ਮਾਨ ਹੈ।

ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥(੮੭੦) (ਭਗਤ ਕਬੀਰ ਜੀ)

ਇਹੋ ਤਿੰਨੇ ਮੰਡਲ- ਸਰੀਰ ਦਾ, ਮਨ ਦਾ ਤੇ ਆਤਮਾ ਦਾ। ਇਸ ਸੰਸਾਰ ਵਿਚ ਸਾਡੇ ਸਰੀਰ ਨਾਲੋਂ ਬਹੁਤ ਵੱਡੀ ਸਕੇਲ ਤੇ ਹਨ, ਮਹਾਂਵਾਕ ਹੈ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ (੬੯੫)

ਪ੍ਰੰਤੂ ਇਹ ਤ੍ਰੈ ਮੰਡਲ ਭਿੰਨ-ਭਿੰਨ ਮੰਡਲ ਨਹੀਂ ਹਨ। ਭਿੰਨ-ਭਿੰਨ ਹੋਣ ਤਾਂ ਉਹ ਜੋਤਿ ਦਾ ਨਿਵਾਸ ਹਰ ਵਿਚ ਅਡੋ ਅੱਡੀ ਕਿਵੇਂ ਹੋਵੇ, ਉਹ ਤਾਂ ਅਖੰਡ ਹੈ,ਅਭੰਗ ਹੈ। ਅਸਲ ਵਿਚ ਇਹ ਤ੍ਰੈ ਨਾਮ ਸਰੀਰ (ਸਥੂਲ), ਮਨ ਤੇ ਆਤਮਾ ਤ੍ਰੈ ਗੁਣਾਂ ਦੇ ਪ੍ਰਧਾਨ ਹੋਣ ਕਰਕੇ ਪਏ ਹਨ। ਬਰਫ ਦਾ ਢੇਰ ਹੋਵੇ ਉਸ ਨੂੰ ਸਭ ਨਿੱਗਰ (Solid) ਹੀ ਕਹਿਣਗੇ ਪ੍ਰੰਤੂ ਉਹ ਨਿੱਗਰ ਸੇ ਝਟ ਪਾਣੀ ਬਣ ਜਾਂਦੀ ਹੈ ਤੇ ਵਹਿਣ ਵਾਲੀ (Liquid) ਬਣ ਜਾਂਦੀ ਹੈ। ਓਹੋ ਪਾਣੀ ਅਦ੍ਰਿਸ਼ਟ ਹਵਾ ਗੈਸ ਭਾਵ ਦਾ ਰੂਪ ਧਾਰ ਲੈਂਦਾ ਹੈ। ਪਰ ਫੇਰ ਭੀ ਸਾਡੇ ਪਾਸ ਤਿੰਨਾਂ ਦੇ ਨਾਮ ਅੱਡ-ਅੱਡ ਹਨ, ਤਿੰਨਾਂ ਦੇ ਗੁਣ ਵੱਖਰੇ ਵੱਖਰੇ ਹਨ। ਇਕ ਨੂੰ ਅਸੀਂ ਬਰਫ ਨਿੱਗਰ ਸ਼ੈਅ ਕਹਿੰਦੇ ਹਾਂ, ਇਸ ਨੂੰ ਪਾਣੀ ਨੂੰ ਭਿੰਨ ਕਹਿੰਦੇ ਹਾਂ ਇਸ ਨੂੰ ਪਾਣੀ ਨਾਲੋਂ ਭਿੰਨ ਕਹਿੰਦੇ ਹਾਂ, ਪਾਣੀ ਨੂੰ ਗੈਸ ਨਾਲੋਂ ਭਿੰਨ ਕਹਿੰਦੇ ਹਾਂ ਸ਼ੈ ਇਕੋ ਹੈ। ਜਦ ਉਸ ਵਿਚ ਨਿੱਗਰਤਾ ਪ੍ਰਧਾਨ ਹੁੰਦੀ ਹੈ ਤਾਂ ਉਸ ਦਾ ਨਾਂ ਹੋਰ ਹੈ, ਜਦ ਕੋਈ ਹੋਰ ਗੁਣ

ਪ੍ਰਧਾਨ ਹੋ ਜਾਂਦਾ ਹੈ ਤਾਂ ਉਸ ਦਾ ਨਾਮ ਝਟ ਬਦਲ ਜਾਂਦਾ ਹੈ। ਸੋ ਇਸੇ ਤਰ੍ਹਾਂ ਅਸਾਂ ਸਰੀਰ, ਮਨ ਤੇ ਆਤਮਾ ਨਾਮ ਪਾਏ ਹਨ :

ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥(੨੯੪)

ਉਹ ਜੋਤ ਹਰ ਥਾਂ ਪਸਰੀ ਹੋਈ ਹੈ, ਕਿਸੇ ਥਾਂ ਕੋਈ ਗੁਣ ਪ੍ਰਧਾਨ ਹੋਣ ਕਰਕੇ ਕੋਈ ਨਾਮ ਪੈ ਗਿਆ। ਕਿਸੇ ਥਾਂ ਕੋਈ ਹੋਰ ਗੁਣ ਪ੍ਰਧਾਨ ਹੋਣ ਕਰਕੇ ਕੋਈ ਹੋਰ ਨਾਮ।

ਸ੍ਰੀ ਗੁਰਦੇਵ ਜੀ ਫੁਰਮਾਂਉਦੇ ਹਨ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ (੪੪੧)

ਸੋ ਸਰੀਰ ਦੀ ਅਖੀਰਲੀ ਹਦ ਆਤਮਾ ਵਿਚ ਜਾ ਰਲਦੀ ਹੈ ਤੇ ਆਤਮਾ ਦੀ ਅਖੀਰਲੀ ਹਦ ਪ੍ਰਮਾਤਮਾ ਵਿਚ ਜਾ ਮਿਲਦੀ ਹੈ।

ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥ (੬੯੬)

ਸਾਡੇ ਸੁਭਾਅ ਦੀ ਤਬਦੀਲੀ ਤੇ ਹਉਮੈ ਦੇ ਜਾਲ਼ੇ ਤੋਂ ਧੁੰਦ ਦੇ ਨਾਮ ਹੋਣ ਕਰਕੇ ਵਿਚੋਂ ਉਹ ਸੂਰਜ ਵਤ ਜੋਤ ਪੂਰੇ ਤੇਜ ਨਾਲ ਪ੍ਰਕਾਸ਼ੀ ਜਾਪਦੀ ਹੈ। ਇਕ ਹੋਰ ਉਦਾਹਰਣ ਲਈਏ –

ਇਕ ਇੰਚ ਚੌੜੀ ਤੇ ਕੋਈ ਇਕ ਫੁੱਟ ਲੰਮੀ ਇਕ ਲਾਈਨ ਖਿੱਚੀਏ। ਇਸਦਾ ਇਕ ਸਿਰਾ ਬਿਲਕੁਲ ਉਜਲ ਤੇ ਦੂਜਾ ਸਿਰਾ ਬਿਲਕੁਲ ਅੱਧਾ ਕਾਲਾ। ਕਾਲਿਉਂ ਸਿਰਿਓਂ ਚਿੱਟੇ ਸਿਰੇ ਵੱਲ ਨੂੰ ਹੌਲੀ ਹੌਲੀ ਕਾਲਖ ਘਟਾਂਦੇ ਜਾਉ ਤਾਂ ਵੇਖੋਗੇ ਕਿ ਵਿਚਕਾਰ ਜਿਹੇ ਆ ਕੇ ਖਾਕੀ ਅਥਵਾ ਭੂਰਾ ਰੰਗ ਰਹਿ ਜਾਵੇਗਾ। ਉਥੋਂ ਫੇਰ ਜਿਉਂ ਜਿਉਂ ਚਿੱਟੇ ਵੱਲ ਨੂੰ ਜਾਵਾਂਗੇ ਕਾਲਖ ਦੀ ਭਾ ਮਿਟਦੀ ਜਾਵੇਗੀ। ਬਿਲਕੁਲ ਉਡ ਜਾਵੇਗੀ, ਏਥੋਂ ਤਕ ਕਿ ਉਹ ਬਿਲਕੁਲ ਉਜਲ ਚਿੱਟਾ ਸਿਰਾ ਆ ਪਹੁੰਚੇਗਾ। ਸੋ ਇਸ ਤਰਾਂ ਇਕ ਲਾਈਨ ਹੈ। ਪ੍ਰਮਾਤਮਾ ਦੀ ਜਾਗਦੀ ਜੋਤ ਤੋਂ ਸੁੱਤੇ ਹੋਏ ਅੰਧੇ ਜੜ ਮਾਦੇ ਤੱਕ ਜਾਂ ਕਹੋ ਸਥੂਲ ਸਰੀਰ ਤੱਕ ਇਸੇ ਸਰੀਰ ਤੋਂ ਆਰੰਭ ਹੋ ਕੇ ਸਰੀਰ ਪੁਣਾਂ ਘਟਦਾ ਘਟਦਾ ਮਨ ਵਿਚ ਤੇ ਮਨ ਪੁਣਾਂ ਬਰੀਕ ਹੁੰਦਾ ਹੁੰਦਾ ਆਤਮਾ ਪ੍ਰਮਾਤਮਾ ਵਿਚ ਜਾ ਪਹੁੰਚਦਾ ਹੈ। ਸੋ ਗੁਰਬਾਣੀ ਦੇ ਪਾਠ ਵਿਚਾਰ ਦਾ ਭਾਵ ਇਸ ਅੰਧ ਪੁਣੇ ਨੂੰ ਦੂਰ ਕਰਕੇ ਸਰੀਰ ਵਿਚੋਂ ਦੀ ਲੰਘ ਕੇ ਸ਼ਬਦ ਸੁਰਤ ਦੇ ਆਸਰੇ ਪ੍ਰਮਾਤਮਾ ਵਿਚ ਸਮਾਉਣਾਂ ਹੁੰਦਾ ਹੈ। ਅਸੀਂ ਗਲ ਕਰ ਰਹੇ ਸਾਂ ਮਨ ਦੀ , ਏਹ ਅਸੀਂ ਵੇਖ ਹੀ ਲਿਆ ਹੈ ਕਿ ਤਿੰਨ ਮੰਡਲਾਂ ਵਿਚ ਹੀ (ਸਰੀਰ, ਮਨ ਤੇ ਆਤਮਾ) ਉਹੋ ਜੋਤ ਤਾਂ ਹੈ ਹੀ ਕਿਤੇ ਪ੍ਰਗਟ, ਕਿਤੇ ਲੁਕਵੀਂ। ਉਸ ਤੋਂ ਬਿਨਾਂ ਮਨ ਦੀ ਬਣਤਰ ਦੋ ਹੋਰ ਗੱਲਾਂ ਉਤੇ ਨਿਰਭਰ ਹੈ।ਜਨਮ ਸਮੇਂ ਬੱਚਾ ਕੁਝ ਸੁਭਾਵਿਕ ਪ੍ਰਵਿਰਤੀਆਂ ਪਿਛਲੇ ਸੰਸਕਾਰਾਂ ਕਰਕੇ ਲੈ ਕੇ ਜਨਮਦਾ ਹੈ।ਇਹ ਸੁਭਾਵਿਕ ਪਰਵਿਰਤੀਆਂ ਸਾਡੇ ਮਨ ਦੇ ਬੀਜ ਹਨ, ਸਾਡੇ ਮਨ ਦਾ ਮੰਦਰ ਇਨਾਂ ਨੀਹਾਂ ਉਤੇ ਉਸਰਦਾ ਹੈ। ਸਾਡੇ ਮਨ ਵਿਚ ਤਾਂ ਇਕ ਉਹ ਹਿੱਸਾ ਹੈ ਜੋ ਪ੍ਰਵਿਰਤੀਆਂ ਦੀ ਕਲ ਅਸੀਂ ਲੈ ਕੇ ਜੰਮਦੇ ਹਾਂ। ਦੂਸਰਾ ਉਹ ਹਿਸਾ ਹੈ ਜੋ ਇੰਨਾਂ ਦੇ ਆਸਰੇ ਉਸਾਰੀ ਨਾਲ ਮਨ ਦਾ ਮੰਦਰ ਖੜਾ ਹੈ। ਇਹ ਉਸਾਰੀ ਸਾਡੀ ਪਾਲਣਾਂ, ਵਿੱਦਿਆ, ਸੰਗੀਤ ਆਦਿ ਵਿਚ ਅਚਨਚੇਤ ਹੁੰਦੀ ਰਹਿੰਦੀ ਹੈ। ਸਾਡੇ ਜੀਵਨ ਦਾ ਪ੍ਰਯੋਜਨ ਇਨ੍ਹਾਂ ਪਸ਼ੂ ਪ੍ਰਵਿਰਤੀਆਂ ਨੂੰ ਸੁਧਾਰ ਕੇ ਇਸੇ ਤਰ੍ਹਾਂ ਤਰਬੀਅਤ ਦੇਣੀ ਹੈ ਕਿ ਅਸੀਂ ਆਪਣਾ ਮੂਲ ਅਸਲ ਜੋਤ ਨੂੰ ਅਨਭਵ ਕਰੀਏ।

ਸੋ ਗੁਰੂ ਸਿੱਖਾਂ ਦੇ ਘਰ ਬੱਚੇ ਨੂੰ ਜਦ ਕਿ ਉਹ ਸੰਸਾਰ ਵਿਚ ਪੈਰ ਰੱਖਦਾ ਹੀ ਹੈ, ਤਾਂ ਉਸ ਨੂੰ ਨਿਰੰਕਾਰੀ ਸਕੂਲ ਦਾ ਵਿਦਿਆਰਥੀ ਬਣਾਇਆ ਜਾਂਦਾ ਹੈ। ਇਸ ਦੇ ਵਿਚ ਸ਼ੱਕ ਨਹੀਂ ਕਿ ਬੱਚੇ ਨੂੰ ਉਸ ਵੇਲੇ ਇਤਨਾ ਗਿਆਨ ਨਹੀਂ ਹੁੰਦਾ, ਉਸ ਦੀ ਗਿਆਨ ਅਵਸਥਾ ਦਾ ਅਜੇ ਬੀਜ ਦੀ ਸ਼ਕਲ ਵਿਚ ਮੁੱਢ ਹੀ ਬੱਝਿਆ

ਹੁੰਦਾ ਹੈ ਅਸੀਂ ਮੰਨਦੇ ਹਾਂ ਕਿ ਬੱਚੇ ਦੇ ਸਰੀਰ ਉਤੇ ਗੰਦੇ ਵਾਯੂ ਮੰਡਲ ਸਰੀਰ ਦਾ ਜਾਂ ਹਨੇਰ ਘੁੱਪ ਦਾ ਅਨਭੋਲ ਹੀ ਇਹ ਅਸਰ ਹੁੰਦਾ ਹੈ ਕਿ ਉਸ ਦਾ ਸਰੀਰ ਪੀਲਾ ਅਤੇ ਕਮਜ਼ੋਰ ਪੈ ਜਾਂਦਾ ਹੈ। ਇਸੇ ਤਰਾਂ ਸ਼ੁਧ ਪੌਣ ਪਾਣੀ ਦਾ ਅਸਰ ਚੰਗਾ ਹੁੰਦਾ ਹੈ ਇਹ ਪ੍ਰਤੱਖ ਹੈ ਇਹੋ ਹਾਲਤ ਸਾਡੇ ਮਾਨਸਿਕ ਮੰਡਲ ਦੀ ਹੈ ਘਰ ਦੇ ਸਾਰੇ ਮੰਡਲ ਨੂੰ ਪਵਿੱਤ੍ਰ ਬਾਣੀ ਦੇ ਪਾਠ ਨਾਲ ਤਰਬੀਅਤ ਪਾਵੇ। ਘਰ ਦੇ ਸਾਰੇ ਜੀਆਂ ਦੇ ਮਨ ਸੁਧ ਤੇ ਪਵਿੱਤਰ ਹੋਣ ਨਾਲ ਬੱਚੇ ਦੇ ਮਨ ਦੀ ਉਸਾਰੀ ਆਪਣੇ ਆਪ ਹੀ ਅਨਭੋਲ ਸ਼ੁਧ ਤੇ ਪਵਿਤਰ ਹੁੰਦੀ ਜਾਵੇਗੀ। ਮਾਤਾ ਜਿਸ ਦੀ ਗੋਦ ਵਿਚ ਉਹ ਬਹੁਤਾ ਰਹੇਗਾ, ਜੇਕਰ ਪਵਿੱਤਰ ਮਨ ਰੱਖੇਗੀ ਤਾਂ ਸੁਭਾਵਿਕ ਮਨ ਵਿਚ ਪਵਿਤਰਤਾ ਦੇ ਬੀਜ ਪੈਂਦੇ ਜਾਣਗੇ ਜਾਂ ਉਹ ਪਿਛਲੇ ਬੀਜਾਂ ਤੋਂ ਉਗੀ ਅੰਗੂਰੀ ਨੂੰ ਉਹ ਪਵਿਤਰਤਾ ਦੀ ਪਿਉਂਦੇ ਚੜਦੀ ਰਹੇਗੀ। ਇਸੇ ਤਰਾਂ ਭਰਾਤਾ ਭੈਣ ਭਾਈ ਗੱਲ ਕੀ ਜਿਤਨੇ ਘਰ ਦੇ ਜੀਅ ਹੋਣਗੇ ਤੇ ਜਿਤਨਿਆਂ ਨਾਲ ਬੱਚੇ ਦਾ ਵਾਹ ਪਏਗਾ ਉਹ ਪਹਿਲੇ ਚਾਲੀ ਦਿਨਾਂ ਵਿਚ ਸੰਝ ਸਵੇਰੇ ਦੇ ਕੀਰਤਨ ਨਾਲ ਅਕਾਲੀ ਬਾਣੀ ਦੇ ਰੋਜ਼ਾਨਾਂ ਪਾਠ ਨਾਲ ਪਵਿਤਰ ਹੋ ਜਾਇਆ ਕਰਨਗੇ। ਇਨ੍ਹਾਂ ਪਵਿਤਰ ਹੋਏ ਮਨਾਂ ਦੀ ਛੂਹ ਨਾਲ ਏਸ ਪਵਿਤਰ ਮੰਡਲ ਵਿਚ ਨਵਾਂ ਆਇਆ ਮਨ ਭੀ ਪਵਿਤਰ ਹੋਵੇਗਾ ਸੋ ਗੁਰਸਿਖਾਂ ਦੇ ਘਰਾਂ ਵਿਚ ਸਿਖੀ ਆਦਰਸ਼ਕ ਜੀਵਨ ਪ੍ਰਾਪਤ ਕਰਨ ਲਈ ਜੰਮਣ ਤੋ ਹੀ ਯਤਨ ਤੇ (Training) ਸ਼ੁਰੂ ਹੋ ਜਾਂਦੀ ਹੈ। ਹੁਣ ਅਸੀਂ ਵੇਖਾਂਗੇ ਕਿ ਇਹ ਤਰਬੀਅਤ ਕਿਸ ਤਰ੍ਹਾਂ ਇਸ ਬੱਚੇ ਨੂੰ ਪੂਰਨ ਸੰਤ ਬਣਾਂਦੀ ਹੈ।

**ਸਲੋਕ ਮਃ 5 ॥ ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**

**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ 1 ॥ (319)**

## ਮਹਾਰਾਜ ਜੀ ਦੀ ਮੋਹਰ ਦੇ ਅਰਥ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ
ਨੁਸਰਤ ਬੇ-ਦਰੰਗ ਯਾਫਤਜ਼-(ਆਮਦਨੀ)
ਨਾਨਕ ਗੁਰੂ ਗੋਬਿੰਦ ਸਿੰਘ ਸ੍ਰੀ ਅਕਾਲ ਪੁਰਖ ਜੀ ਸਹਾਇ॥

### ਅਰਥ

ਇਕ ਜੋ ਅਦੁਤੀਯ ਓਅੰਕਾਰ- ਪ੍ਰਕਾਸ਼ ਰੂਪ ਨਾਮ ਮਾਤ੍ਰ ਤੋਂ ਲੋਕ ਪ੍ਰਲੋਕ ਵਿਚ ਰੱਖਿਆ ਕਰਨ ਵਾਲਾ, ਵਾਹਿ ਅਸਚਰਜ ਰੂਪ, ਗੁ ਅੰਧੇਰੇ ਤੋਂ ਪ੍ਰਕਾਸ਼ ਕਰਨ ਵਾਲਾ, ਰੂ-ਪ੍ਰਕਾਸ਼ ਕਰਨ ਵਾਲਾ ਉਸ ਦੀ ਸਦਾ ਫਤਹਿ ਜਿੱਤ ਹੈ। ਵੋਹ ਕੈਸਾ ਹੈ ? ਨੁਸਰਤ-ਕੁਮਕ, ਸਹਾਇਤਾ(ਅਰਬੀ) ਬੇ-ਦਰੰਗ(ਫਾਰਸੀ) ਬਿਨਾਂ ਢਿੱਲ, ਫੌਰਨ, ਤੁਰੰਤ, ਯਾਫਤਜ਼-ਪਾਇਆ ਪ੍ਰਾਪਤ ਕੀਤਾ, ਲੱਭਿਆ। ਦਰੰਗ-ਚਿਰ ਢਿਲ ਦੇਰੀ, ਜੋ ਬਿਨਾਂ ਦੇਰੀ ਤੋਂ ਸਹਾਇਤਾ ਕਰਦਾ ਹੈ। ਐਸਾ ਵਾਹਿਗੁਰੂ ਅਸਾਂ ਨੇ ਪ੍ਰਾਪਤ ਕੀਤਾ ਹੈ, ਲੱਭਿਆ ਹੈ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਸ੍ਰੀ-ਸਤਿਕਾਰ ਯੋਗ ਅਕਾਲ ਪੁਰਖ(ਵਾਹਿਗੁਰੂ ਜੀ) ਸਦਾ ਸਹਾਇਕ ਹਨ।

ਸਿਕਾ ਜ਼ਦ ਦਰ ਜਹਾਂ ਬਫਜ਼ਲੇ ਅਕਾਲ।ਮੁਲਕ ਅਹਿਮਦ ਗਰਿਫਤ ਜੱਸਾ ਦਲਾਲ।

ਹੰਕਾਰੀ ਰਾਜੇ ਨੂੰ ਉਪਦੇਸ਼ (ਭੁੱਖਾ ਕੁੱਤਾ)

## ਮਹਾਤਮਾ ਬੁੱਧ ਵਲੋਂ ਰਾਜੇ ਨੂੰ ਉਪਦੇਸ਼ ਦੀ ਸਾਖੀ

ਇਕ ਬੇ ਰਹਿਮ ਤੇ ਜਾਬਰ ਰਾਜੇ ਨੇ ਮਹਾਤਮਾ ਬੁੱਧ ਜੀ, ਪਾਸ ਬੇਨਤੀ ਕੀਤੀ ਕਿ ਭਗਵਾਨ ਉਸ ਨੂੰ ਅਜਿਹੀ ਸਿੱਖਿਆ ਦੇਣ ਜਿਸ ਨਾਲ ਉਸ ਦਾ ਮਨੋਰੰਜਨ ਵੀ ਹੋਵੇ ਤੇ ਜਿਹੜੀ ਲਾਭਕਾਰੀ ਵੀ ਹੋਵੇ, ਭਗਵਾਨ ਬੁੱਧ ਨੇ ਉਸ ਨੂੰ ਇਹ ਕਥਾ ਸੁਣਾਈ:

ਇੱਕ ਜ਼ੁਲਮੀ ਰਾਜਾ ਰਾਜ ਕਰਦਾ ਸੀ, ਇੰਦ੍ਰ ਦੇਵਤਾ ਸ਼ਿਕਾਰੀ ਦਾ ਭੇਸ ਧਾਰ ਕੇ ਧਰਤੀ ਤੇ ਉਤਰਿਆ। ਉਸ ਦੇ ਨਾਲ ਮਤਾਲੀ ਨਾਂ ਦਾ ਰਾਖਸ਼ਸ਼ ਵੱਡੇ ਸਾਰੇ ਸ਼ਿਕਾਰੀ ਕੁੱਤੇ ਦਾ ਰੂਪ ਧਾਰ ਕੇ ਆਇਆ । ਇਸ ਕੁੱਤੇ ਨੇ ਰਾਜੇ ਦੇ ਮਹਿਲਾਂ ਵਿਚ ਦਾਖਲ ਹੋ ਕੇ ਭਿਆਨਕ ਅਵਾਜ਼ ਵਿਚ ਰੋਣਾਂ ਸ਼ੁਰੂ ਕਰ ਦਿੱਤਾ। ਇਸ ਦੀ ਹੌਲਨਾਕ ਅਵਾਜ਼ ਨਾਲ ਸ਼ਾਹੀ ਮਹਿਲ ਦੀਆਂ ਕੰਧਾਂ ਕੰਬਣ ਲਗੀਆਂ। ਜ਼ੁਲਮੀ ਰਾਜੇ ਨੇ ਸ਼ਿਕਾਰੀ ਅਤੇ ਕੁੱਤੇ ਨੂੰ ਆਪਣੇ ਦਰਬਾਰ ਵਿਚ ਬੁਲਵਾਇਆਤੇ ਕੁੱਤੇ ਦੇ ਰੋਣ ਦਾ ਕਾਰਣ ਪੁਛਿਆ, ਸ਼ਿਕਾਰੀ ਨੇ ਕਿਹਾ 'ਕੁੱਤਾ ਭੁੱਖਾ ਏ'

ਰਾਜੇ ਨੇ ਕੁੱਤੇ ਲਈ ਭੋਜਨ ਮੰਗਵਾਇਆ ਪਰ ਸਾਰਾ ਭੋਜਨ ਖਾ ਕੇ ਵੀ ਕੁੱਤਾ ਰੋਣੋ ਨਾ ਹਟਿਆ। ਰਾਜੇ ਨੇ ਹੋਰ ਵਧੇਰੇ ਭੋਜਨ ਮੰਗਵਾਇਆ। ਅੰਤ ਰਾਜੇ ਦੇ ਸਾਰੇ ਭੰਡਾਰੇ ਖਾਲੀ ਹੋ ਗਏ ਪਰ ਕੁੱਤੇ ਦੇ ਰੋਣ ਤੇ ਕੋਈ ਅਸਰ ਨਾ ਪਿਆ।

"ਕੀ ਇਹ ਦੁਖੀ ਕੁੱਤਾ ਕਿਸੇ ਸ਼ੈ ਨਾਲ ਨਹੀਂ ਰੱਜ ਸਕਦਾ?"

ਘਬਰਾ ਕੇ ਰਾਜੇ ਨੇ ਪੁਛਿਆ –ਕਾਸੇ ਨਾਲ ਨਹੀਂ ।

ਸਿਵਾਏ ਆਪਣੇ ਦੁਸ਼ਮਣਾਂ ਦੇ ਮਾਸ ਤੋਂ ਸ਼ਿਕਾਰੀ ਨੇ ਉੱਤਰ ਦਿੱਤਾ– ਇਸ ਦੇ ਦੁਸ਼ਮਣ ਕੌਣ ਹਨ। ਰਾਜੇ ਨੇ ਕਾਹਲਾ ਪੈ ਕੇ ਪੁਛਿਆ– "ਸ਼ਿਕਾਰੀ ਨੇ ਉੱਤਰ ਦਿੱਤਾ" ਗਰੀਬਾਂ ਤੇ ਜਬਰ ਕਰਨ ਵਾਲੇ ਲੋਕ ਇਸ ਦੇ ਦੁਸ਼ਮਣ ਹਨ। ਜਦੋਂ ਤਕ ਤੇਰੇ ਰਾਜ ਵਿਚ ਲੋਕ ਦੁਖੀ ਅਤੇ ਭੁੱਖੇ ਹੀਨ ਕੁੱਜਾ ਇੰਝ ਹੀ ਰੋਂਦਾ ਰਹੇਗਾ।

ਜ਼ਾਲਿਮ ਰਾਜੇ ਨੂੰ ਬੁਧ ਜੀ ਦੇ ਇਨ੍ਹਾਂ ਸ਼ਬਦਾਂ ਨਾਲ ਗਿਆਨ ਹੋ ਗਿਆ। ਉਹ ਭਗਵਾਨ ਬੁੱਧ ਦੇ ਚਰਨੀਂ ਢਹਿ ਪਿਆ, ਸੱਚੇ ਦਿਲੋਂ ਪਛਤਾਵਾ ਕਰਨ ਲੱਗਾ ਤੇ ਜ਼ਿੰਦਗੀ ਵਿਚ ਪਹਿਲੀ ਵੇਰ ਸੱਚ ਦੀ ਸਿੱਖਿਆ ਸੁਣਨ ਲੱਗਾ।

ਲੋਕ ਅੱਜ ਵੀ ਭੁੱਖੇ ਤੇ ਜ਼ਬਰ ਦਾ ਸ਼ਿਕਾਰ ਹਨ। ਜੁਲਮੀ ਰਾਜੇ ਅੱਜ ਵੀ ਰਾਜ ਕਰਦੇ ਹਨ। ਪਰ ਨਾਂ ਤਾਂ ਇੰਦਰ ਦੇਵਤਾ ਸੁਰਗਾਂ ਦੇ ਸੁਖ ਛੱਡ ਕੇ ਇਨ੍ਹਾਂ ਨੂੰ ਸੋਧਣ ਲਈ ਧਰਤੀ ਤੇ ਆਉਣ ਲਈ ਤਿਆਰ ਹੈ, ਨਾ ਆਉਣ ਦਾ ਕਸ਼ਟ ਕਰਦਾ ਹੈ ਅਤੇ ਨਾਂ ਹੀ ਅਜੋਕੇ ਬੁੱਧ ਇਨ੍ਹਾਂ ਨੂੰ ਸੱਚ ਦੀ ਸਿੱਖਿਆ ਦੇਣ ਦੀ ਸਮਰੱਥਾ ਰੱਖਦੇ ਹਨ।

## ਭਗਤੀ ਵਾਲੇ ਦਾ ਦਿਮਾਗ ਸਭ ਤੋਂ ਵੱਡਾ ਹੈ।

ਸਹਿਸ ਬਨਿਕ ਜਬ ਮਿਲੈ ਤਬੈ ਹੋਇ ਏਕ ਠਗਾਰਾ ॥ ਸਹਿਸ ਠਗ ਜਬ ਮਿਲੈ ਤਬੈ ਹੋਇ ਏਕ ਸੁਨਾਰਾ ॥

ਸਹਿਸ ਸੁਨਾਰ ਜਬ ਮਿਲੈ ਤਬੈ ਹੋਇ ਏਕ ਬੀਰ ਘਨ ॥ ਸਹਿਸ ਬੀਰ ਘਨ ਮਿਲੈ ਤਬੈ ਹੋਇ ਏਕ ਬਿਚਖਣ ॥

ਸਹਿਸ ਬਿਚਖਣ ਬੀਰ ਘਨ ਠਗ ਔ ਸ਼ਾਹਨਾਰ ਕੀ ॥ ਏਤੀ ਬੁਧੀ ਜਬ ਮਿਲੈ ਤਬ ਹੋਇ ਭਗਤ ਕਰਤਾਰ ਕੀ॥

### ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕ੍ਰਿਪਾਲਤਾ ।

ਜਗ ਹਿੰਦ ਧਰਮ ਕਹਾ ਰਹਿਤੋ ਅਰ ਤਗ ਤਿਲਕ ਨ ਦੇਖਨ ਪਾਤੇ॥

ਤੀਰਥ ਦੇਵ ਸਥਾਨ ਪੁਰਾਨ ਸਭੀ ਨਿਗਮਾਗਮ ਵੀ ਉਠ ਜਾਤੇ॥

ਰੋਜਾ ਬਾਂਗ ਨਿਵਾਜ ਕਤੇਬ ਮਸੀਤ ਯਾਹੀ ਸਭ ਹੀ ਜਗ ਛਾਤੇ॥

ਗੁਰ ਤੇਗ ਬਹਾਦਰ ਹਿੰਦਨ ਚਾਦਰ, ਕਾਦਰ ਜੌ ਨ ਧਰ ਪ੍ਰਗਟਾਤੇ॥(ਪੰਥ ਪ੍ਰਕਾਸ਼)

## ਅਕਿਰਤਘਣਾ (ਡਿਊਡ)

ਸਾਕਤ ਬਦੀਆਂ ਕਰਨ ਨੂੰ ਹਰਦਮ ਰਹਿੰਦੇ ਤਿਆਰ॥ ਦੀਨ ਗਵਾਇ ਕੇ ਆਪਣਾ ਜਾਂਦੇ ਔਝੜ ਧਾਰ॥

ਜਾਂਦੇ ਔਝੜ ਧਾਰ ਨ ਮਨ ਵਿਚ ਧਰਮ ਵਸਾਵੇ ॥ ਗੁਰ ਪੀਰ ਦਾ ਕਹਿਆ ਨ ਦਿਲ ਤੇ ਕਦੀ ਲਿਆਵੇਂ॥

ਕਹੇ ਭਗਤ ਕਵਿ ਦਾਸ ਤਜੋ ਇਨ ਸੰਗਤ ਮਾੜੀ॥ਗੁਰਮੁਖ ਬਣ ਕੇ ਆਪ ਹੋਵੈ ਭਵ ਸਾਗਰ ਪਾਰੀ॥

## ਬੁਰਿਆ ਨਾਲ ਭਲਿਆਈ ਗੁਰੂ ਜੀ ਨੇ ਕੀਤੀ ਹੈ।

ਭਲਿਆ ਨਾਲ ਭਲਿਆਈ ਕਰਨੀ ਏਹ ਸਭ ਕੋਈ ਜਾਣੈ॥

ਬੁਰਿਆਂ ਨਾਲ ਵੀ ਭਲਾ ਹੀ ਕਰਨਾ ਏਹ ਗੁਰ ਨਾਨਕ ਜਾਣੈ॥

## ਤ੍ਰਿਸ਼ਨਾ

ਰਤਨ ਜੜਤ ਮੰਦਰ ਤਜੇ ਸਖੀਅਨ ਕੇ ਸਾਥ ॥ ਰੇ ਮਨ ਧੋਖੇ ਲਾਲ ਭਰੇ ਪੀਕ ਸੇ ਹਾਥ ॥

## ਉਦਮ

ਬਿਨ ਉਦਮ ਕਹੁ ਕੌਣ ਕੋ ਮਿਲੇ ਤੇਲ ਤਿਲ ਮਾਂਹਿ॥ ਬਿਨਾਂ ਹਿਲਾਏ ਕਰ ਕੋ ਕੈਸੇ ਗ੍ਰਾਸ ਪੇਟ ਮਹਿ ਜਾਇ॥

## ਦਾਨ-ਸੋਰਠਾ।

1.ਜਯੋਂ ਇਕ ਬਾਪੀ ਤੋਇ ਈਖ ਸੰਗੁ ਮਿਲਿ ਮਧੁਰ ਅਤਿ॥ਕਟੁਤਾ ਨਿੰਮ ਸਮੋਇ ਭੋਜਨ ਪਾਤ੍ਰ ਕੁਪਾਤ੍ਰ ਤਯੋਂ॥

## ਭੁਜੰਗ ਪ੍ਰਯਾਤ ਛੰਦ ॥

1. ਫਲੀਭੂਤ ਦਾਨੰ ਸੁਭੰ ਪਾਤ੍ਰ ਦਯੋ। 2. ਜਥਾ ਬੀਜ ਬੋਯੋ ਸੁਖੇਤ੍ਰੈ ਅਖੈਯੋ।

3. ਕੁਪਾਤ੍ਰੈ ਮਝਾਰੀ ਦਯੋ ਦਾਨ ਐਸੇ। 4. ਕੁਖੇਤ੍ਰੈ ਮਝਾਰੀ ਬੋਯੋ ਬੀਜ ਜੈਸੇ ॥4॥ (ਸਾਰਕੁਤਾਵਲੀ)

= ਸੇਵ ਕਰੀ ਇਨਹੀ ਕੀ ਭਾਵਤ, ਔਰ ਕੀ ਸੇਵਾ ਸੁਹਾਤ ਨ ਜੀਕੋ॥

ਦਾਨ ਦੀਯੋ ਇਹ ਹੀ ਕੀ ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ॥

ਆਗੈ ਫਲ ਹੈ ਇਨ ਹੀ ਕੀ ਦੀਯੋ, ਜਗ ਮੈਂ ਜਸ ਔਰ ਦਯੋ ਸਭ ਫੀਕੋ॥

ਮੋ ਗ੍ਰਿਹਿ ਮੈ ਮਨ ਤੇ ਤਨ ਤੇ ਸਿਰ ਲੌ ਧਨ ਹੌ ਸਭ ਹੀ ਇਨ ਹੀ ਕੋ॥

= ਜੋ ਕੋਈ ਸਿੰਘ ਪੁਜਾਰੀ ਅਹੈ, ਸੋ ਭੀ ਪੂਜਾ ਬਹੁਤ ਨ ਗਹੈ॥

ਤਨ ਨਿਰਬਾਹ ਮਾਤ੍ਰ ਸੋ ਲੇਵੈ, ਅਧਿਕ ਹੋਇ ਤਾਂ ਜਹਿੰ ਤਹਿੰ ਦੇਵੈ॥

= ਧਨ ਕੇ ਭਾਗੀ ਚਾਰ ਹੈ ਧਰਮ ਚੋਰ ਨ੍ਰਿਪ ਆਗ॥

ਕੋਪੈ ਤਾਂ ਪੈ ਭ੍ਰਾਤ ਤ੍ਰੈ ਕਰੈ ਜੁ ਜੇਸਟੈ ਤਿਆਗ॥

## ਸਮਾਂ ਕਾਲ (ਦੋਹਰਾ)

ਕਾਲ ਕਰੇ ਸੁ ਆਜ ਕਰ ਸਬੀ ਸਾਜ ਹੈ ਸਾਥ।

ਕਾਲ ਕਾਲ ਕਿਆ ਕਰਤ ਹੋ ਕਾਲ ਕਾਲ ਕੇ ਹਾਥ॥(ਮਿਡਲ ਕੋਰਸ ਹਿਸਾ 3)

= ਵਡੇ ਵਡੇ ਇਸ ਜਗਤ ਪੁਰ ਬੈਠੇ ਪੈਰ ਪਸਾਰ।

ਓੜਕ ਸਾਰੇ ਕਾਲ ਨੇ ਲਏ ਪਲਕ ਵਿਚ ਮਾਰ।(ਮੈਟ੍ਰੀਕੁਲੇਕਸ਼ਨ ਕੋ:)

= ਸਮਾਂ ਪਛਾਨਨਹਾਰ ਕੋ ਮਿਲੇ ਨਾ ਕਾਲ ਸਦੀਵ।

ਤਾਂ ਤੇ ਸਮਾਂ ਨ ਚੁਕੀਏ ਰਾਜਨੀਤ ਕੀ ਸੀਵ॥ (ਪੰਚਤੰਤ੍ਰ)

## (ਦੋਹਰਾ) ਰਸਨਾ

ਸਾਇਕ ਵੇਧਾ ਮਿਲਤ ਹੈ ਖੜਗ ਵੇਧ ਮਿਲ ਜਾਇ।

ਬਾਣੀ ਵੇਧਾ ਨ ਮਿਲੇ ਸਾਚ ਕਹੋਂ ਸਮਝਾਇ॥

## ਖਾਲਸਾ

ਵਾਹਿਗੁਰੂ ਜੀ ਕਾ ਸੁਤ ਭਯੋ ਖਾਲਸਾ ਸੁ ਨੀਕਾ ਅਤਿ,

ਵਾਹਿਗੁਰੂ ਜੀ ਕੀ ਮਿਲ ਫਤੇ ਸੋ ਬੁਲਾਈ ਹੈ।

ਪੀਰ ਪਾਤਿਸ਼ਾਹ ਕਰਾਮਾਤੀ ਜੇ ਅਪਰ ਪੰਥ,

ਹਿੰਦੂ ਔ ਤੁਰਕ ਹੂੰ ਕੀ ਕਾਣ ਕੋ ਮਿਟਾਈ ਹੈ।

ਤੀਸਰਾ ਮਜ਼ਹਬ ਜਗ ਦੇਖ ਕੇ ਅਜਬ ਮਹਾਂ,

ਬੈਰੀ ਕੇ ਗਜ਼ਬ, ਪਰਿਓ ਛੀਨੇ ਠਕਰਾਈ ਹੈ।

ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ,

ਗੁਰੂ ਜਾਪਬੇ ਕੋ ਨਈ ਰੀਤ ਯੋਂ ਚਲਾਈ ਹੈ।

# ਪੰਜ ਕੱਕਿਆਂ ਤੋਂ ਸਿੱਖਿਆ

ਕੇਸ ਸ਼ਬਦ ਕਾਸ ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਨੂਰ, ਪ੍ਰਕਾਸ਼।

## 1. ਕੇਸ

ਕੇਸ ਸ਼ਬਦ ਸੰਸਕ੍ਰਿਤ ਕੇ+ਸ ਤੋਂ ਬਣਿਆ ਹੈ। ਕੇ ਦੇ ਅਰਥ ਹਨ: ਸਿਰ, ਸ ਦੇ ਅਰਥ ਹਨ: ਸੁਭਾਇਮਾਨ। ਜੋ ਸਿਰ ਤੇ ਸੁਭਾਇਮਾਨ ਹਨ ਉਹ ਕੇਸ ਹਨ। ਸੁੰਦਰਤਾ ਅਤੇ ਰੱਬੀ ਨੂਰ ਦੀ ਪ੍ਰਾਪਤੀ ਦੇ ਲਖਾਇਕ ਹਨ।

## 2. ਕੰਘਾ

ਕੰਘਾ ਕੇਸਾਂ ਦੀ ਸਫਾਈ ਕਰਦਾ ਹੈ। ਵੀਚਾਰ ਰੂਪੀ ਕੰਘੇ ਨਾਲ ਮਨ ਦੀਆਂ ਜ਼ੁਲਫਾਂ (ਸੰਕਲਪਾਂ ਵਿਕਲਪਾਂ) ਰੂਪੀ ਦੂਰ ਕਰਨੀਆਂ ਹਨ ।

## 3. ਕੜਾ

ਕੜਾ ਸਿੱਖਿਆ ਦਿੰਦਾ ਹੈ। ਜਿਵੇਂ ਮੈਂ ਤੇਰਾ ਗੁੱਟ ਕੜਿਆ ਹੈ। ਚੋਰੀ ਆਦਿ ਦੋਸ਼ਾਂ ਤੋਂ ਇਸ ਤਰਾਂ ਮਨ ਨੂੰ ਵੀ ਕੜ ਕੇ ਰੱਖਣਾ ਹੈ। ਜਿਵੇਂ ਜੰਗ ਵੇਲੇ ਗਾਨਾਂ ਬੰਨੀਦਾ ਹੈ, ਕੜਾ ਵੀ ਸ਼ਹੀਦੀ ਦੀ ਪ੍ਰਾਪਤੀ ਦਾ ਗਾਨਾਂ ਹੈ। ਜਿਵੇਂ ਵਿਆਹ ਵੇਲੇ ਲਾੜੇ ਦੇ ਕੰਗਣ ਪਵਾ ਕੇ ਕਹਿੰਦੇ ਹਨ ਨੀਂਗਰ ਦੀ ਕੰਗਣ ਰੱਖਿਆ ਕਰੇ। ਸਿੱਖ ਨੇ ਲਾੜੀ ਮੌਤ ਨਾਲ ਵਿਆਹ ਕਰਨਾ ਹੈ ਕੜਾ ਨਿਸ਼ਾਨੀ ਹੈ ਇਸ ਵਿਆਹ ਦੀ। ਕੜਾ ਬੁਰੇ ਕਰਮ ਤੋਂ ਸ਼ਰਮ ਦੇਂਦਾ ਹੈ ਕਿ ਇਸ ਹੱਥ ਵਿਚ ਗੁਰੂ ਕਾ ਕੰਗਣ ਹੈ। ਇਹ ਵੀ ਇਕ ਤਰਾਂ ਦਾ ਰੱਖਿਆ ਚਿੰਨ ਹੈ, ਮਾਨੋ ਤਬੀਤ ਹੈ, ਜਿਵੇਂ ਰੱਖਿਆ ਲਈ ਲੋਹਾ ਪਾਸ ਰੱਖਿਆ ਜਾਦਾ ਹੈ, ਕੜਾ ਵੀਣੀ ਦਾ ਰੱਖਿਆ ਸ਼ਸ਼ਤਰ ਵੀ ਹੈ।

## 4. ਕਛਹਿਰਾ

ਕਛਹਿਰਾ ਜਤ ਸਤ ਦੀ ਨਿਸ਼ਾਨੀ ਹੈ। ਮਨ ਨੂੰ ਵਿਕਾਰੋਂ ਬਰਜਦਾ ਹੈ ਕਿ ਮੈ ਜਤੀਆਂ ਦਾ ਚਿੰਨ ਹਾਂ ਮੇਰੇ ਪਹਿਨਣ ਵਾਲੇ ਲਾਜ ਨਿਭਾਵੀਂ ।

## 5. ਕ੍ਰਿਪਾਨ

ਇਹ ਸ਼ਕਤੀ ਰੂਪ ਹੈ ਅਤੇ ਸਿੱਖਿਆ ਦੇਂਦੀ ਹੈ ਕਿ ਮੈਂ ਕਈਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਹੈ। ਹੇ ਪ੍ਰਾਣੀ ਧਾਰਨ ਵਾਲੇ, ਮੌਤ ਨੂੰ ਚੇਤੇ ਰੱਖ ਕੇ ਭੈੜੇ ਕਰਮਾਂ ਤੋਂ ਬਚ ਕੇ ਰਹੀਂ, ਕ੍ਰਿਪਾ+ਨ =ਜੋ ਜੰਗ ਵਿਚ ਵੈਰੀ ਤੇ ਕਿਰਪਾ ਨਾ ਕਰੇ ਕਾਲ ਨੂੰ ਸਦਾ ਯਾਦ ਰੱਖਣ ਦੀ ਸਿੱਖਿਆ ਦੇਂਦੀ ਹੈ।

## ਖਾਲਸਾ ਦੀ ਰਹਿਤ

ਹਿੰਦੂ ਤੁਰਕਨ ਤੇ ਹੈ ਨਿਆਰਾ, ਫਿਰਕਾ ਇਨਕਾ ਅਪਰ ਅਪਾਰਾ।

ਬਯਾਹ ਨਿਕਾਹ ਨ ਏਹ ਕਰੈ ਹੈਂ॥ ਭੁਗਤ ਅਨੰਦ ਅਨੰਦ ਪੜੈ ਹੈ॥

ਕੰਠੀ ਜੰਞੂ ਤਿਲਕ ਨ ਧਰ ਹੈ ॥ ਬੁਤ ਪ੍ਰਸਤੀ ਕਦੇ ਨ ਕਰ ਹੈ ॥

ਏਕ ਰਬ ਕੀ ਕਰਤ ਬੰਦਗੀ ॥ ਰਖਤ ਨ ਔਰਨ ਕੀ ਮੁਹਛੰਦਗੀ॥

ਵੇਦ ਪੁਰਾਨ ਕਤੇਬ ਕੁਰਾਨ ॥ਪੜਤ ਸੁਨਤ ਨਹਿ ਮਾਨਤ ਕਾਨ॥

ਗੁਰ ਜੋ ਕਥੀ ਕਲਾਮ, ਤਾ ਪਰ ਰਖਤ ਇਮਾਨ ਤਮਾਮ॥

ਤਤ ਖਾਲਸਾ ਗੁਰ ਕਾ ਜਾਹਰ, ਕਹਿਤ ਚੁਰਾਸੀ ਤੇ ਹੂੰ ਬਾਹਰ॥

ਮੁਸਲਮਾਨ ਹਿੰਦੁਨ ਤੇ ਨਯਾਰੀ, ਰੀਤ ਇਨੋਂ ਮੈ ਹੈ ਭਲਸਾਰੀ॥

ਪ੍ਰੇਤ ਪੀੜ ਗ੍ਰਹਿ ਪੀੜ ਨ ਮਾਨਤ, ਮੜੀ ਮਸਾਣੀ ਕੋ ਨ ਪਛਾਨਤ॥

ਗੰਗਾਦਿਕ ਤੀਰਥ ਨਹਿ ਜਾਵੈ, ਸੂਤਕ ਪਾਤਕ ਨਹਿ ਮਨਾਵੈ॥

ਜੰਞੂ ਤਿਲਕ ਨ ਛਾਪਾ ਧਰੈ, ਸਰਾ ਹਿੰਦੂਆ ਕੀ ਨਹਿ ਪਰੈ॥

ਰੀਤ ਹਿੰਦੂਆ ਵਾਰੀ ਜੈਤੀ, ਤਜ ਰਾਖੀ ਇਨ ਬਿਧ ਤੇਤੀ॥

ਬਨੇ ਰਹਿਤ ਸਭ ਸਕੇ ਬਰਾਦਰ, ਇਕ ਕੋ ਦੂਸਰ ਦੇਵਤ ਆਦਰ॥

ਹੈ ਇਨ ਮੈ ਇਤਫਾਕ ਮਹਾਨ, ਸਿਖ ਸਿਖ ਪੇ ਵਾਰਤ ਪ੍ਰਾਨ॥(ਪੰਥ ਪ੍ਰਕਾਸ਼)

## ਦਵੈਖ

ਪਰ ਸੁਖ ਦੇਖ ਪੁਰਖ ਜੋ ਜਲੇ, ਸਚ ਨ ਤਿਸਦੇ ਕੁਝ ਪਲੇ।(ਮਿਡਲ ਕੋਰਸ ਹਿੱਸਾ)

= ਪਰ ਸੁਖ ਦੇਖ ਪੁਰਖ ਜੋ ਜਲੇ, ਪਰ ਦੁਖ ਲਾਭ ਸਮਝ ਕਰ ਚਲੈ।

ਸੋ ਸੁਖੀਆ ਨਾ ਕਦਹੀ ਹੋਇ, ਦਵੈਖ ਬਲਾ ਵਿਚ ਪਏ ਨ ਕੋਇ॥

ਦੋਹਰਾ : ਦਵੈਖ ਬਿਖ ਦੇ ਖਾਧਿਆ ਬਿਪਤ ਮੌਤ ਲਏ ਘੇਰ।

ਜਿਸ ਵਿਚ ਔਗੁਣ ਹੋਇ ਇਹ ਉਸਨੂੰ ਵਿਪਦਾ ਢੇਰ॥ (ਮਿਡਲ ਕੋਰਸ ਹਿੱਸਾ ਪਹਿਲਾ)

ਬਿਪਰ ਪ੍ਰਸੰਨ ਖੀਰਾਦਿ ਤੇ ਮੋਰ ਮੋਦ ਘਨਿ ਬੈਨ।

ਸਾਧ ਸੁਖੀ ਪਰ ਹਿਤ ਵਿਖੇ, ਸਠਿ ਪਰ ਬਿਪਤਾ ਚੈਨ॥

## ਮੰਗਲਾਚਰਣ ਲੱਛਣ

ਗ੍ਰੰਥ ਸਮਾਪਤੀ ਕਾਮੋ ਮੰਗਲ ਮਾਚਰੇਤ੍ਰ।

ਗ੍ਰੰਥ ਦੀ ਨਿਰਵਿਘਨ ਸਮਾਪਤੀ ਦੀ ਇੱਛਾ ਵਾਲਾ ਮੰਗਲਾਚਰਣ ਵਿਚ ਪ੍ਰਵਿਰਤ ਹੁੰਦਾ ਹੈ। ਮੂਲਮੰਤਰ ਮੂਲ ਸਿੰਚਨ ਨਯਾਇ ਰੀਤੀ ਦਾ ਮੰਗਲਾਚਰਣ ਮੁਢ ਨੂੰ ਪਾਣੀ ਪਾਉਣ ਨਾਲ ਜਿਵੇਂ ਸਾਰਾ ਬ੍ਰਿਛ ਸਿੰਜਿਆ ਜਾਂਦਾ ਹੈ। ਤਿਵੇਂ ਇਕ ਅਕਾਲ ਪੁਰਖ ਦੀ ਪੂਜਾ ਕਰਨ ਨਾਲ ਸਾਰੇ ਦੇਵੀ ਦੇਵਤਿਆਂ ਦੀ ਮਨੌਤ ਹੋ ਜਾਂਦੀ ਹੈ।

## ਮੰਗਲ

ਵਸਤੂ ਦਾ ਸ੍ਵਰੂਪ ਕਰਕੇ ਪ੍ਰਤਿਪਾਦਨ (ਉਚਾਰਣ) ਕਰਨਾ ਵਸਤੂ ਨਿਰਦੇਸ਼ ਮੰਗਲ ਕਹਾਂਉਦਾ ਹੈ।

## ਨਮਸਕਾਰ ਮੰਗਲ

ਜਿਸ ਦੇ ਆਦਿ, ਮਧਯ ਤੇ ਅੰਤ ਵਿਚ ਨਮਸਕਾਰ ਵਾਚਕ ਪਦਤ੍ਰ (ਪਦ ਪੁਨਾ) ਹੋਵੇ ਤਿਸ ਕਾ ਨਾਮ ਨਮਸਕਾਰਾਤਮਕ ਮੰਗਲ ਹੈ।

**ਨਮਸਕਾਰ** ਆਦਿਕਾਂ ਤੋਂ ਭਿੰਨ ਜੋ ਪ੍ਰਮੇਸ਼ਵਰ ਦੇ ਨਾਮਾਂ ਦਾ ਅਥਵਾ ਪ੍ਰਮੇਸ਼ਵਰ ਦੀ ਤਾਕਤ ਦਾ ਕਥਨ ਕਰਨਾ ਹੈ ਉਸਨੂੰ ਵਸਤੂ ਨਿਰਦੇਸ਼ ਮੰਗਲਾਚਰਣ ਕਹਿੰਦੇ ਹਨ, ਲਖਣ ਇਹ ਹੈ:-

ਨਮਸਕਾਰਾਦਿ ਮੰਤਰਾ ਪ੍ਰਮੇਸ੍ਵਰ ਸੰਕੀਰਤਨੰ ਵਸਤੂ ਨਿਰਦੇਸ਼:

## ਕਟਾਹ ਕੁੰਡਲ ਨੀਤੀ

ਕਟਾਹ ਕੁੰਡਲ ਨਯਾਇ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਗੁਰਦੇਵ ਉਚਾਰਿਆ ਹੈ, ਜਿਸ ਤਰਾਂ ਕੜਾਹੇ ਦੇ ਦੋਵੇਂ ਕੁੰਡੇ ਫੜ੍ਹ ਕੇ ਚੁੱਕਣ ਨਾਲ ਵਿਚਾਲਾ ਆਪੇ ਹੀ ਚੁੱਕਿਆ ਜਾਂਦਾ ਹੈ। ਇਸੇ ਤਰਾਂ ਗੁਰ ਤੇ ਦੇਵ ਆਦਿ ਅੰਤ ਦੇ ਪਦ ਉਚਾਰਨ ਨਾਲ ਨਾਨਕ ਪਦ ਦਾ ਉਚਾਰਣ ਹੋ ਜਾਂਦਾ ਹੈ।

## ਚਰਨਾਮ੍ਰਿਤ ਤੇ ਖੰਡੇ ਦਾ ਅੰਮ੍ਰਿਤ

ਪੁਰਾਣੇ ਸਾਧੂ ਗੁਰ ਦੀਖਿਆ ਦੇਣ ਵੇਲੇ ਆਪਣੇ ਚੇਲੇ ਨੂੰ ਚਰਣ ਘਾਲ ਪਿਲਾਂਦੇ ਸਨ, ਉਸ ਨੂੰ ਚਰਨਾ-ਅੰਮ੍ਰਿਤ ਕਿਹਾ ਜਾਂਦਾ ਸੀ ਪਰ ਗੁਰੂ ਜੀ ਨੇ ਪੰਜਾਂ ਪਿਆਰਿਆਂ ਤੋਂ ਜੋ ਪੰਜਾਂ ਬਾਣੀਆਂ ਦਾ ਜਾਪ ਕਰਕੇ

ਖੰਡੇ ਬਾਟੇ ਰਾਹੀਂ ਤਿਆਰ ਕੀਤਾ, ਅੰਮ੍ਰਿਤ ਉਹ ਛਕਣ ਦੀ ਹਦਾਇਤ ਕੀਤੀ ਹੈ। ਇਸ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਕਿਹਾ ਜਾਂਦਾ ਹੈ।

**ਅੰਨਵੈ :-** ਤੁਕ ਨੂੰ ਅਗੇ ਪਿੱਛੇ ਕਰਨ ਦਾ ਨਾਮ ਅਨਵੈ ਹੈ। ਯਥਾ :

ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ ।(ਅੰ: ਕੀਰਤਨ 647)

**ਅਨਵੈ ਹੋਇਆ :** –ਪਿਛਲੀ ਜੁਗੀਂ ਕਰੀ ਕਮਾਈ ਏਤ ਜੁਗਿ ਕਮਾਣਾ ਲਹੇ।

## ਗੰਗਾ ਦੀ ਉਲਟੀ ਰੀਤ

ਹੋਰ ਸਾਰੀਆਂ ਨਦੀਆ ਪੱਛਮ ਨੂੰ ਜਾ ਕੇ ਅਰਬ ਸਾਗਰ ਵਿਚ ਮਿਲਦੀਆਂ ਹਨ ਤੇ ਗੰਗਾ ਇੰਨ੍ਹਾਂ ਤੋਂ ਉਲਟ ਹੋ ਕੇ ਪੂਰਬ ਵੱਲ ਬੰਗਾਲੀ ਸਮੁੰਦਰ ਵਿਚ ਕਲਕੱਤੇ ਦੇ ਪਾਸ ਮਿਲਦੀ ਹੈ।

## ਕੱਜਲ ਕੀ ਹੈ ?

ਇਸਤ੍ਰੀਆਂ ਦੀਵੇ ਦੀ ਲਾਟ ਤੋਂ ਸੁਰਮਚੂ (ਸਲਾਈ) ਨੂੰ ਕਾਲਾ ਕਰਕੇ ਅੱਖਾਂ ਵਿਚ ਪਾਂਉਦੀਆਂ ਹਨ ਉਸ ਨੂੰ ਕੱਜਲ ਕਿਹਾ ਜਾਂਦਾ ਹੈ। ਦੀਵੇ ਉਪਰ ਕਈ ਵੇਰ ਚੱਪਣੀ ਬੰਨ ਦਿੱਤੀ ਜਾਂਦੀ ਹੈ, ਉਪਰ ਜੋ ਕਾਲਖ ਹੋਵੇ ਉਸ ਦਾ ਅੱਖਾਂ ਵਿਚ ਪਾਉਣਾਂ। ਯਾਦ ਰਹੇ ਦੀਵੇ ਘਿਉ ਦੀ ਲਾਟ ਦੀ ਕਾਲਖ ਹੀ ਨੇਤਰਾਂ ਨੂੰ ਸੁਖਦਾਇਕ ਹੈ।

## ਘੰਡੇ-ਹੇੜੇ ਦਾ ਸ਼ਬਦ ਕੀ ਹੈ?

ਸ਼ਿਕਾਰੀ ਜਨ ਚਾਂਦਨੀ ਰਾਤ ਦੇ ਸਮੇਂ ਇਕ ਘੜੇ ਵਿਚ ਛੇਕ ਪਾ ਕੇ ਤੇ ਉਸ ਵਿਚ ਦੀਵਾ ਬਾਲ ਕੇ ਉਪਰ ਕੈਂਹੇ ਦੀ ਥਾਲੀ ਰੱਖ ਕੇ ਸਿਰ ਤੇ ਚੁੱਕ ਲੈਂਦੇ ਹਨ ਤੇ ਪੈਰਾਂ ਨੂੰ ਘੁੰਘਰੂ ਬੰਨ੍ਹ ਕੇ ਨੱਚਦੇ ਹਨ। ਪੈਰਾਂ ਨਾਲੋਂ ਘੁੰਘਰੂਆਂ ਦੀ ਆਵਾਜ਼ ਸਿਰ ਹਿੱਲਣੇ ਨਾਲ ਥਾਲੀ ਦੀ ਆਵਾਜ਼ ਦੋਵੇਂ ਮਿਲ ਕੇ ਬਹੁਤ ਸੁੰਦਰ ਧੁਨ ਨਿਕਲਦੀ ਹੈ ਤੇ ਉਸ ਦਾ ਨਾਮ ਘੰਡੇ ਹੇੜੇ ਦਾ ਸ਼ਬਦ ਹੈ, ਤਿਸ ਸਬਦ ਦੀ ਆਵਾਜ਼ ਕਰਕੇ ਹਿਰਨ ਆ ਕੇ ਬੈਠ ਜਾਂਦਾ ਹੈ ਤੇ ਅਪਨੀ ਹੋਸ਼ ਭੁੱਲ ਜਾਂਦਾ ਹੈ। ਤਕ ਸ਼ਿਕਾਰੀ ਜਨ ਹਿਰਨ ਨੂੰ ਫੜ ਲੈਂਦੇ ਹਨ।

## ਚਕਵਾ ਚਕਵੀ

ਚਕਵਾ ਚਕਵੀ ਦਰਿਆ ਜਾਂ ਨਦੀ ਦੇ ਕਿਨਾਰੇ ਤੇ ਰਹਿੰਦੇ ਹਨ। ਜਦ ਸੂਰਜ ਅਸਤ ਹੁੰਦਾ ਹੈ ਤਦ ਦੋਹਾਂ ਵਿਚੋਂ ਇਕ ਉਰਾਰ ਤੇ ਇਕ ਪਾਰ ਹੋ ਜਾਂਦਾ ਹੈ। ਫਿਰ ਜਦ ਦਿਨ ਚੜ੍ਹਦਾ ਹੈ ਤਾਂ ਆਪਸ ਵਿਚ ਇਕੱਠੇ ਹੋ ਕੇ ਬੈਠਦੇ ਹਨ।

= ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥ (1371)

## ਸਮੇਂ ਦਾ ਵਿਚਾਰ

ਪੰਦਰੇ ਵਾਰ ਨਿਮੇਖ ਦ੍ਰਿਗ ਤਾ ਕੋ ਵਿਸ਼ਾ ਪਛਾਨ ॥ ਵਿਸ਼ੇ ਭਏ ਦਸ ਪਾਂਚ ਤਾ ਕੋ ਚਸਾ ਬਖਾਨ॥

ਤੀਸ ਚਸੇ ਕਾ ਹੋਵਤ ਪਲ, ਸਠ ਘੜੀ ਏਕਮੈ ਢਲ ॥

ਘੜੀ ਆਰਧ ਸਾਤ ਜਬ ਬੀਤੇ, ਤਾਸ ਸਮੇ ਕੇ ਪਹਿਰ ਅਖੀਤੇ॥

ਦੋ ਘੜੀ, ਪੰਦਰਾਂ ਥਿਤਾਂ, 7 ਵਾਰ, ਕ੍ਰਿਸ਼ਨਾ (ਅਨ੍ਹੇਰਾ) ਸ਼ੁਕਲਾ (ਚਾਨਣਾ) ਦੋ ਪਖ ਹਨ।

(ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮਕਰ,ਸਿਸਰ ਛੇ ਰੁਤਾਂ ਹਨ)

9 ਅੰਕ ਜਿਵੇਂ ਪੂਰਾ ਤਿਵੇਂ ਮੂਲਮੰਤਰ ਹੈ ਅਤੇ ਪੰਜ ਅਖਰਾ-

| 1 | 2 | 3 | 4 | 5 |
|---|---|---|---|---|
| ੧ਓ | ਸਤਿਨਾਮ | ਕਰਤਾ | ਪੁਰਖ | ਨਿਰਭਉ |
| 6 | 7 | 8 | 9 | |
| ਨਿਰਵੈਰ | ਅਕਾਲ ਮੂਰਤਿ | ਅਜੂਨੀ | ਸੈਭੰ ਗੁਰਪ੍ਰਸਾਦਿ | |

ਕਈਆਂ ਨੇ ਗੁਰ ਤੇ ਪ੍ਰਸਾਦਿ ਵੀ ਦੋ ਅੰਕ, ਪੰਜੇ ਅੱਖਰ ਮੰਨ ਕੇ 11 ਸ਼ਬਦਾਂ ਦਾ ਮੰਤਰ ਕੀਤਾ ਹੈ।

## ਕਪਾਹ ਬੀਜਣ ਦੀ ਜੁਗਤੀ

ਸਾਡੇ ਜਿਮੀਂਦਾਰ ਭਰਾ ਕਪਾਹ ਬੀਜਣ ਲੱਗਿਆਂ ਵੜੇਵਿਆਂ ਨੂੰ ਪਹਿਲੇ ਸੁਆਹ ਵਿਚ ਚੰਗੀ ਤਰ੍ਹਾਂ ਮਲ਼ ਲੈਂਦੇ ਹਨ। ਇਸ ਕਾਰਨ ਇਹ ਪ੍ਰਤੀਤ ਹੁੰਦਾ ਹੈ ਕਿ ਵੜੇਵੇਂ ਵਖ ਵਖ ਹੋ ਜਾਣ, ਬਿਨਾਂ ਸੁਆਹ ਜਾਂ ਮਿੱਟੀ ਵਿਚ ਮਲਣ ਦੇ ਵਖੋ ਵਖ ਨਹੀਂ ਹੋ ਸਕਦੇ, ਇਸੇ ਲਈ ਕਿਹਾ ਹੈ ਬੀਜੇ ਤਨ ਨਾਲ ਖੇਹ ਰਲਾਯਾ।

## ਮਰਜੀਵੜੇ

ਸਮੁੰਦਰ ਵਿਚ ਟੁਬੀਆਂ ਮਾਰਨ ਵਾਲਿਆਂ ਨੂੰ ਮਰਜੀਵੜੇ ਕਹਿੰਦੇ ਹਨ। ਸੁਣਿਆ ਜਾਂਦਾ ਹੈ ਕਿ ਸੇਠ ਲੋਕ ਮਰਜੀਵੜੇ ਨਾਲ ਖਰੇ ਕਰਦੇ ਹਨ ਕਿ 4 ਟੁਬੀਆਂ ਮਾਰ ਤੈਨੂੰ ਇਤਨੇ ਰੁਪਏ ਦੇਵਾਂਗੇ, ਫਿਰ ਮਰਜੀਵੜੇ ਟੁੱਬੀਆਂ ਮਾਰਦੇ ਹਨ।

## ਔਸੀਆਂ

ਇਸਤ੍ਰੀਆਂ ਜਮੀਨ ਤੇ ਇਕ ਕਮਾਨ ਵਰਗੀ ਵੱਡੀ ਲਕੀਰ ਖਿੱਚ ਕੇ ਫਿਰ ਨਾਲ ਛੋਟੀਆਂ ਛੋਟੀਆਂ ਕੱਢਦੀਆਂ ਹਨ ਤੇ ਫਿਰ ਗਿਣਦੀਆਂ ਹਨ ਜੇਕਰ ਅੰਤ ਨੂੰ ਜਿਸਤ ਵਧੇ ਤਾਂ ਮੰਦੀ ਜੇਕਰ ਤਾਂਕ ਵਧੇ ਤਾਂ ਚੰਗੀ। ਇਸ ਨੂੰ ਔਸੀਆਂ ਆਖਦੇ ਹਨ।

## ਗਰਧਭ ਸ਼ਗਨ (ਕਬਿੱਤ)

ਵਾਮੇ ਅੰਗ ਜਾਤੋ ਭਲੋ, ਦਾਹਨੇ ਪ੍ਰਵੇਸ਼ ਕਰੋ॥ ਪਾਛੇ ਖਰ ਵਾਕ ਕਰੇ, ਜਾਤੇ ਹਟ ਜਾਈਏ॥

ਆਗੇ ਹੋਇ ਜੁ ਬੋਲ ਕਰੈ, ਤਾਂ ਹੀ ਪ੍ਰਾਨ ਚੋਰ ਹਰੈ, ਮੈਥੁਨ ਕਰਤ ਰਾਹ ਬੀਚ ਸਿਧ ਪਾਈਐ।

ਲਿੰਗ ਕੋ ਉਲਾਰ ਦੌਰ, ਬਾਮੇ ਕਰ ਕਰੇ ਸੌਰ, ਕਾਰਜ ਕੀ ਸਿਧ ਔਰ, ਘਨੇ ਸੁਖ ਦਾਈਐ॥

ਰਾਸਭ ਕੋ ਵਾਕ ਏਹ ਜਾਨੀਓ ਸ਼ਗਨ ਤਿਹ, ਕੀਓ ਹੈ ਬਖਾਨ ਮੇਘ ਬੰਸ ਕ੍ਰਿਤ ਗਾਈਐ।(ਭਡਲੀ ਮੇਘ ਮਾਲਾ)

## ਗਿੱਦੜ ਦੀ ਅਵਾਜ਼

ਗਿੱਦੜ ਦੇ ਬੋਲ ਦੀ ਵੀਚਾਰ ਦਿਨ ਰਾਤ ਦੇ ਅੱਠਾਂ ਪਹਿਰਾਂ ਦੀ ਵਖੋ ਵਖ ਬਹੁਤ ਲੰਮੇਰੀ ਜੇ ਵੇਖਣੀ ਹੋਵੇ ਤਾਂ ਭੰਡਲੀ ਵਿਚ ਵੇਖੋ (148 ਤੋਂ 149)

### ਤੁਰਨ ਸਮੇਂ :

ਤੁਰਨ ਵੇਲੇ ਇਸਤ੍ਰੀ ਪਾਣੀ ਲੈ ਕੇ ਮਿਲੇ ਤਾਂ ਸ਼ਗਨ, ਮਰਦ ਮਿਲੇ ਤਾਂ ਅਪਸ਼ਗਨ, ਅਗਨੀ ਦੋਹਾਂ ਹਾਲਤਾਂ ਵਿਚ ਅਪਸ਼ਗਨ ਹੈ।

### ਨਿੱਛ :

ਤੁਰਨ ਲਗਿਆਂ ਇਕ ਨਿਛ ਵਜੇ ਤਾਂ ਅਪਸ਼ਗਨ ਤੇ ਜੇ ਦੋ ਵੱਜਨ ਤਾਂ ਸਗਨ।

### ਭਦ੍ਰਾ :

ਟੁਰਨ ਲੱਗਿਆਂ ਸਾਹਮਣੇ ਪਾਸੇ ਹੋਣ ਤਾਂ ਮੌਤ ਹੁੰਦੀ ਹੈ।

### ਮਨਮੁਖ ਦੀ ਅਵਸਥਾ :

ਮਨਮੁਖ ਕਹਿੰਦਾ ਹੈ ਵੇਸਵਾ ਦਾ ਨੱਕ ਤੋਤੇ ਵਾਂਗੂ, ਕਮਲ ਵਾਂਗੂ ਅੱਖਾਂ, ਚੰਦ੍ਰਮਾਂ ਵਾਂਗੂ ਮੁਖ, ਬਿੰਬ ਫਲ ਵਰਗੀ ਠੋਡੀ, ਸ੍ਰੀ ਫਲ ਵਰਗੇ ਸਥਲ(ਕੁਚ), ਅਨਾਰਾਂ ਦੇ ਦਾਣਿਆਂ ਵਰਗੇ ਦੰਦ, ਨਾਗ ਵਰਗੀ ਗੁਤ, ਭੌਰੇ ਵਰਗੀਆਂ ਭੌਹਾਂ ਹਨ, ਇਨ੍ਹਾਂ ਉਪਮਾਂ ਵਿਚ ਮਨ ਅੱਠ ਟੋਟੇ ਹੋ ਗਿਆ।

## ਅਮੀਰ ਇਕ ਫਿਰਕੇ ਦਾ ਨਾਮ

ਸਿੰਧ ਵਿਚ ਇਕ ਫਿਰਕਾ ਹੈ ਜਿਸ ਦੀ ਸਿਫਤ ਅਮੀਰ ਹੈ ਉਸੇ ਫਿਰਕੇ ਵਿਚੋਂ ਕਾਬਲ ਦਾ ਬਾਦਸ਼ਾਹ ਹੈ। ਇਸੇ ਲਈ ਉਸਨੂੰ ਅਮੀਰ ਕਾਬਲ ਕਹਿੰਦੇ ਹਨ।

**ਬੂਤਾਤ :-** ਤਸਵੀਰਾਂ ਬਨਾਉਣ ਵਾਲੇ ਮਸੱਵਰ = ਫੋਟੋਗ੍ਰਾਫਰ।

**ਕਪਾਹੀ ਤੇ ਘੇਈ** :- ਕਪਾਹ ਵੇਚਣ ਕਰਕੇ ਅੱਲ ਕਪਾਹੀ, ਘਿਉ ਵੇਚਣ ਕਰਕੇ ਘੇਈ ਅੱਲ ਪੈ ਗਈ।

**ਸਰ ਦਾ ਅਰਥ :-** ਖੁੱਲਾ ਪਾਣੀ, ਕਈਆਂ ਨੇ ਸਰ ਦਾ ਅਰਥ ਸਿਰ ਕੀਤਾ ਹੈ ਅਰਥਾਤ ਅੰਮ੍ਰਿਤ ਵੇਲੇ ਸਿਰ, ਸਰ ਦਾ ਅਰਥ ਨਾਲ ਵੀ ਕਰਦੇ ਹਨ ਅੰਮ੍ਰਿਤ ਵੇਲੇ ਨਾਲ।

## ਪੌਂਡ ਵਾਂਗ ਸਿੱਕਾ ਦਸ ਰੁਪਏ ਦਾ ਹੁੰਦਾ ਸੀ ।

## ਧੋਖਾ

ਫੰਦਕ ਜੋ ਤਿੱਤਰ ਬਟੇਰਾ ਆਦਿਕ ਬੁਲਾਂਉਦਾ ਹੈ ਉਸ ਦਾ ਨਾਮ ਮੁਲਹੁ ਪੰਛੀ ਹੈ। ਇਹ ਪੰਛੀ ਕੁਟੰਬੀ ਨੂੰ ਵੀ ਨਾਲ ਫਸਾ ਦੇਂਦਾ ਹੈ ਇਵੇਂ ਹੀ ਮਕਰਾ ਹਾਥੀ ਸੁਦਾਗਰਾਂ ਪਾਸ ਹੁੰਦਾ ਹੈ, ਉਹ ਦੂਜੇ ਹਾਥੀ ਨੂੰ ਵੀ ਛਲ ਨਾਲ ਜਾਲ ਵਿਚ ਫਸਾ ਕੇ ਸੁਦਾਗਰਾਂ ਦੀ ਉਪਜੀਵਕਾ ਚਲਾਉਂਦਾ ਹੈ ਤੇ ਆਪ ਐਸ਼ ਲੁੱਟਦਾ ਹੈ ਕਈ ਬੰਦੇ ਵੀ ਇਕ ਦੂਜੇ ਨੂੰ ਜਾਲ ਵਿਚ ਫਸਾ ਕੇ ਮੌਜਾਂ ਲੁੱਟਦੇ ਹਨ। ਧੋਖਾ ਕਰਨਾਂ ਹੀ ਇਨ੍ਹਾਂ ਦਾ ਮੁਖ ਕਾਰਜ ਹੁੰਦਾ ਹੈ।

## ਗੰਧਰਵ ਨਗਰੀ

ਹਰੀਸ਼ ਚੰਦਰ ਸੂਰਜ ਬੰਸ ਵਿਚ 28ਵਾਂ ਰਾਜਾ ਸੀ ਜੋ ਮਹਾਤਮਾ ਤੇ ਸਖੀ ਸੀ। ਉਸ ਦੀ ਪੁਰੀ ਜੋ ਅਕਾਸ਼ ਵਿਚ ਹੈ, ਗੰਧਰਵ ਨਗਰੀ ਕਹਿੰਦੇ ਹਨ। ਅਕਾਸ਼ ਵਿਚ ਇਕ ਭਰਮ ਮਾਤ੍ਰ ਨਗਰੀ ਪ੍ਰਤੀਤ ਹੁੰਦੀ ਹੈ ਉਸੇ ਨੂੰ ਗੰਧਰਵ ਨਗਰੀ ਜਾਂ ਹਰੀ ਚੰਦ ਨਗਰੀ ਵੀ ਕਹਿੰਦੇ ਹਨ, ਇਹ ਭਰਮ ਕਦੀ ਰਾਹੀ ਨੂੰ ਸਾਹਮਣੇ ਬ੍ਰਿਛਾਂ ਵਿਚ ਵੀ ਭਾਨ ਹੁੰਦਾ ਹੈ। ਸਵੇਰੇ, ਸੰਝ ਨੂੰ ਵੀ ਅਕਾਸ਼ ਦੇ ਕਿਸੇ ਹਿੱਸੇ ਵਿਚ ਭਰਮ ਦਾ ਨਗਰ ਬੱਝ ਜਾਂਦਾ ਹੈ, ਭਾਵ ਭਰਮ ਮਾਤ੍ਰ ਹੈ।

## ਥੈਲੀ :- ਪੰਜ ਸੌ ਦੀ ਥੈਲੀ ਅਤੇ ਦੋ ਥੈਲੀਆਂ ਦਾ ਤੋੜਾ ਹੁੰਦਾ ਹੈ।

## ਗੁੜ੍ਹਤੀ ਜੋ ਬਾਲਕ ਨੂੰ ਦਿੱਤੀ ਜਾਂਦੀ ਹੈ।

ਸੌਂਫ, ਗੁਲਾਬ ਦੇ ਫੁਲ, ਅੰਬਲਤਾਸ, ਬਨਖਸ਼ਾ, ਸਰਨਾ, ਤ੍ਰਿਵੀ, ਚੰਦਰ ਦਾਨਾ, ਲਾਚੀ ਡੋਡਾ, ਇਨ੍ਹਾਂ ਸਾਰੀਆਂ ਦਵਾਈਆਂ ਨੂੰ ਕਾੜ੍ਹ ਕੇ ਵਿਚ ਕੋਰੀ ਖੰਡ ਪਾ ਕੇ (ਧਮ੍ਯਾਨ ਵਾਲੇ) ਦਿਨ ਬਾਲਕ ਨੂੰ ਪਿਲਾਉਂਦੇ ਹਨ, ਇਸ ਦਾ ਨਾਮ ਗੁੜ੍ਹਤੀ ਹੈ।

## ਬੁੱਧ ਮਤ ਦੇ ਅਸੂਲ

1. ਸੱਚੇ ਵਿਚਾਰ :- ਬਿਨਾਂ ਕਿਸੇ ਵਹਿਮ ਜਾਂ ਭੁਲੇਖੇ ਦੇ।

2.ਸੱਚੇ ਇਰਾਦੇ :- ਉਚੇ ਸਮਝਦਾਰ ਤੇ ਉਦਮੀ ਦੇ ਕਰਨ ਯੋਗ।

3.ਸੱਚੀ ਬਾਣੀ :- ਮੁਲਾਇਮ ਸਰਲ ਤੇ ਸ਼ੁਧੀ।

4.ਸੱਚਾ ਚਲਨ :- ਸ਼ਾਂਤ, ਭਲਾ ਤੇ ਪਵਿਤ੍ਰ।

5. ਸੱਚੀ ਕਮਾਈ:- ਕਿਸੇ ਜਾਨਵਰ ਨੂੰ ਤਕਲੀਫ ਜਾਂ ਖਤਰੇ ਵਿਚ ਪਾਉਣ ਤੋਂ ਬਿਨਾ।

6. ਸੱਚਾ ਉੱਦਮ :- ਸ੍ਵੈ ਸਿੱਖਿਆ ਤੇ ਸ੍ਵੈ ਸੰਜਮ ਵਾਲਾ।

7. ਸੱਚੀ ਚੇਤਨਤਾ :- ਹੁਸ਼ਿਆਰ ਤੇ ਸੁਚੇਤ ਮਨ ਸਹਿਤ।

8. ਸੱਚੀ ਖੁਸ਼ੀ :- ਜੀਵਨ ਦੀਆਂ ਗਹਿਰਾਈਆਂ ਤੇ ਤਿਆਰ ਬਰ ਤਿਆਰ ਵਿਚਾਰਾਂ ਵਾਲੀ।

## ਬੁਧ ਮਤ ਦੇ ਦਸ ਅਸੂਲ

1. ਕਿਸੇ ਨੂੰ ਜਾਨੋ ਨਾਂ ਮਾਰਨਾਂ 2. ਚੋਰੀ ਨਾ ਕਰਨੀ।

3. ਪਰਇਸਤਰੀ ਗਮਨ ਨਾ ਕਰਨਾ 4. ਝੂਠ ਨਾ ਬੋਲਣਾਂ।

5. ਨਸ਼ਿਆਂ ਤੋਂ ਬਚੇ ਰਹਿਣਾਂ 6. ਦੁਪਹਿਰ ਤੋਂ ਪਿਛੋਂ ਪ੍ਰਸ਼ਾਦ ਨਾ ਛਕਣਾਂ।

7. ਨਾਚ ਤੇ ਖੁਸ਼ੀਆਂ ਦਿਆਂ ਕੌਤਕਾਂ ਵਿਚ ਸ਼ਾਮਲ ਨਾ ਹੋਣਾਂ।

8. ਸੁਗੰਧੀ ਵਾਲੀਆਂ ਚੀਜ਼ਾਂ ਨੂੰ ਨਾ ਵਰਤਣਾਂ।

9. ਚੰਗੇ ਬਸਤਰ ਤੇ ਮੰਜੇ ਨੂੰ ਨਾ ਵਰਤਣਾ।

10. ਸੋਨਾ ਚਾਂਦੀ ਕਿਸੇ ਪਾਸੋਂ ਨਾਂ ਲੈਣਾਂ।

## ਚਾਰ ਵੰਡਾਂ

1. ਸਰੀਰ ਦਾ ਧਿਆਨ 2.ਇੰਦ੍ਰੀਆਂ ਦਾ ਧਿਆਨ 3. ਖਿਆਲਾਂ ਦਾ ਧਿਆਨ 4. ਬੁੱਧੀ ਦਾ ਧਿਆਨ।

## ਦੂਜੀ ਵੰਡ

1. ਭੁਲਾਂ ਦੇ ਉਠਣ ਨੂੰ ਰੋਕਣ ਦਾ ਯਤਨ। 2. ਆ ਚੁਕੀਆਂ ਭੁਲਾਂ ਨੂੰ ਬਾਹਰ ਕੱਢਣ ਦਾ ਯਤਨ।

3. ਨਵੀਂ ਪਵਿਤ੍ਰਤਾ ਪੈਦਾ ਕਰਨ ਦਾ ਯਤਨ। 4. ਮੌਜੂਦਾ ਪਵਿਤ੍ਰਤਾ ਵਧਾਉਣ ਦਾ ਯਤਨ।

## ਤੀਜੀ ਵੰਡ

1. ਜੋਸ਼ 2. ਚਤੁਰਤਾ 3. ਧਿਆਨ 4. ਖੋਜ 5. ਖੁਸ਼ੀ 6. ਆਰਾਮ 7. ਪਵਿਤ੍ਰਤਾ।

## ਸਿਧਾਂਤ

1. ਸਰਬ ਪਾਪੱਸ ਅਕਰਣਪ :- ਸਾਰੇ ਪਾਪਾਂ ਤੋਂ ਸੰਕੋਚ ਕਰੇ।

2. ਕੁਸ਼ਲਸ ਉਪ ਸੰਪਦਾ :- ਸਭ ਚੰਗਿਆਈਆਂ ਨੂੰ ਉਤਪਨ ਕਰਨ ਲਈ।

3. ਸੱਚਿਤ ਪਰਯੋਦਪਣਮ :- ਆਪਣੇ ਮਨ ਨੂੰ ਪਵਿਤ੍ਰ ਕਰਨ ਲਈ।

4. ਏਤਮ ਬੁਧਾਨੁਮਾਸ਼ਨਮ :- ਇਹ ਸਦਾ ਲਈ ਬੁਧਾਂ ਦੀ ਆਗਿਆ ਹੈ।

## ਤਿੰਨ ਅੱਖਰਾ ਗਿਆਨ

ਬੁਧ ਸਰਣੰ ਗੱਛਾਮੀ, ਧੰਮੰ ਸਰਣੰ, ਸੰਘੰ ਸਰਣੰ ਗੱਛਾਮੀ।

## ਮੁਸਲਮਾਨਾਂ ਦਾ ਪ੍ਰਣ

1. ਅਸੀਂ ਪ੍ਰਮੇਸ਼ਰ ਦੀ ਸ਼ਦਰ ਸਤਾ ਕਿਸੇ ਹੋਰ ਬੁਤ ਨੂੰ ਨਾ ਦਿਆਂਗੇ।

2. ਚੋਰੀ ਵਿਕਾਰ ਠੱਗੀ ਸਦਾ ਲਈ ਛੱਡ ਦਿਆਂਗੇ।

3. ਲੜਕੀਆਂ ਨਹੀਂ ਮਾਰਾਂਗੇ।

4. ਸਦਾ ਹੀ ਪੈਗੰਬਰ ਦਾ ਸਾਥ ਦਿਆਂਗੇ।

## ਬੀਬੀ ਫਾਤਮਾ ਨੂੰ ਦਿੱਤਾ ਰਾਜ

ਦੋ ਹਥਿਆਰ, ਇਕ ਚੱਕੀ, ਦੋ ਮਿੱਟੀ ਦੇ ਘੜੇ, ਇੱਕ ਮਿੱਟੀ ਦਾ ਲੋਟਾ, ਇਕ ਬਿਸਤਰਾ।

## ਪੰਜ ਅਸੂਲ

1. ਈਮਾਨ 2. ਨਮਾਜ਼ 3. ਜ਼ਕਾਤ 4. ਰੋਜ਼ 5. ਹਜ਼ ।

## ਈਸਾਈਆਂ ਦੇ ਅਸੂਲ

1. ਪਵਿਤ੍ਰ ਜਲ ਛਿੜਕਣਾਂ। 2. ਗਿਰਜਾ ਘਰਾਂ ਵਿਚ ਦਿਨ ਵਿਚ ਮੋਮਬੱਤੀਆਂ ਜਗਾਉਣੀਆਂ।

3. ਚੰਗੇ ਪੁਸ਼ਾਕੇ ਪਾ ਕੇ ਗਿਰਜਿਆਂ ਵਿਚ ਜਾਣਾ । 4. ਬਾਜਾ ਬਜਾਉਣਾਂ ਭਜਨ ਗਾਉਣੇ।

5. ਸਲੀਬ ਦਾ ਨਿਸ਼ਾਨ ਬਣਾਉਣਾਂ (ਆਪਣੇ ਸੱਜੇ ਹੱਥ ਦੀਆਂ ਉਂਗਲਾਂ ਨਾਲ ਖਾਸ ਲਫਜਾਂ ਦਾ ਉਚਾਰਨ ਕਰਦਿਆਂ ਹੋਇਆਂ ਪਹਿਲਾਂ ਮੱਥੇ ਤੇ ਫਿਰ ਛਾਤੀ ਤੇ ਫਿਰ ਖੱਬੇ ਮੋਢਿਆਂ ਤੇ ਲਾਉਣੀਆਂ)।

6. ਧੂਪ ਧੁਖਾਉਣੀ। 7. ਜਿਸਮ ਝੁਕਾਉਣਾਂ ਤੇ ਗੋਡੇ ਟੇਕਣੇ। 8. ਪਵਿਤ੍ਰ ਪ੍ਰਸ਼ਾਦਿ ਵਰਤਾਉਣਾਂ।

1. ਪੋਪ ਰੱਬ ਦਾ ਨਾਇਬ ਨਹੀਂ ਤੇ ਨਾਂ ਹੀ ਉਹ ਅਭੁਲ ਹੈ।

2. ਪੁਰਾਣਿਆਂ ਸੰਤਾਂ ਅਤੇ ਉਨ੍ਹਾਂ ਦੀਆਂ ਨਿਸ਼ਾਨੀਆਂ ਦੀ ਪੂਜਾ ਨਹੀਂ ਕੀਤੀ ਜਾਂਦੀ।

3. ਅਰਦਾਸ ਸਮੇਂ ਮੋਮਬੱਤੀਆਂ ਜਗਾਉਣ ਦੀਆਂ ਰਸਮਾਂ ਬੇਲੋੜੀਆਂ ਸਮਝੀਆਂ ਜਾਂਦੀਆਂ ਹਨ।

4. ਪਾਦਰੀ ਸ਼ਾਦੀ ਕਰ ਸਕਦੇ ਹਨ।

5. ਵਿਆਹ ਨੂੰ ਕੇਵਲ ਇਕ ਭਾਈਚਾਰਕ ਸਬੰਧ ਸਮਝਿਆ ਜਾਂਦਾ ਹੈ ਤੇ ਮਰਦ ਔਰਤਾਂ ਦੋਹਾਂ ਵਲੋਂ ਤਲਾਕ ਹੋ ਸਕਦਾ ਹੈ।

6. ਬਾਈਬਲ ਦੇ ਪੁਰਾਣੇ ਤੇ ਨਵੇਂ ਅਹਿਦ ਨਾਮਿਆਂ ਦਾ ਹਰ ਮੁਲਕ ਦੀ ਮੌਜੂ ਦਾ ਜ਼ਬਾਨ ਵਿਚ ਤਰਜਮਾ ਕੀਤਾ ਜਾਂਦਾ ਹੈ(ਰੋਮਨ ਕੈਥਲਿਕ ਯੂਨਾਨੀ ਤੇ ਲੇਟਿਨ ਜ਼ਬਾਨਾਂ ਵਿਚ ਹੀ ਰਹਿਣ ਦੇਣਾ ਪਸੰਦ ਕਰਦੇ ਹਨ।)

**ਮਨਸੂਰ ਨੂੰ ਪ੍ਰਸ਼ਨ :** 1. ਦਾਨ ਦੀ ਹੱਦ ਕਿਥੇ ਹੈ ?

2.ਤਿਆਗ ਦੀ ਹੱਦ ਕਿੱਥੇ ਹੈ ?

3. ਪ੍ਰੇਮ ਦੀ ਹੱਦ ਕਿਥੇ ਹੈ ?

**ਉੱਤਰ : –**

1. ਆਪਣੇ ਪਾਸ ਪਦਾਰਥ ਹੁੰਦਾ ਭੀ ਆਪ ਭੁਖਾ ਰਹਿ ਕੇ ਲੋੜਵੰਦ ਨੂੰ ਦੇ ਦੇਵੇ।

2. ਜਿਥੇ ਪਦਾਰਥਾਂ ਨੂੰ ਤਿਆਗਦਾ ਹੈ ਉਥੇ ਦੇਹ ਤਿਆਗਣ ਤੋਂ ਵੀ ਕਲੇਸ਼ ਨਾ ਕਰੇ।

3. ਸੂਲੀ ਨੂੰ (ਮੌਤ) ਰਾਜ ਸਿੰਘਾਸਣ ਵਤ ਜਾਣ ਅਤੇ ਵਾਹਿਗੁਰੂ ਦਾ ਸ਼ੁਕਰਾਨਾ ਕਰੇ।

ਦਰਦਵੰਦਾਂ ਦੀਆਂ ਆਂਹੀ ਸੁਣ ਕੇ,ਆਪ ਖੁਦਾਵੰਦ ਡਰਿਆ॥

ਅਰਸ਼ਾਂ ਮੁਅੱਲਾ ਦਾ ਕੰਬਿਆ ਕਿੰਗਰਾ, ਜਦ ਆਸ਼ਕ ਸੂਲੀ ਚੜ੍ਹਿਆ॥

## ਬ੍ਰਹਮ ਸਮਾਜੁ ਮਤ ਦੇ ਅਸੂਲ

1. ਈਸ਼ਵਰ ਇਕ ਹੈ, ਵਿਆਪਕ ਹੈ ਸਭ ਦੇ ਅੰਦਰ ਉਸ ਦਾ ਜਲਵਾ ਹੈ।

2. ਜਾਤ ਪਾਤ ਕੋਈ ਨਹੀਂ ਛੂਤ ਛਾਤ ਇਕ ਗਲਤ ਖਿਆਲ ਹੈ।

3. ਇਕ ਮੁਸਲਮਾਨ, ਮੁਸਲਮਾਨ ਰਹਿੰਦਾ ਹੋਇਆ ਤੇ ਹਿੰਦੂ ਰਹਿੰਦਾ ਹੋਇਆ ਅਰਥਾਤ ਹਰ ਸਖਸ਼ ਆਪਣੇ ਪਹਿਲਾਂ ਧਾਰਨ ਕੀਤੇ ਮਜ਼ਬ ਨੂੰ ਕਾਇਮ ਰੱਖਦਾ ਹੋਇਆ ਇਸ ਸਮਾਜ ਦਾ ਕੱਟੜ ਮੈਂਬਰ ਬਣ ਸਕਦਾ ਹੈ।

4. ਇਸ ਸਮਾਜ ਦੇ ਮੈਂਬਰ ਜਾਤ ਪਾਤ ਆਦਿ ਕੀ ਕੈਦ ਨੂੰ ਛੱਡ ਕੇ ਆਪੋ ਵਿਚ ਸ਼ਾਦੀ ਕਰ ਸਕਦੇ ਹਨ।

5. ਸਾਰਿਆਂ ਦਾ ਖਾਨ ਪਾਨ ਇਕ ਹੈ ਅਤੇ ਹਲਾਲ ਜਾਂ ਹਰਾਮ ਗੋਸ਼ਤ ਵਿਚ ਕੋਈ ਫਰਕ ਨਹੀ।

6. ਹਰ ਇਕ ਨਬੀ ਦੇਸ ਤੇ ਜ਼ਮਾਨੇ ਦੀ ਚਾਲ ਅਨੁਸਾਰ ਸੱਚੀ ਤਾਲੀਮ ਦੇਂਦਾ ਰਿਹਾ ਹੈ।

7. ਹਰ ਇਕ ਧਾਰਮਿਕ ਪੁਸਤਕ (ਕਲਾਮ) ਇਲਾਹੀ ਇਕ ਖਾਸ ਜ਼ਮਾਨੇ ਵਿਚ ਸੱਚੀ ਰਹੀ ਹੈ। ਨਬੀ ਜਾਂ ਅਵਤਾਰ ਵਾਹਿਗੁਰੂ ਵਲੋਂ ਨਹੀਂ ਭੇਜੇ ਜਾਂਦੇ ਉਹ ਕੇਵਲ ਵੱਡੇ ਆਦਮੀ ਹੁੰਦੇ ਹਨ ਜਿਨ੍ਹਾਂ ਨੇ ਰੂਹਾਨੀ ਤਰੱਕੀ ਸਾਡੇ ਨਾਲੋਂ ਵੱਧ ਕੀਤੀ ਹੁੰਦੀ ਹੈ।

8. ਆਵਾਗਵਨ ਦਾ ਮਸਲਾ ਗਲਤ ਹੈ।

## ਚਕਿਤਸਾ ਦੇ ਤਿੰਨ ਭਾਗ :

ਨਿਦਾਨ, ਨਿਰਘੰਟੂ ਚਕਿਤਸਾ (ਭਾਈ ਮਨੀ ਸਿੰਘ ਜਨਮ ਸਾਖੀ)

ਨਹਿ ਪ੍ਰਦੇਸ ਸਵਿਦਯ ਨੂੰ, ਪ੍ਰਿਯਵਾਦੀ ਰਿਪ ਨਾਂਹਿ ॥ ਉਦਯੋਗੀ ਨੂੰ ਦੂਰ ਨਹਿ ਸਮਰਥ ਬਡ ਕ੍ਰਿਤ ਕਾਹਿ॥

ਦੋਹਰਾ : ਰਾਜ ਅਤੇ ਵਿਦਿਆ ਦੋਊ ਨਹਿ ਹਨ ਇਕ ਸਮਾਨ॥

ਨਿਰਪਤ ਪੂਜੀਏ ਦੇਸ ਵਿਚ ਗੁਨੀ ਸਰਬ ਅਸਥਾਨ॥

ਦੋਹਰਾ : ਵਿਦਿਆ ਬੰਧ ਪ੍ਰਦੇਸ ਮੈ ਵਿਦਿਆ ਦੇਵ ਵਿਸੇਖ॥

ਪੂਜ ਨ੍ਰਿਪੋਂ ਕਰ ਅਘ ਹਤੀ ਵਿਦਯਾ ਬਿਨ ਪਸੁ ਦੇਖ ॥

= ਤਬ ਲਗ ਵਿਦਯਾ ਪੜੀਐ ਜਬ ਲਗ ਘਟ ਮੈ ਪਰਾਣ ॥

ਜਹਾਂ ਧਨੀ ਪਹੁੰਚੇ ਨਹੀਂ ਤਹਾਂ ਪਹੁੰਚੇ ਵਿਦਵਾਨ॥(ਸਾਰਕੁਤਾਵਲੀ)

= ਮਾਤਾ ਪਿਤਾ ਸੁਤ ਸ਼ਤਰੂ ਹੈਂ ਪੁਤ੍ਰ ਪਢਾਵਤ ਨਾਂਹਿ॥

ਸੋਭ ਨ ਪਾਵਤ ਸਭਾ ਮਹਿ ਜਿਉ ਬਗ ਹੰਸਨ ਮਾਹਿ॥(ਚਣਾਕਾ)

ਪੰਜ ਵਾਵਿਆਂ ਦੀ ਵਡਿਆਈ

ਵਿੱਦਿਆ, ਵਚਨਾਂ, ਵਪੂਤੇ, ਵਸਤ੍ਰ, ਵਿਭਵ ਮਨਾਇ॥

ਪੰਜੇ ਵਾਵੇ ਮਾਨੁਖ ਨੂੰ ਦੇਣ ਵਡਾਈ ਧਾਇ॥

ਅਰਥਾਤ ਵਿੱਦਿਆ, ਵਪੁ ਯਾ ਸਰੀਰ, ਵਸਤ੍ਰ(ਕਪੜੇ), ਵਚਨ, ਵਿਭਵ (ਧਨ), ਇੰਨਾਂ ਪੰਜਾਂ ਵਾਵਿਆਂ ਨਾਲ ਮਨੁਖ ਵਡਿਆਈ ਪਾਂਉਦਾ ਹੈ।

ਦੋਹਾ : ਨੀਚ ਕੁਲ ਦਾ ਵਿਦਵਾਨ ਵੀ ਸਤਿਕਾਰ ਪਾਉਂਦਾ ਹੈ :-

ਉਤਮ ਕੁਲ ਕਿਸ ਕੰਮ ਹੈ, ਵਿਦਿਆ ਗੁਣ ਤੇ ਹੀਨ।

ਨੀਚ ਜਾਤਿ ਵਿਦਵਾਨ ਨੂੰ ਪੂਜਣ ਦੇਵ ਪ੍ਰਬੀਨ॥

## ਜਾਤੀ ਦੇ ਪੰਡਿਤਾਂ ਬਾਰੇ।

ਲੰਮਾ ਸਾੜਾ, ਲੰਮੀ ਮਾਲਾ, ਲੰਮਾ ਟਿੱਕਾ ਚੰਦਣਾ।

ਗਿਲਾ ਪਰਨਾ ਮੋਢੇ ਧਰਿਆ ਹੋਇ ਚਾਲ ਬਿਚੱਛਣਾ ॥

ਪੰਡਾ ਨਾਮ ਬੁੱਧੀ ਦਾ ਹੈ ਜੋ ਸਤ ਅਸੱਤ ਦੀ ਵੀਚਾਰ ਵਾਲੀ ਹੋਵੇ, ਇਕ ਪੰਡਿਤ ਵੇਦਾਂਤੀ ਹੁੰਦੇ ਹਨ, ਦੂਜੇ ਬ੍ਰਹਮਣਾਂ ਦੇ ਘਰ ਜੰਮਣ ਨਾਲ ਹੀ ਪਰਵੇਂ ਇੱਲ ਦਾ ਨਾਂ ਕੋਕੋ ਨਾਂ ਜਾਣਦੇ ਹੋਣ।

## (ਕੁੰਡਲੀਆਂ)

ਚਾਹੇ ਮਣਿ ਨੂੰ ਮਗਰ ਦੇ ਮੁਖ ਤੇ ਲਏ ਉਖਾੜ ॥ ਤਰਕੇ ਹਥੀ ਦੋਇਤੇ, ਲਏ ਸਮੁੰਦਰ ਪਾਰ॥

ਲਏ ਸਮੁੰਦਰ ਪਾਰ, ਸਰਪ ਕ੍ਰੋਧੀ ਸਿਰ ਰਖੇ ॥ ਮੂਰਖ ਮਨ ਨ ਬਿਚਾਰ, ਕਰੇ ਉਪਦੇਸ਼ਹਿ ਲਖੋ॥

ਸਮਝੇ ਨਹੀਂ ਗੁਆਰ ਹੋਰ ਦੀ ਹੋਰ ਸੁਣਾਏ ॥ ਕਰੇ ਸੋਈ ਉਹ ਅੰਤ, ਗਲ ਨੂੰ ਜਿਸ ਨੂੰ ਉਹ ਚਾਹੇ॥

ਕਾਲੇ ਬਗੇ ਹੋਣ ਨਾ, ਮਣਾਂ ਸਬੂਣੀ ਘਾਲ ॥ ਨਿੰਮ ਮਧੁਰ ਨਹਿੰਨ ਹੋਂਵਦੀ, ਸਿੰਜੇ ਗੁੜ ਘੇ ਨਾਲ ॥

ਸਿੰਜੋ ਗੁੜ ਘੇ ਨਾਲ, ਯਤਨ ਭਾਵੇਂ ਅਤਿ ਕਰੀਏ ॥ ਮੂਰਖ ਹ੍ਰਿਦਯ ਨ ਗਿਆਨ, ਹੋਏ ਭਾਵੇਂ ਪਿਟ ਮਰੀਏ॥

ਘਟੇ ਵਧੇ ਨਾ ਰਤੀ, ਚਲਣ ਉਲਟੀ ਨਿਤ ਚਾਲੇ ॥ ਉਜਲ ਕਦੇ ਨਾ ਹੋਣ, ਰਹਿਣ ਕਾਲੇ ਦੇ ਕਾਲੇ ॥

ਕਮਲ ਨਾਰ ਦੀ ਤਾਰ ਤੇ, ਜਗ ਨੂੰ ਬੰਨਣ ਧਾਇ ॥ ਫੁਲ ਸਰੀਹਾਂ ਪਕੜ ਕੇ, ਹੀਰਾ ਬਿੰਨਣ ਜਾਇ ॥

ਹੀਰਾ ਬਿੰਨਣ ਜਾਇ ਕਰੋ ਕਿਤਨੀ ਚਤੁਰਾਈ ॥ ਖਲ ਨੂੰ ਦਸੋ ਗਿਆਨ ਤਜੇ ਨਾਹੀ ਨਿਠੁਰਾਈ॥

ਦੇਖੇ ਮੂਰਖ ਲੋਕ, ਹਠੀ ਬਾਦੀ ਅਤਿ ਚਬਲ ॥ ਸੁਣਨ ਕਿਸੇ ਦੀ ਨਾਂਹਿ, ਲਜ ਬਿਨ ਜਯੋਂ ਨੇ ਕਮਲ ॥

(ਵਿਦਿਆ ਰਤਨਾਕਰ)

## ਰਾਮ ਸ਼ਬਦ ਦੀ ਵਿਆਖਿਆ

ਸ੍ਰੀ ਰਾਮ ਨਾਮ ਕੇ ਅਖਰ ਤੀਨਾ॥ ਰਕਾਰ ਅਕਾਰ ਮਕਾਰ ਪ੍ਰਵੀਨਾ॥

ਰਕਾਰ ਅਗਨਿ ਤੁਲ ਪਾਤਕ ਨਾਸ਼ੇ॥ ਅਕਾਰ ਰਵਿ ਸਮ ਗਯਾਨ ਪ੍ਰਕਾਸ਼ੇ॥

ਮਕਾਰ ਚਾਂਦ ਸਮ ਸੀਤਲ ਕਰਹੀਂ॥ ਤੀਨ ਤਾਪ ਪਲ ਮੇਂ ਪਰਹਰਹੀ॥

ਗਣਪਤਿ ਪੂਜ ਹੂਆ ਇਸ ਕ੍ਰਿਪਾ॥ ਵਾਲਮੀਕਿ ਉਧਰਾ ਜਪ ਉਲਟਾ॥

ਪਾਰਬਤੀ ਸ਼ਿਵ ਕੀਆ ਬਖਾਨਾ॥ ਸਹਸਰ ਨਾਮ ਤੁਲ ਰਾਮ ਨਾਮਾ॥

ਰਾਮ ਨਾਮ ਕਾ ਬੜ ਪ੍ਰਤਾਪਾ ॥ ਭਵਸਾਗਰ ਉਤਰੇਂ ਸਬ ਪਾਪਾ॥

## ਨਾਮ ਦੇ ਬਰਾਬਰ ਕੋਈ ਵਸਤੂ ਨਹੀਂ

ਕੋਟਿ ਯਗ ਬ੍ਰਤ ਪੂਜਾ ਧਿਆਨਾ ॥ ਵੇਦ ਪਾਠ ਤਪ ਦਾਨ ਇਸਨਾਨਾ॥

ਕੋਟਿ ਜਾਪ ਧਰਮ ਬਹੁ ਨਾਨਾ ॥ ਸਭ ਫਲ ਨਹੀਂ ਤੁਲ ਹਰਿ ਨਾਮਾ ॥

ਦੋਹਾ : ਸਤਿਯੁਗ ਮੈਂ ਦਸ ਬਰਸ ਮੇਂ ਹਰੀ ਸਿਮਰਨ ਫਲ ਹੋਇ॥

ਤ੍ਰੇਤਾ ਮੇਂ ਇਕ ਬਰਸ ਮੇਂ ਸੋਈ ਪ੍ਰਾਪਤ ਹੋਇ॥ ਤ੍ਰੇਤਾ ਮੇਂ ਇਕ ਬਰਸ ਮੇਂ ਜੋ ਫਲ ਹੋਵੇ ਤੱਤ॥

ਦ੍ਵਾਪਰ ਮੇਂ ਇਕ ਮਾਸ ਮੇਂ ਸੋਈ ਪ੍ਰਾਪਤ ਸੱਤ॥ਦ੍ਵਾਪਰ ਮੇਂ ਇਕ ਮਾਸ ਮੇਂ ਜੋ ਫਲ ਰਾਮ ਜਪਾਤ ॥

ਕਲਿਯੁਗ ਮੇਂ ਇਕ ਦਿਵਸ ਮੇਂ ਸੋਈ ਰਾਮ ਫਲ ਤਾਤ॥

## ਨਾਮ ਮਹਾਤਮ

ਜਪ ਕਰਨਾ ਜੱਗਾਦਿ ਸੇ, ਦਸ ਗੁਣ ਹੈ ਅਧਿਕਾਯ॥ਸ਼ਬਦ ਬਿਨਾ ਜਪ ਕਰਨ ਜੋ, ਸ੍ਰੇਸ਼ਟ ਹੈ ਸੌ ਭਾਯ ॥

ਸ੍ਵਾਸੋਂ ਸੇ ਜੋ ਸਿਮਰਨਾ, ਸਹਸ੍ਰ ਗੁਣਾਂ ਹੈ ਮੀਤ॥ ਇਸ ਸੇ ਓਂ ਕਾ ਜਾਪ ਕਰੋ, ਸਰਧਾ ਕਰ ਨਿਤ ਨੀਤ॥

ਸੁਧ ਪਵਿਤ੍ਰ ਅਸਥਾਨ ਮੇਂ, ਬੈਠੇ ਜਾਇ ਏਕਾਂਤ ॥ ਕਾਮ ਕ੍ਰੋਧ ਵਸ ਇੰਦ੍ਰਯ, ਮਨ ਕੀ ਲਹੇ ਭ੍ਰਾਂਤ॥

ਜਾਪ ਕਰੇ ਓਂਕਾਰ ਕਾ ਦ੍ਵਾਦਸ ਸਹੱਸਰ ਬਾਰ ॥ ਏਕ ਬਰਸ ਕਰਤਾ ਰਹੇ, ਬਿਨਾਂ ਵਿਘਨ ਇਕ ਸਾਰ॥

ਪਾਪ ਔਰ ਮਹਾਂ ਪਾਪ ਭੀ, ਨਾਸ਼ ਹੋਇ ਤਤਕਾਲ ॥ਸਦਾ ਸ਼ਾਂਤ ਹਰਿ ਉਰ ਵਸੇ, ਪੂਰਨ ਪੁਰਖ ਕਮਾਲ ॥

## ਛੁਪੀਆਂ ਹੋਈਆਂ ਵਸਤੂਆਂ :

ਆਯੁਰ ਘ੍ਰਿਤੇ ਗੁੜੇ ਰੋਗੋ ਮਿਰਤੁਰਲੀਨੋ ਬਿਦਾਹਿਸ਼ੁ ਆਰੋਗਿਯੰ ਕਟੂ ਤਿਕਤੇਸ਼ੁ ਮਾਂਸ ਪਯ: ਸੁਚ ॥

ਅਰਥ : ਘੀ ਵਿਚ ਉਮਰ, ਗੁੜ ਵਿਚ ਰੋਗ, ਵਿਦਾਹੀ ਵਿਚ ਮੌਤ, ਕੌੜੇ ਤੇ ਚਰਪਰੇ ਪਦਾਰਥਾਂ ਵਿਚ ਅਰੋਗਤਾ, ਮਾਸ ਅਤੇ ਦੁਧ ਵਿਚ ਬਲ (ਲੀਨ) ਲੁਕਿਆ ਹੋਇਆ ਹੈ। ਵਿਦਾਹੀ ਨਾਮ ਵਸਤੂਆਂ ਦਾ ਹੈ।

ਵਿਦਿਆ :- ਵਿਦ ਧਾਤੂ ਤੋਂ ਵਯੁਤਪਤਿ ਅਰਥ ਜਾਨਣਾ, ਵਿਦਿਆ, ਜਾਣਨ ਦੀ ਕਿਰਿਆ।

ਵਯਾਕਰਣ :- ਸੰ: ਵਿ-ਆ-ਕ੍ਰਿ ਸੰਗਯਾ- ਜੁਦਾ ਕਰਨ ਦੀ ਕਿਰਿਆ, ਅਲੱਗ ਕਰਨਾਂ, ਨਿਖੇੜਨਾਂ, 2. ਧਾਤੂ ਅਤੇ ਸ਼ਬਦ ਦਾ ਗਿਆਨ ਕਰਾਉਣ ਵਾਲਾ ਸ਼ਾਸ਼ਤਰ, ਜਿਸ ਦੁਆਰਾ ਸ਼ਬਦਾਂ ਦੇ ਸ਼ੁਧ ਰੂਪ ਅਤੇ ਵਰਤੋਂ ਦੇ ਪ੍ਰਕਾਰ ਜਾਣੇ ਜਾਂਦੇ ਹਨ। ਅਰਬੀ ਵਿਚ ਇਸ ਨੂੰ ਸਰਫੋਨਹਵ ਕਹਿੰਦੇ ਹਨ, ਅੰਗਰੇਜ਼ੀ ਵਿਚ ਗ੍ਰਾਮਰ ਕਹਿੰਦੇ ਹਨ।

ਵਯਾਸ :- ਵਿਸਤਾਰ ਫੈਲਾਉ, ਬਿਆਸ ਪੂਜਾ ਹਾੜ ਸੁਦੀ 15 ਜੂਨ ਨੂੰ ਪੂਜਨ ਹੁੰਦਾ ਹੈ।

## (ਵਯਸਨ) 8 ਪ੍ਰਕਾਰ ਦਾ ਹੈ :-

ਸੰਗਯਾ- ਵਿਪੱਤਿ, ਮੁਸੀਬਤ। 2. ਗਿਰਾਉ, ਪਤਨ।

3. ਕਾਮ ਕ੍ਰੋਧ ਵਿਕਾਰਾਂ ਕਰਕੇ ਉਪਜਿਆ ਦੋਸ਼ 4. ਕਿਸੇ ਵਿਸ਼ਯ ਦੀ ਬਾਦੀ (ਆਦਤ) ਮਨੂ ਨੇ ਕਾਮ ਤੋਂ ਉਪਜੇ ਦਸ, ਕ੍ਰੋਧ ਤੋਂ ਉਪਜੇ ਅੱਠ ਵਯਸਨ ਲਿਖੇ ਹਨ :-

ਕਾਮਜ- ਸ਼ਿਕਾਰ, ਜੂਆ, ਦਿਨੇ ਸੌਣਾਂ, ਨਿੰਦਾ, ਇਸਤਰੀ ਮੈਥੁਨ, ਸ਼ਰਾਬ ਖੋਰੀ, ਨਾਚ, ਗਾਉਣਾਂ, ਵਜਾਉਣਾ ਅਤੇ ਆਵਾ ਗਰਦੀ।

ਕ੍ਰੋਧਜ :- ਚੁਗਲੀ, ਵਿਚਾਰ ਬਿਨਾਂ ਕੀਤਾ ਕੰਮ, ਛਲ, ਈਰਖਾ,(ਹਸਦ) ਕਿਸੇ ਦੇ ਗੁਣਾਂ ਵਿਚ ਦੋਸ਼ ਅਰੋਪਣਾਂ, ਚੋਰੀ, ਬਦਜ਼ਬਾਨੀ, ਮਾਰ ਕੁਟਾਈ, ਸੋਕ, ਦਿਲ ਦਾ ਲਗਾਉ ਜਿਵੇਂ ਉਸ ਨੂੰ ਲਿਖਣ ਪੜ੍ਹਣ ਦਾ ਵਯਸਨ ਹੈ। ਸੰ: ਵਯਸ਼ਨ, ਵਿਰੁਧ ਭੋਜਨ ਜਾਂ ਵਿਸ਼ੇ ਭੋਜਨ ਅਥਵਾ ਨਿਰਾਹਾਰ।

= ਦਸ ਕਾਮ ਸਮੁਤਥਾਨੀ ਤਥਾਸ਼ਟੌ ਕ੍ਰੋਧਜਾਨੀ ਚ ॥ਬਿਅੱਸਨਾਨੀ ਦੁਰੰਤਾਨਿ ਪ੍ਰਯਤਨੇਨ ਬਿਬਰਜੇਤ (ਮਨੂ)

= ਗਾਉਣਾਂ ਵਜਾਉਣਾਂ ਉਤਮ ਵਿੱਦਿਆ ਹੈ ਪਰ ਹੋਰ ਕੰਮ ਨੂੰ ਛੱਡ ਕੇ ਇਸੇ ਪਰਾਇਣ ਹੋਣਾਂ ਬਿਅਸਨ ਹੈ।

## ਓਅੰਕਾਰ ਦੀ ਮਹਿਮਾ

ਓਂ ਪਿਆਰਾ ਪ੍ਰਾਣ ਸੇ, ਦੁਖ ਕਾ ਨਾਸ਼ਨਹਾਰ ॥ ਸੁਖ ਸ੍ਰੂਪ ਸਬ ਜਗਤ ਕੇ, ਉਤਪੰਨ ਕਰਨੇਹਾਰ॥1॥

ਪੂਜਨੀਯ ਅਘਨਾਸ਼ ਦੇਵ ਕਾ ਹਮ ਕਰਤੇ ਧਯਾਨ ॥ ਜੋ ਹਮਰੀ ਬੁਧਿ ਕੋ, ਉੱਤਮ ਕਰਮ ਲਗਾਨ॥2॥

(ਗਾਯਤ੍ਰੀ ਛੰਦ)

## ਮਿਤ੍ਰ ਦਰੋਹ :- ਦੋਹਰਾ :

ਮਿਤ੍ਰ ਦਰੋਹ ਵਿਸ਼ਵਾਸ਼ ਹਤ ਹੋਇ ਬਾਲ ਨਰ ਨਾਰਿ ॥ ਲਏ ਨਾ ਸੋਭਾ ਜਗਤ ਵਿਚ ਵਡਿ ਪਾਪੀ ਬੁਰਿਆਰ ॥

(ਮਿਡਲ ਕੋਰਸ ਹਿਸਾ 3)

ਮਿਤਰਾਂ ਨਾਲ ਕਰੇਂਦੇ ਠੱਗੀਆਂ ਥੀਦੇ ਜਨਮ ਕਸਾਈ,

1. ਲਖਮੀ ਤਹਾਂ ਰਹੈ ਨਹੀਂ, ਜਹਾਂ ਜੂਪ ਕੋ ਵਾਸ।

2. ਪਾਦਪ ਤਹਾਂ ਉਪਜੈ ਨਹੀਂ, ਜਹਾਂ ਅਗਨਿ ਪਰਕਾਸ॥3॥

1. ਪਾਪ ਬ੍ਰਿਧਿ ਤੇ ਬ੍ਰਿਧਿ ਧਨ, ਧਨ ਬ੍ਰਿਧਿ ਤੇ ਬ੍ਰਿਧ ਪਾਪ।

2. ਖੋਏ ਜੂਪ ਮੈਂ ਧਰਮ ਬਿਨੁ, ਉਭੈ ਲੋਕ ਸੰਤਾਪ॥4॥ (ਸਾਰਕੁਤਾਵਲੀ)

## ਵਾਹਿਗੁਰੂ ਸ਼ਬਦ ਦੇ 17 ਅਰਥ

ਜੋ ਅਸਚਰਜ ਰੂਪ ਹੋ ਕੇ ਦੁਨੀਆਂ ਵਿਚ ਵਿਆਪਕ ਹੋ ਰਿਹਾ ਹੋਵੇ ਤੇ ਜੀਵਾਂ ਦੇ ਹਿਰਦੇ ਵਿਚੋਂ ਅਗਿਆਨ ਆਦਿਕ ਦੂਰ ਕਰਕੇ ਗਿਆਨ ਰੁਪੀ ਚਾਨਣਾਂ ਕਰੇ ਅਥਵਾ ਪ੍ਰਕਾਸ਼ ਕਰ ਦੇਵੇ ਸੋ ਕਹੀਏ ਵਾਹਿਗੁਰੁ ਨਿਰੰਕਾਰ ਪਰੀਪੂਰਨ ਪ੍ਰਮਾਤਮਾ ਦਾ ਨਾਮ ਵਾਹਿਗੁਰੂ ਹੈ।

1. ਗੋ ਨਾਮ ਸ੍ਰਿਸਟੀ ਦਾ ਹੈ ਤੇ ਰੂਪ ਨਾਮ ਪਾਲਣਾਂ ਕਰਨ ਵਾਲੇ ਦਾ ਹੈ ਜੋ ਅਸਚਰਜ ਰੂਪ ਹੋ ਕੇ ਸ੍ਰਿਸਟੀ ਦੀ ਪਾਲਣਾਂ ਕਰ ਰਿਹਾ ਹੋਵੇ ਸੋ ਕਹੀਏ ਵਾਹਿਗੁਰੂ।

2. ਈਸ਼ਵਰ ਦਾ ਅਕ੍ਰਿਤਮ ਤੇ ਕ੍ਰਿਤਮ ਨਾਮ ਦੋਨੋ ਵਾਹਿਗੁਰੂ ਸਬਦ ਦਾ ਅਰਥ ਹਨ। ਵ = ਵਾਸਦੇਵ, ਹ = ਹਰੀ, ਗ = ਗੋਬਿੰਦ, ਰ = ਰਾਮ, ਚੌਹਾਂ ਜੁਗਾਂ ਦਾ ਇਕੱਠਾ ਜਾਪ (ਵਾਹਿਗੁਰੂ ਸਬਦ) ਸਤਿਗੁਰਾਂ ਨੇ ਬਣਾ ਦਿੱਤਾ ਹੈ। ਵਾਸ ਕਹੀਏ ਜੋ ਸਰਬ ਮੈਂ ਨਿਵਾਸ ਕਰਨੇ ਵਾਲਾ ਹੋਵੇ ਅਤੇ ਜੋਤੀ ਸਰੂਪ ਹੋਵੇ ਅਥਵਾ ਬਿਆਪਕ, ਈਸ਼ਰ ਦੇਵ ਕਾ ਅਰਥ ਹੈ ਜੋਤੀ ਸਰੂਪ ਜਿਸ ਦੇ ਚਾਨਣ ਨਾਲ ਸਭਨਾਂ ਜੀਵਾਂ ਵਿਚ ਚਾਨਣ ਹੋਵੇ। ਐਸਾ ਪ੍ਰਕਾਸ਼ ਕਰਨ ਵਾਲਾ ਅਰਥ ਹੈ। ਹਰਿ ਪਦ ਦਾ ਅਰਥ ਭਗਤੋਂ ਕੇ ਪਾਪ ਨਾਸ ਕਰਨੇ ਵਾਲਾ ਅਰ ਮੁਕਤੀ ਕੀ ਇੱਛਾ ਵਾਲਿਓਂ ਕਾ ਅਗਿਆਨ ਹਰਨੇ ਵਾਲਾ ਅਰਥ ਹੈ। ਗੋਬਿੰਦ ਦਾ ਅਰਥ ਗੁਰ ਕੀ ਬਾਣੀ ਰੂਪ ਉਪਦੇਸ਼ ਸੇ ਜਿਸ ਦਾ ਬਿੰਦ (ਲਾਭ) ਹੋਵੇ ਸਿੱਖਾਂ ਕੋ ਸੋ ਕਹੀਏ ਗੋਬਿੰਦ। ਹੋਰ ਗੋ ਨਾਮ ਧਰਤੀ ਦਾ ਹੈ ਜੋ ਧਰਤੀ ਆਦਿਕ ਸਭ ਜਗਾਂ ਵਿਚ ਸਤ ਰੂਪ ਹੋਵੇ ਸੋ ਕਹੀਏ ਗੋਬਿੰਦ। ਰਾਮ ਦਾ ਅਰਥ ਹੈ ਜਿਸ ਮੇਂ ਯੋਗੀ ਜਨ ਰਮਣ ਕਰੇ ਸੋ ਕਹੀਏ ਹੈ ਰਾਮ ਸਭ ਮੈਂ ਜੋ ਰਮ (ਵਯਾਪਕ) ਹੋ ਰਿਹਾ ਹੋਵੇ ਸੋ ਕਹੀਏ ਰਾਮ।

## ਰਾਮ ਜਨਾਂ ਰਮੰਤੀ ਸਾ ਰਾਮਾ

ਕਿਉਂਕਿ ਵਿਆਕਰਣ ਦੀ ਰੀਤੀ ਅਨੁਸਾਰ ਰਮਣ ਦਾ ਅਰਥ ਫੈਲਣਾਂ ਨਹੀਂ ਹੈ, ਕਰੀੜਾ ਮਾਤਰ ਅਰਥ ਹੈ ਸੋ ਅਰਥ ਪੂਰਾ ਬਣਦਾ ਹੈ, ਕਿਉਂਕਿ ਯੋਗੀ ਜਨ ਉਸ ਮੇਂ ਧਯਾਨਾਦਿਕ ਕਰੀੜਾ ਰੂਪ ਰਮਣ ਕਰੇ ਹੈ ਚਿਤ ਕੋ ਸਭ ਤਰਫੋਂ ਸੇ ਰੋਕ ਕਰ ਪ੍ਰਮੇਸ਼ਰ ਮੇਂ ਲਗਾਵਨੇ ਵਾਲਿਆਂ ਕਾ ਨਾਮ ਯੋਗੀ ਹੈ, ਕੰਨ ਪਾਟਿਓਂ ਕਾ ਨਾਮ ਯੋਗੀ ਨਹੀਂ ਹੈ, ਸੋ ਇਨ ਚਾਰੋਂ ਨਾਮੋਂ ਕੋ ਮਿਲਾ ਕੇ ਇਹ ਅਰਥ ਨਿਕਲੇ ਹੈਂ ਜੋ ਸਰਬ ਬਿਆਪੀ ਹੈ ਜੋਤੀ ਸਵਰੂਪ ਹੈ ਸਰਬ ਪਾਪੋਂ ਅਤੇ ਅਗਿਆਨ ਕੇ ਹਰਨੇ ਵਾਲਾ ਹੈ, ਗੁਰ ਕੇ ਉਪਦੇਸ਼ ਸੇ ਮਿਲੇ ਹੈਂ, ਯੋਗੀ ਜਨ ਜਿਸ ਮੇਂ ਚਿਤ ਜੋੜ ਕਰ ਰਮਣ ਕਰਤੇ ਹੈਂ ਐਸਾ ਸਤਿ ਚਿਤ ਅਨੰਦ ਸਵਰੂਪ ਸਰਬ ਕੀ ਰਖਿਆ ਕਰਨੇ ਵਾਲਾ ਪਾਰਬ੍ਰਹਮ ਵਾਹਿਗੁਰੂ ਹੈ ਇਹ ਵਾਹਿਗੁਰੂ ਸ਼ਬਦ ਦਾ ਦੂਜਾ ਅਰਥ ਹੈ ਅਥਵਾ ਅਪਣੇ ਅਪਣੇ ਭਗਤੋ ਕੋ ਬਾਂਛਿਤ ਫਲ ਦੇਣੇ ਵਾਲੇ ਬ੍ਰਹਮਾਦਿਕ ਦੇਵਨ ਕਾ ਨਾਮ ਵਾਹ ਹੈ ਤਿਨ ਵਾਹੋਂ ਕਾ ਕਹੀਏ ਬ੍ਰਹਮਾਦਿਕ ਦੇਵਕ ਕਾ ਜੋ ਹੋਵੇ ਗੁਰ ਨਾਮ ਹਿਤ ਕਾ ਉਪਦੇਸ਼ ਕਰਨੇ ਵਾਲਾ ਸੋ ਕਹਾਵੇ ਵਾਹਿਗੁਰੂ, ਬ੍ਰਹਮਾਦਿਕ ਦੇਵਨ ਕੋ ਪ੍ਰਮੇਸ਼ਰ ਨੇ ਉਪਦੇਸ਼ ਦਿੱਤਾ ਹੈ, ਯਹਿ ਵੇਦ ਮੇਂ ਸਪੱਸ਼ਟ ਲਿਖਿਆ ਹੈ ਜਿਸ ਨੇ ਬ੍ਰਹਮਾ ਕੋ ਉਤਪਨ ਕੀਆ ਹੈ ਜਿਸ ਨੇ ਬ੍ਰਹਮੇ ਕੋ ਵੇਦ ਪੜ੍ਹਾਏ ਹੈਂ ਅਰ ਭਾਗਵਤ ਕੇ ਪਹਿਲੇ ਸਲੋਕ ਵਿਚ ਲਿਖਿਆ ਹੈ ਕਿ ਆਪਨੇ ਚਿਤ ਸੇ ਜਿਸ ਨੇ ਬ੍ਰਹਮਾ ਕੋ ਉਤਪਨ ਕੀਆ ਹੈ ਜਿਸ ਨੇ ਬ੍ਰਹਮੇ ਕੋ ਵੇਦ ਪੜ੍ਹਾਏ ਹੈਂ ਅਰ ਭਾਗਵਤ ਕੇ ਪਹਿਲੇ ਸਲੋਕ ਵਿਚ ਲਿਖਿਆ ਹੈ ਕਿ ਆਪਨੇ ਚਿਤ ਸੇ ਜਿਸ ਨੇ ਬ੍ਰਹਮਾ ਕੋ ਵੇਦ ਕਾ ਹਿਤ ਹੇਤ ਬਿਸਤਾਰ ਕੀਆ ਹੈ ਯਾਂਤੇ ਸਿਧ ਹੋਇਆ ਵਾਹ ਜੋ ਬ੍ਰਹਮਾਦਿਕ ਦੇਵਤਾ ਹੈ ਤਿਨ ਕੋ ਉਪਦੇਸ਼ ਕਰਨੇ ਵਾਲੇ ਪ੍ਰਮੇਸ਼ਰ ਕਾ ਨਾਮ ਵਾਹਿਗੁਰੂ ਹੈ ਇਹ ਭੀ ਵਾਹਿਗੁਰੂ ਸਬਦ ਦਾ ਦੂਜਾ ਅਰਥ ਹੈ।

3. ਅਥਵਾ :- ਜਿਸ ਕੋ ਵਾਹੀਐ, ਜਿਸ ਪੈ ਸਵਾਰ ਹੋਈਐ ਤਿਸ ਸਵਾਰੀ ਕਾ ਨਾਮ ਵਾਹ ਹੈ, ਵਾਹ ਨਾਮ ਚੜ੍ਹਨ ਵਾਲੀ ਚੀਜ ਕਾ ਹੈ। ਗੋ ਨਾਮ ਬੈਲ ਕਾ ਸੋ ਕਹਾਵੇ ਵਾਹਗੁ, ਵਾਹਗੁ ਨਾਮ ਮਹਾਂਦੇਵ ਕਾ ਹੈ ਤਿਸ ਵਾਹਗੁ, ਨਾਮ ਮਹਾਦੇਵ ਕੋ ਰੁ ਨਾਮ ਪ੍ਰਕਾਸ਼ ਭਾਵ ਸਰਬ ਕਾ ਗਿਆਨ ਜਿਸ ਸੇ ਹੋਵੇ, ਸੋ ਕਹਾਵੇ ਵਾਹਿਗੁਰੂ, ਇਹ ਤੀਸਰਾ ਅਰਥ ਹੈ।

4. ਅਥਵਾ :- ਅਸਚਰਜ ਰੂਪ ਕੰਮ ਕਰਨੇ ਵਾਲੇ ਪੁਰਸ਼ ਕਾ ਅਸਚਰਜ ਰੂਪ ਬੁਧਿ ਬਲ ਦੇਖ ਕਰ ਵਾਹ ਵਾਹ ਕਹਿੰਦੇ ਹਨ ਯਾਂਤੇ ਲੋਕ ਮੇਂ ਵਾਹ ਸ਼ਬਦ ਅਦਭੁਤ ਵਾਚਕ ਹੈ ਅਜਹਿਤ ਲਖਛਣਾਂ ਮੇਂ ਅਧਿਭੁਤ ਕੰਮ ਕਰਨੇ ਵਾਲੇ ਦਾ ਨਾਮ ਵੀ ਵਾਹ ਹੈ ਵਾਹ ਪਦ ਦਾ ਅਰਥ ਗੁਰ ਪਦ ਕੇ ਅਰਥ ਮੇਂ ਵਿਸ਼ੇਸਣ ਰੂਪ ਹੈ ਯਾਂਤੇ ਅਸਚਰਜ ਰੂਪ ਕਾਰਜੋਂ ਕੇ ਪੈਦਾ ਕਰਨੇ ਯੋਗ ਅਦਭੁਤ ਸ਼ਕਤੀ ਵਾਲਾ ਹੋਵੇ ਗੁਰ ਸੋ ਕਹਾਵੇ, ਵਾਹਿਗੁਰ

ਅਧਿਭੁਤ ਕਾਰਜ ਆਤਮ ਗਿਆਨ ਹੈ, ਕਾਹੇ ਤੇ ਆਤਮ ਗਿਆਨ ਆਪ ਮਾਇਆ ਕਾ ਕਾਰਜ ਅਰ ਮਾਇਆ ਤੇ ਅਤੀਤ ਸ੍ਰੂਪ ਕੋ ਵਿਖਯ ਕਰੇ ਹੈਂ ਯਹੀ ਤਿਸ ਵਿਚ ਅਦਭੁਤਤਾ ਹੈ, ਐਸੇ ਕਾਰਜ ਕੋ ਪੈਦਾ ਕਰਨੇ ਵਾਲੀ ਅਸਚਰਜ ਰੂਪ ਸ਼ਕਤੀ ਗੁਰ ਮੇਂ ਹੀ ਹੈ, ਹੋਰ ਕਿਸੇ ਵਿਚ ਨਹੀਂ, ਇਹੋ ਹੀ ਗੁਰੂ ਜੀ ਕੇ ਬਲ ਵਿਚ ਅਰ ਐਸੇ ਬਲ ਵਾਲੇ ਗੁਰੂ ਵਿਚ ਅਦਭੁਤ ਪਨਾਂ ਹੈ ਯਾਂਤੇ ਯਥਾਰਥ ਕਹਿਆ ਅਸਚਰਜ ਰੂਪ ਕਾਰਜ ਕੋ ਪੈਦਾ ਕਰਨੇ ਯੋਗ ਅਦਭੁਤ ਸ਼ਕਤੀ ਵਾਲਾ ਜੋ ਹੋਵੇ ਗੁਰੂ ਸੋ ਕਹਾਵੇ ਵਾਹਿਗੁਰੂ, ਯਹਿ ਗੁਰੂ ਕੀ ਪ੍ਰਸੰਸਾ ਪਰ ਵਾਹਿਗੁਰੂ ਸ਼ਬਦ ਕਾ ਚੌਥਾ ਅਰਥ ਹੈ।

5. ਅਥਵਾ ਵਾ ਪਦਿ ਕਾ ਅਰਥ ਅਸਚਰਜ ਹੈ (ਹ) ਕਾ ਸਫੁਟ ਹੈ, ਯਾਂਤੇ ਜੋ ਸ੍ਰੀ ਗੁਰੂ ਮੈਂ ਪਿਛਲੇ ਅਰਥ ਵਿਚ ਕਹਿਆ, ਅਦਭੁਤ ਕਾਰਜ ਕੋ ਪੈਦਾ ਕਰਨੇ ਕੀ ਅਦਭੁਤ ਸ਼ਕਤੀ ਰੂਪ ਅਸਚਰਜ ਹੈ, ਸੋ ਉਤਮ ਅਧਿਕਾਰੀਆਂ ਨੇ ਪ੍ਰਸਿਧ ਦੇਖਿਆ ਹੈ ਯਾਂਤੇ ਪ੍ਰਸਿਧ ਅਸਚਰਜ ਵਾਲਾ ਜੋ ਹੋਵੇ ਗੁਰ ਸੋ ਕਹਾਵੇ, ਵਾਹਿਗੁਰੂ ਯਹੀ ਗੁਰੂ ਕੀ ਉਸਤਤਿ ਪਰ ਵਾਹਿਗੁਰੂ ਸ਼ਬਦ ਦਾ ਪੰਜਵਾ ਅਰਥ ਹੈ।

6. ਅਥਵਾ ਵ ਸ਼ਬਦ ਦਾ ਅਰਥ ਕੋਸ਼ ਵਿਚ ਉਪਮਾਂ ਅਤੇ ਵਿਕਲਪ ਹੈ ਹ ਸ਼ਬਦ ਦਾ ਅਰਥ ਅਦਿਭੁਤਤਾ ਹੈ ਯਾਂਤੇ ਗੁਰ ਮੇਂ ਕਹੀ ਜੋ ਅਦਭੁਤ ਕਾਰਜ ਕੋ ਪੈਦਾ ਕਰਨੇ ਕੀ ਅਦਿਭੁਤ ਸ਼ਕਤੀ ਸੇ ਵਿਕਲਪ ਕਰਕੇ ਗੁਰ ਮੈਂ ਹੋਵੈ ਹੈ ਕਾਹੇ ਤੇ ਨਿਸ਼ਕਾਮ ਕਰਮ ਕਰਨ ਵਾਲੇ ਅਧਿਕਾਰੀ ਪੁਰਖਾਂ ਵਿਚ ਗਯਾਨ ਰੂਪ ਚਮਤਕਾਰ ਕੋ ਪੈਦਾ ਕਰਨੇ ਵਾਲੀ ਸ਼ਕਤੀ ਦੇਖੀ ਹੈ, ਮੰਦ ਮਤਿ ਵਾਲੇ ਵਿਸ਼ਈ ਪੁਰਖਾਂ ਵਿਚ ਨਹੀਂ ਦੇਖੀ ਯਾਂਤੇ ਵਿਕਲਪ ਕਰ ਤੈਸੀ ਸ਼ਕਤੀ ਵਾਲਾ ਜੋ ਹੋਵੇ ਸੋ ਕਹਾਵੇ ਵਾਹਿਗੁਰੂ। ਇਹ ਅਧਿਕਾਰੀਯੋਂ ਵਿਖੇ ਗੁਰੂ ਕੀ ਸ਼ਕਤੀ ਕੋ ਪ੍ਰਗਟ ਕਰਨੇ ਵਾਲਾ ਵਾਹਿਗੁਰੂ ਸ਼ਬਦ ਕਾ ਛੇਵਾਂ ਅਰਥ ਹੈ।

7. ਅਥਵਾ ਵਯਾਕਰਣ ਦੀ ਰੀਤ ਸੇ ਗੰਧ ਕੋ ਗ੍ਰਹਣ ਕਰਨ ਵਾਲੇ ਘ੍ਰਾਣ ਇੰਦ੍ਰਯ ਕਾ ਨਾਮ ਵਾ ਹੈ ਯਹਿ ਘ੍ਰਾਣ ਔਰ ਇੰਦ੍ਰੀਯੋਂ ਕੇ ਗ੍ਰਹਿਣ ਸੇ ਨਿਸ਼ਾਨੀ ਹੈ ਯਾਂਤੇ ਸਭੀ ਗਯਾਨ ਇੰਦ੍ਰੀਯ ਵ ਸ਼ਬਦ ਸੇ ਜਾਨ ਲੈਨੇ (ਹ) ਸ਼ਬਦ ਦਾ ਅਰਥ ਵਯਾਕਰਣ ਕੀ ਰੀਤ ਸੇ ਤਯਾਗ ਹੈ, ਯਾਂਤੇ ਸੰਪੂਰਨ ਗਯਾਨ ਇੰਦ੍ਰੀਯਾਂ ਕੇ ਵਿਖਯ ਭਾਗ ਕੋ ਜੋ ਤਿਆਗੇ ਪਰਵ ਇਹ ਕਿ ਤਿਨਕਾ ਵਿਖਯ ਨਾ ਹੋਵੇ ਐਸਾ ਜੋ ਪ੍ਰਮਾਤਮਾ ਗੁਰ ਸੋ ਕਹਾਵੇ ਵਾਹਿਗੁਰੂ ਯਹਿ ਇੰਦ੍ਰਯਾਦਿਕੋਂ ਕੇ ਅਗੋਚਰ ਸਰੂਪ ਕਾ ਬੋਧਕ ਵਾਹਿਗੁਰੂ ਸ਼ਬਦ ਦਾ ਸੱਤਵਾਂ ਅਰਥ ਹੈ।

8. ਅਥਵਾ: - ਵਯਾਕਰਣ ਸੇ ਵਹ ਸ਼ਬਦ ਦਾ ਅਰਥ ਪ੍ਰਾਪਤ ਹੋਣਾ ਹੈ, ਯਾਂਤੇ ਜੋ ਕਰਮੋਂ ਸੇ ਵਸ ਹੋਕਰ ਸਵਰਗ ਨਰਕ ਆਦਿਕ ਲੋਕੋਂ ਮੇ ਪ੍ਰਾਪਤ ਹੋਵੇ ਤਿਨ ਜੀਵੋਂ ਕਾ ਨਾਮ ਵਾਹ ਹੈ ਗੁਰ ਨਾਮ ਵੇਦਾਦਿ ਰੂਪ ਹਿਤ ਕਾ ਉਪਦੇਸ਼ ਕਰਨੇ ਵਾਲੇ ਈਸ਼ਵਰ ਕਾ ਹੈ। ਵਾਹਿਗੁਰੂ ਸ਼ਬਦ ਮੇਂ ਤਤ੍ਵਮਸੀ ਆਦਿਕ ਵਾਕਨ ਕੇ ਸਮਾਨ ਵਾਹ ਹੀ ਹੋਵੇ ਸੋ ਗੁਰ ਕਹੀਏ ਵਾਹਿਗੁਰੂ ਐਸਾ ਅਭੇਦ ਪ੍ਰਤੀਤ ਹੋਵੈ ਹੈ ਸੋ ਸਰਬਗਯਤਾ ਅਲਪਗਯਤਾ ਆਦਿਕ ਧਰਮੋਂ ਕੇ ਵਿਰੋਧ ਵਾਲੇ ਜੀਵ ਈਸ਼ਵਰ ਕਾ ਜਲ ਅਗਨੀ ਵਤ ਬਨੇ ਨਹੀਂ ਯਾਂਤੇ ਮਹਾਂ ਵਾਕਨ ਕੇ ਸਮਾਨ, ਏਥੇ ਭੀ ਲਖਣਾ ਕਰਕੇ ਜੋ ਅਖੰਡ ਆਦ੍ਵਿਤੀ ਸਵਰੂਪ ਪ੍ਰਮਾਤਮਾ ਹੈ ਸੋ ਵਾਹਿਗੁਰੂ ਸ਼ਬਦ ਦਾ ਅਰਥ ਹੈ। ਇਹ ਅਠਵਾਂ ਅਭੇਦ ਪ੍ਰਤਿਪਾਦਕ ਅਰਥ ਹੈ।

9. ਅਥਵਾ ਵਾਮਨ - ਹਰਿ-ਗੁਰ-ਰੁਦ੍ਰ ਇਨ ਨਾਮੋਂ ਕੇ ਆਦਿ ਕਾ ਏਕ ਏਕ ਅਖਰ ਲੇਕਰ ਸ੍ਰੀ ਗੁਰੂ ਜੀ ਨੇ ਅਨੇਕ ਨਾਮੋਂ ਕੇ ਜਾਪ ਤੁਲ ਮਹਾਤਮ ਵਾਲਾ ਵਾਹਿਗੁਰੂ ਕਹਿਆ ਹੈ ਯਾਂਤੇ ਜਿਨ ਨਾਮੋਂ ਮੇ ਯਹਿ ਬਨਾਇਆ ਹੈ ਉਨ ਨਾਮੋਂ ਕੇ ਅਰਥੋਂ ਵਾਲਾ ਅਰ ਮਹਾਤਮ ਵਾਲਾ ਯਹ ਏਕ ਨਾਮ ਹੈ ਯਹਿ ਅਨੇਕ ਨਾਮੋਂ ਕੇ ਤੁਲਯ ਵਾਹਿਗੁਰੂ ਸ਼ਬਦ ਦਾ ਨੌਵਾਂ ਅਰਥ ਹੈ ਗੁਰ ਨਾਮ ਖੜਾਨਨ ਹੈ।

10. ਅਥਵਾ ਮੰਤਰ, ਸ਼ਾਸਤਰ ਕੇ ਕੋਸ਼ੋਂ ਕੇ ਅਨੁਸਾਰ (ਵ) ਬ੍ਰਹਮਾ ਕਾ ਵਾਚਕ ਹੈ, ਵਵੇ ਕਾ ਕੰਨਾ ਅਕਾਰ ਵਿਸ਼ਨੂੰ ਕਾ ਵਾਚਕ ਹੈ (ਹ) ਪਦ ਸ਼ਿਵ ਕਾ ਵਾਚਕ ਹੈ, ਵਵੇ ਕਾ ਕੰਨਾ ਅਕਾਰ ਵਿਸ਼ਨੂੰ ਕਾ ਵਾਚਕ ਹੈ, ਯਾਂਤੇ

ਜੋ ਪ੍ਰਮੇਸ਼ਰ ਸੰਸਾਰ ਕੀ ਰਚਨਾਂ ਹੇਤ ਰਜੋ ਗੁਣ ਸੰਯੁਕਤ ਹੋਇਆ ਬ੍ਰਹਮ ਰੂਪ ਹੈ, ਪੁਨਾ ਜੋ ਪ੍ਰਮੇਸ਼੍ਵਰ ਤਿਸ ਕੀ ਰੱਖਿਆ ਹੇਤ ਸਤੋ ਗੁਣਾਂ ਸੰਜੁਕਤ ਹੋਇਆ, ਵਿਸ਼ਨੂੰ ਰੂਪ ਹੈ ਪੁਨਾ ਜੇ ਪ੍ਰਮੇਸ਼ਰ ਜਗਤ ਕੇ ਪ੍ਰਲਯ ਕਰਨੇ ਹੇਤ ਤਮੋ ਗੁਣ ਸੰਯੁਕਤ ਹੋਯਾ ਰੁਦ੍ਰ ਰੂਪ ਹੈ, ਵਹੀ ਜਗਤ ਕੇ ਜਨਮਾਦਿਕ ਕਰਨੇ ਵਾਲਾ ਵਾਹ ਹੈ, ਜਿਸ ਵਾਹੁ ਕਾ ਅਨੇਕ ਸਥਾਨੋਂ ਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਬਹੁਤ ਵਰਨਣ ਹੈ ਵਾਹ ਹੀ ਹੋਵੇ ਜੋ ਗੁਰ ਕਹਾਵੇ ਵਾਹਿਗੁਰੂ। ਸੋ ਉਹ ਬਿਅੰਤ ਐਸੇ ਕੌਤਕ ਕਰਨ ਵਾਲਾ ਈਸ਼ਵਰ ਗੁਰੂ ਜੀ ਦਾ ਗੁਰੂ ਹੈ ਜੇਹੜੇ ਅਨਜਾਣ ਪੁਰਸ਼ਾਂ ਪਾਸ ਉਨ੍ਹਾਂ ਨੂੰ ਕਹਿੰਦੇ ਹਨ ਉਹ ਆਪ ਅਗਿਆਤ ਹਨ ਐਸੇ ਅਨਜਾਨੇ ਸੇ ਸੁਣ ਕੇ ਅਨਜਾਨੋਂ ਕੋ ਮਦ ਭਰਮ ਰਹੇ। ਇਸ ਵਾਸਤੇ ਗੁਰੂ ਜੀ ਕਾ ਗੁਰੂ ਭੀ ਵਾਹਿਗੁਰੂ ਮੰਤ੍ਰ ਸੇ ਜਗਤ ਕੀ ਉਤਪਤੀ,ਇਸਥਿਤੀ, ਸੰਹਾਰ, ਕਰਤਾ ਵਾਹ ਸਪੱਸ਼ਟ ਕੀਤਾ। ਇਹ ਈਸ਼ਵਰ ਕੋ ਗੁਰ ਕਾ ਗੁਰ ਬੋਧਕ ਦਸਵਾਂ ਅਰਥ ਹੈ।

11. ਅਥਵਾ ਉਪਾਸ਼ਕੋਂ ਕੀ ਭਾਵਨਾ ਕੇ ਅਨੁਸਾਰ ਬਿਸ਼ਨ ਭਗਵਾਨ ਵਡ ਦੁਰਗਾ, ਗਣੇਸ਼, ਸੂਰਜ, ਮਹਾਂਦੇਵ ਇਹ ਭੀ ਵਾਹਿਗੁਰੂ ਦੇ ਅਰਥ ਹਨ, ਸੋ ਇਸ ਪ੍ਰਕਾਰ ਹਨ ਓ ਨਾਮ ਸਰਬ ਗੁਣ ਕਰਤਾ ਬ੍ਰਹਮ ਕਾ ਹੈ ਤਿਸ ਕੋ ਸਰਬ ਜਗਤ ਕਾ ਉਪਾਦਾਨ ਰੂਪ ਕਰ ਵਾਹ ਨਾਮ ਜੋ ਬਿਆਪੇ ਪ੍ਰਧਾਨ ਸੋ ਕਹਾਵੇ ਵਾਹ ਜਿਸ ਕੋ ਸਾਂਖ ਸ਼ਾਸਤ੍ਰ ਵਾਲੇ ਪ੍ਰਧਾਨ ਕਹਿੰਦੇ ਹਨ, ਵੇਦਾਂਤੀ ਅਗਿਆਨ ਕਹਿੰਦੇ ਹਨ ਵਹੀ ਸਰਬ ਜਗਤ ਕਾ ਆਦਿ ਕਾਰਣ ਮਾਯਾ ਸ਼ਕਤੀ ਸਰਬ ਜਗਤ ਕਾ ਪ੍ਰਣਾਮੀ ਉਪਾਦਾਨ ਹੋ ਕਰ ਬ੍ਰਹਮ ਮੈ ਬਿਵਰਤੀ ਉਪਾਦਾਨਤਾ ਸਿਧ ਕਰਨੇ ਹੇਤ ਵਯਾਪੀ ਹੋਈ ਆਦਿ ਦੁਰਗਾ, ਵਾਹ ਪਦ ਦਾ ਅਰਥ ਹੈ ਵਾਹ ਹੀ ਹੋਵੇ ਜੋ ਗੁਰ ਕਹਾਵੇ, ਵਾਹਿਗੁਰੂ ਇਹ ਦੇਵੀ ਪਖ ਮੇਂ ਵਾਹਿਗੁਰੂ ਪਦ ਦਾ ਅਰਥ ਹੈ।

12. ਅਥਵਾ :- ਓ ਨਾਮ ਮਹਾਦੇਵ ਕੋ ਰਿਧੀ ਸਿਧੀ ਆਦਿਕੋਂ ਕੇ ਲਾਭ ਹਿਤ ਆਹ ਨਾਮ ਪ੍ਰਾਪਤ ਹੋਵੇ ਜੋ ਗਣੇਸ਼ ਸੋ ਕਹੀਏ ਵਾਹ ਵੁਹ ਵਾਹ ਹੀ ਜੋ ਹੋਵੇ ਗੁਰ ਸੋ ਕਹਾਵੇ ਵਾਹਿਗੁਰੂ ਇਹ ਗਣੇਸ਼ ਪਖ ਵਿਚ ਬਾਰਵਾਂ ਅਰਥ ਹੈ।

13. ਅਥਵਾ :- (ਵੰ) ਨਾਮ ਜਲ ਕਾ ਹੈ ਤਿਸ ਕੋ ਵਰਖਾ ਕੇ ਸਮੇਂ ਵਿਖੇ ਆ ਨਾਮ ਸਰਦ ਓਰ ਸੇ ਹ ਨਾਮ ਤਿਆਗੇ ਅਪਣੀ ਕਿਰਨੋਂ ਸੇ ਸੂਰਜ ਕਹਾਵੇ ਵਾਹ, ਵੁਹ ਧਰਮ ਕਾ ਸਾਖੀ ਸਰਬ ਜਗਤ ਕਾ ਅੰਧਕਾਰ ਦੂਰ ਕਰਨ ਵਾਲਾ ਵਾਹ ਹੀ ਹੋਵੇ ਜੋ ਗੁਰ ਕਹਾਵੇ ਵਾਹਿਗੁਰੂ ਇਹ ਸੂਰਜ ਪਖ ਵਿਚ ਤੇਰਵਾਂ ਅਰਥ ਹੈ।

14. ਅਥਵਾ :- ਉਂ ਨਾਮ ਮਹਾਂਦੇਵ ਕਾ ਹੈ ਆਹ ਨਾਮ ਸਰਬ ਓਰ ਤੇ ਬਯਾਪਕ ਬਿਸ਼ਨੂੰ ਕਾ ਹੈ ਉੜੇ ਕੋ ਵਾਵਾ ਹੋਕਰ ਆਹ ਮੈਂ ਮਿਲਕੇ ਵਾਹ ਬਨੇ ਹੈ ਸੋ ਵਾਹ ਸ਼ਬਦ ਕਾ ਅਰਥ ਸ਼ਿਵ ਬਿਸ਼ਨ ਦੋਵੇਂ ਹੈਨ ਯਾਂਤੇ ਸ਼ਿਵ ਵਿਸ਼ਨ ਸਰੂਪ ਜੋ ਹੋਵੇ ਗੁਰ ਸੋ ਕਹਾਵੇ ਵਾਹਿਗੁਰੂ ਇਹ ਸ਼ਿਵ ਔਰ ਬਿਸ਼ਨ ਪਖ ਮੈਂ ਵਾਹਿਗੁਰੂ ਦਾ ਚੌਦਵਾਂ ਅਰਥ ਹੈ। ਇਨ ਦੇਵਨ ਪੈ ਵਾਹਿਗੁਰ ਸ਼ਬਦ ਦਾ ਅਰਥ ਲਗਾਵਣੇ ਕਾ ਯਹ ਤਾਤਪਰਜ ਹੈ ਕਿ ਪ੍ਰਮੇਸ਼ਰ ਕੇ ਮਾਨਨੇ ਵਾਲੇ ਸਭ ਲੋਗੋਂ ਕੇ ਮਤ ਮੇਂ ਪ੍ਰਮੇਸ਼ਰ ਏਕ ਹੈ ਕੇਵਲ ਨਾਮੋਂ ਕਾ ਭੇਦ ਹੈ, ਜੋ ਪਖ ਦੁਰਗਾ ਕੋ ਸਰਬ ਜਗਤ ਕਾ ਕਾਰਨ ਕਹਿੰਦੇ ਹਨ,ਉਹ ਦੁਰਗਾ ਤੋਂ ਬਿਨਾਂ ਹੋਰ ਕਿਸੇ ਨੂੰ ਈਸ਼ਰ ਨਹੀਂ ਮੰਨਦੇ ਸੰਪੂਰਨ ਸ਼ਿਵ, ਬਿਸ਼ਨ ਆਦਿ ਦੇਵਨ ਕੋ ਔਰ ਅਵਤਾਰਨ ਕੋ ਦੁਰਗਾ ਕੀ ਬਿਭੂਤੀ ਮਾਨੇ ਹੈ, ਇਸੀ ਵਾਸਤੇ ਚਰਿਤ੍ਰਾਂ ਦੇ ਆਦਿ ਵਿਚ ਦੁਰਗਾ ਦੀ ਉਸਤਤ ਵਿਚ ਗੁਰੂ ਕਲਗੀਧਰ ਜੀ ਨੇ ਦੁਰਗਾ ਕੋ ਸਰਬ ਰੂਪ ਲਿਖਿਆ ਹੈ ਇਸੀ ਤਰਾ ਹਨੂਮਾਨ ਨਾਟਕ ਦੇ ਪਹਿਲੇ ਸਵੈਯੇ ਵਿਚ ਲਿਖਿਆ ਹੈ ਯਥਾ :-

ਸ਼ੈਵ ਕਹੈ ਸ਼ਿਵ ਮੂਰਤ ਸਾਹਸ ਬ੍ਰਹਮ ਕਹੈ ਸਭ ਵੇਦ ਪੜਈਆ।

ਇਤਿਆਦਕ ਪਾਠ ਵਿਚ ਕਹੀ ਰੀਤ ਸੇ ਈਸ਼੍ਵਰ ਕੇ ਨਾਨਾ ਨਾਮ ਮਾਨ ਕੇ ਜਿਸ ਨਾਮ ਵਾਲੇ ਦੀ ਜੋ ਉਪਾਸ਼ਨਾ ਕਰਤਾ ਹੈ, ਉਸ ਨਾਮ ਵਾਲਾ ਦੇਵਤਾ ਵਾਹਿਗੁਰੂ ਸ਼ਬਦ ਦਾ ਅਰਥ ਹੈ, ਇਸ ਵਾਸਤੇ ਉਹ ਵਾਹਿਗੁਰੂ ਦੀ ਹੀ ਉਪਾਸ਼ਨਾ ਕਰਦਾ, ਯਾਂਤੇ ਵਾਹਿਗੁਰੂ ਦਾ ਹੀ ਸਿਖਯ ਨੂੰ ਹੁਣ ਉਨਾਂ ਨੂੰ ਚਾਹੀਦਾ ਹੈ ਕਿ ਜਿਸ

ਜਗ੍ਹਾਂ ਦੁਰਗਾ ਦਾ ਨਾਮ ਲੈ ਕੇ ਕਹਿੰਦਾ ਹੈ ਕਿ ਤੇਰੀ ਜੈ ਹੋ, ਉਸ ਜਗਾ ਕਹੇ ਕਿ ਵਾਹਿਗੁਰੂ ਤੇਰੀ ਜੈ ਹੋ (ਜੈਸੇ ਸਿਖ ਕਹਿੰਦੇ ਹਨ, ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ) ਫਤੇ ਦਾ ਅਰਥ ਜੈ ਹੀ ਹੈ ਇਸ ਤਰ੍ਹਾਂ ਜਰੂਰ ਉਚਾਰਨ ਕਰੇ ਕਿਉਂਕਿ ਵਾਹਿਗੁਰੂ ਕਹਿਣ ਨਾਲ ਹੋਰ ਸਭਨਾਂ ਪੂਜਾ ਭਜਨ ਸੇਵਾ ਆਦਿ ਹੀ ਆ ਜਾਂਦੀ ਹੈ।

15. ਅਥਵਾ :- ਮੰਤ੍ਰ ਸ਼ਾਸਤ੍ਰ ਕੀ ਰੀਤ ਸੇ, ਵ, ਨਾਮ ਅੰਮ੍ਰਿਤ ਕਾ ਹੈ, ਅੰਮ੍ਰਿਤ ਏਥੇ ਮੁਕਤੀ ਲੈਣੀ, ਤਿਸ ਮੁਕਤੀ ਕੋ ਜੋ ਅਹ ਨਾਮ ਆਪਣੇ ਸਵਰੂਪ ਕੇ ਸਾਖਯਾਤ ਕਾਰ ਸੇ ਅਧਿਕਾਰੀ ਕੋ ਪ੍ਰਾਪਤ ਕਰੇ ਤਿਸ ਅਖੰਡ ਸਚਿਦਾਨੰਦ ਬ੍ਰਹਮ ਕਾ ਨਾਮ ਵਾਹ ਹੈ ਵਹੀ ਜੋ ਹੋਵੇ ਉਪਦੇਸ਼ ਕਰਤਾ ਕੀ ਮੂਰਤ ਮੈਂ ਥਿਤ ਹੋਯਾ ਗੁਰ ਕਹਾਵੇ, ਸੋ ਕਹਾਵੇ ਵਾਹਿਗੁਰ ਯਹਿ ਨਿਰਗੁਣ ਬ੍ਰਹਮ ਪਖਯ ਦੇ ਪੰਦ੍ਰਵਾਂ ਅਰਥ ਹੈ।

16. ਜਿਥੇ ਕਿਸੀ ਜਗ੍ਹਾਂ ਹਾਹੇ ਨੂੰ ਸਿਹਾਰੀ ਹੋਵੇ ਉਸ ਜਗਾਂ ਇਸ ਮੰਤ੍ਰ ਦਾ ਇਹ ਅਰਥ ਹੈ ਵਾ ਸ਼ਬਦ ਦਾ ਅਰਥ ਵਿਕਲਪ ਹੈ, ਸੋ ਵਿਕਲਪ ਏਥੇ ਜਾਤਿ ਗੁਣ ਕਿਰਿਆ ਲੈਨੇ ਵ ਸ਼ਬਦ ਸੇ ਆਗੇ ਦੂਰ ਅਰਥ ਵਿਖੇ ਆਹਿ ਪ੍ਰਤਯਯ ਹੋਵੇ ਹੈ ਯਾਂਤੇ (ਵਾ) ਸ਼ਬਦ ਦੇ ਅਰਥ ਜੋ ਜਾਤੀ ਆਦਿਕ ਵਿਕਲਪ ਸੋ ਦੂਰ ਹੋਵੇ ਜਿਸ ਸੇ ਭਾਵ ਬ੍ਰਾਹਮਣ ਪੁਣੇ ਆਦਿਕ ਜਾਤੀਯੋਂ ਸੇ ਔਰ ਨੀਲ ਪੀਤਾਦਿਕ ਗੁਣੋ ਸੇ ਔਰ ਚਲਣ ਬੈਠਣ ਆਦਿਕ ਕਿਰਿਆ ਸੇ ਰਹਿਤ ਜੋ ਹੋਵੇ ਗੁਰ ਸੋ ਕਹਾਵੇ ਵਾਹਿਗੁਰੂ ਇਹ ਸਿਹਾਰੀ ਵਾਲੇ ਵਾਹਿਗਰੂ ਦਾ ਸੋਲਵਾਂ ਅਰਥ ਹੈ।

17. ਅਥਵਾ ਵਾ ਸ਼ਬਦ ਦਾਅਰਥ ਤੁਲਯਤਾ (ਬਰਾਬਰੀ) ਹੈ, ਆਹਿ ਸ਼ਬਦ ਦੀ ਅਹਿ ਪੈ ਸੈਨ ਕਰਨੇ ਵਾਲੇ ਪ੍ਰਮੇਸ਼ਰ ਮੇਂ ਅਜਹਤੀ ਲਖਸ਼ਣਾਂ ਹੈ ਗੁਰ ਸ਼ਬਦ ਦਾ ਅਰਥ ਸ੍ਰੀ ਗੁਰੂ ਨਾਨਕ ਦੇਵ ਜੀ ਹੈ ਯਾਂਤੇ ਸੇਖ ਸਾਂਈ ਪ੍ਰਮੇਸ਼ਰ ਕੀ ਤੁਲਯਤਾ ਏਥੇ ਭਗਤਾਂ ਕੇ ਉਪਦ੍ਰਵ ਦੂਰ ਕਰਕੇ ਤਿਨਕੋ ਨਿਜ ਸਥਾਨ ਕੀ ਪ੍ਰਾਪਤੀ ਕਰਨਾ ਰੂਪ ਲੈਣੀ ਜੈਸੇ ਵਾਹੁ ਸੇਖ ਸਾਂਈ ਪ੍ਰਮੇਸ਼ਰ ਅਪਣੇ ਭਗਤੋਂ ਕੇ ਉਪਦ੍ਰਵ ਰੂਪ ਜੋ ਰਾਕਸ਼ ਹੈ ਤਿਨ ਕੋ ਮਾਰ ਕੇ ਅਪਣੇ ਭਗਤੋਂ ਇੰਦ੍ਰਾਦਿਕੋ ਕੇ ਬਡੇ ਰਾਜਯ ਮੇਂ ਸਥਾਪਨ ਕਰੇ ਹੈਂ ਤੈਸੇ ਸ੍ਰੀ ਗੁਰ ਵੀ ਸਰਬ ਉਪਦ੍ਰਵੋਂ ਕਾ ਬੀਜ ਰੂਪ ਜੋ ਅਗਿਆਨ ਹੈ ਤਿਸ ਕੇ ਹਰਨ ਕਰਕੇ ਸੰਪੂਰਨ ਅਪਣੇ ਸਿੱਖਨ ਕੋ ਨਿਜ ਸਰੂਪ ਭੂਤ ਵਡੇ ਰਾਜ ਮੇਂ ਸਥਾਪਨਾ ਕਰੇ ਹੈਂ ਯਾਂਤੇ ਸੇਖ ਸਾਂਈ ਪ੍ਰਮੇਸ਼ਵਰ ਜੀ ਕੀ ਸਮਾਨਤਾ ਸ੍ਰੀ ਗੁਰੂ ਜੀ ਮੇਂ ਸੰਭਵੈ ਹੈ ਇਹ ਸਿਹਾਰੀ ਵਾਲੇ ਵਾਹਿਗੁਰੂ ਪਦ ਦਾ ਸਤਾਰਵਾਂ ਅਰਥ ਹੈ।

ਤਾਂ ਤੇ ਸਿਧ ਹੋਇਆ ਕਿ ਵਾਹਿਗੁਰੂ ਮੰਤਰ ਸਾਰਿਆਂ ਦਾ ਸਿਰੋਮਣੀ ਮੰਤਰ ਜਪਣੇ ਯੋਗ ਹੈ

(ਗੁਰਮਤ ਨਿਰਣੈ ਸਾਗਰ)

## ਮ੍ਰਿਤਕ ਤੋਂ ਬਾਦ

ਮ੍ਰਿਤਕ ਪਾਛੇ ਇਹ ਰੀਤ ਕਰਾਵੇ, ਗੁਰੂ ਗਰੰਥ ਕਾ ਪਾਠ ਰਖਾਵੇ,

ਪਾਵਹੁ ਭੋਗ ਰਾਗ ਮਾਲਾ ਪੜ੍ਹ, ਖਿਨ ਮਹਿ ਪਾਪ ਜਾਏ ਸਭ ਸੜ ॥

## ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਗੱਦੀ ਨਸ਼ੀਨਾਂ ਦੀ ਪ੍ਰਣਾਲੀ

ਬੰਦਾ ਸਿੰਘ (1)

ਅਜੈ ਸਿੰਘ —— ਰਣਜੀਤ ਸਿੰਘ(2)




**ਗੁਰਦਾਸ ਨੰਗਲ ਮੇਂ ਬੰਦਾ ਸਿੰਘ ਨੇ ਬਚਨ ਦੀ ਮਹਿਮਾ ਦੱਸਣੀ :-**

ਬਚਨ ਪਾਲਨੇ ਸਮ ਨ ਧਰਮ ਕੋ, ਪਾਪ ਨਾ ਤਜਨ ਸਮਾਨੈ॥

ਕਸ਼ਟ ਪਾਇ ਤਨ ਤਯਾਗੇ ਪੂਰਬ, ਲੋਗਨ ਧਰਮ ਨ ਹਾਨੈ ॥

ਸਤੀ ਸਪੁਰਸ਼ ਬਚਨ ਰਦ ਦੰਤੀ, ਨਿਕਸੇ ਫੇਰ ਨ ਫਿਰ ਹੈਂ॥

ਦਸਰਥ ਸ਼ਿਵੀ ਦਧੀਚ ਹਰੀ ਸਸਿ, ਬਲੀ ਪੰਚ ਸੁਤ ਥਿਰ ਹੈਂ ॥

ਪਾਲੇ ਬਚਨ ਕਸ਼ਟ ਸਹਿ ਭਾਰੇ, ਅਬ ਲੌ ਜਗ ਜਸ ਗਾਵੈ ॥

ਚਾਕਰ ਮ੍ਰਿਗ ਮਰੈਂ ਬਚਨ ਪਰ, ਬੇਟੀ ਪਰ ਘਰ ਜਾਵੈ॥

ਪੁਨ ਨਿਜ ਗੁਰੂਅਨ ਨਿਜ ਬਚਲ ਪਰ, ਦੀਨੋ ਨਿਜ ਸਿਰ ਭੂ ਪਰ ॥

ਤਯੋਂ ਮੈਂ ਭੀ ਸਿਰ ਦੈਹੂੰ ਕਸ਼ਟ ਸਹਿ, ਨਿਜ ਬਚਨੋਂ ਕੇ ਊਪਰ ॥

## ਭੁਖ ਭੈੜੀ ਹੈ :-

ਬੁਰੀ ਮੌਤ ਤੈ ਭੂਖ ਕਹਾਨੀ ॥ ਦੀਨ ਇਮਾਨ ਕਰਤ ਯਹਿ ਫਾਨੀ ॥

## ਬਾਬਾ ਬੰਦਾ ਸਿੰਘ ਜੀ

ਬਰਕਤ ਪਾ ਦਸ਼ਮੇਸ਼ ਦੀ, ਬਣਿਆਂ ਬੰਦਾ ਸਿੰਘ ਬਲਕਾਰੀ ॥

ਡੌਲੇ ਉਸਦੇ ਲੋਹੇ ਦੇ, ਛਾਤੀ ਅਹਰਣ ਵਾਂਗੂ ਭਾਰੀ ॥

ਅਖਾਂ ਬਲਣ ਮਤਾਬੀਆਂ, ਫੂਕ ਸੁਟਣੀ ਜ਼ੁਲਮਤ ਸਾਰੀ ॥

ਕੱਦ ਕਾਠ ਵਰਿਆਮ ਦਾ, ਤੁਰਦੀ ਫਿਰਦੀ ਜਿਵੇਂ ਅਟਾਰੀ ॥

ਹਾਥੀ ਢਾਹੇ ਉਸ ਨੇ, ਸ਼ੇਰਾਂ ਤੇ ਪਾਈ ਅਸਵਾਰੀ ॥

ਮਾਰ ਵਜੀਦੇ ਖਾਂ ਨੂੰ, ਧਰ ਤੋਂ ਭਾਰੀ ਪੰਡ ਉਤਾਰੀ ॥

ਰੱਤ ਵਿਚ ਡੋਬੇ ਉਸਨੇ, ਦੇਸ਼ ਧਰੋਹੀ ਤੇ ਹੰਕਾਰੀ ॥

ਸੁਣ ਸੁਣ ਉਹਦੀਆਂ ਚੜਤਲਾਂ, ਕੰਬੇ ਦਿਲੀ ਕਰਮਾਂ ਦੀ ਮਾਰੀ ॥

ਆਖਰ ਫਸਿਆ ਪਿੰਜਰੇ, ਸਫਲ ਹੋਏ ਚਾਲੇ ਸਰਕਾਰੀ॥

ਮਰਨੋਂ ਮੂਲ ਨ ਡੋਲਿਆ, ਦੇਸ਼ ਭਗਤ ਸਚ ਦਾ ਹਿਤਕਾਰੀ ॥

ਬੋਟੀ ਬੋਟੀ ਹੋ ਗਿਆ, ਸਿਖੀ ਨਹੀਂ ਸੂਰਮੇਂ ਹਾਰੀ ॥

ਵਿਰਲੇ ਜੰਮਣ ਜਗ ਤੇ, ਇਹੋ ਜਿਹੇ ਚਾਤੁਰ ਉਪਕਾਰੀ ॥

ਜਿਨਾਂ ਦੇਸ ਤੋਂ ਜਿੰਦਗੀ ਵਾਰੀ ॥

## ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਪ੍ਰਤੱਗਿਆ

ਲੇਵਣ ਕੋ ਬਦਲੇ ਤੁਰਕਨ ਤੇ, ਮੋਹਿ ਪਠਿਓ ਗੁਰ ਸਵੈ ਕਰ ਬੰਦਾ ॥

ਮਾਰ ਕੇ ਖਵਾਰ ਕਰਉ ਵਜੀਦਹਿ, ਦੇਹੁ ਉਜਾੜ ਲੁਟਾਇ ਸਰਹੰਦਾ ॥

ਲੈ ਕਰ ਵੈਰ ਗੁਰੂ ਪੁਤ੍ਰਨ ਫਿਰ, ਮਾਰ ਗਿਰੀਸ਼ ਕਰੋ ਪਰਾ ਗੰਦਾ ॥

ਏਤਕ ਕਾਜ ਕਰੋ ਜਬ ਮੈ ਤੁਮ, ਜਾਨਿਓ ਮੁਝੇ ਤਬਹੀ ਗੁਰ ਬੰਦਾ॥(ਪੰਥ ਪ੍ਰਕਾਸ਼)

## (ਸ਼ਹੀਦਾਂ ਦਾ ਖ਼ੂਨ)

ਸਾਡੇ ਖ਼ੂਨ ਦੀ ਧਾਕ ਏ ਜਗ ਉਤੇ, ਖ਼ੂਨ ਜਾਲਮਾਂ ਦਾ ਦਿਲ ਤੋੜ ਦਿੰਦਾ॥

ਖ਼ੂਨ ਜੁਲਮ ਦੀ ਛੁਰੀ ਨੂੰ ਜੰਗ ਲਾ ਕੇ, ਮੂੰਹ ਤੇਜ ਤਲਵਾਰ ਦਾ ਮੋੜ ਦਿੰਦਾ॥

ਖ਼ੂਨ ਸਾਫ ਕਰਦਾ ਦੂਰ ਪਾਪ ਕਰਦਾ, ਜੱਥੇਬੰਦ ਕਰਕੇ ਖ਼ੂਨ ਜੋੜ ਦਿੰਦਾ ॥

ਚਲੇ ਤੇਜ਼ ਜਾਂ ਖ਼ੂਨ ਸ਼ਹੀਦੀਆਂ ਦਾ, ਬੇੜੀ ਪਾਪ ਦੀ ਨੂੰ ਤੁਰਤ ਰੋੜ ਦਿੰਦਾ ॥

## ਲੋਹਗੜ੍ਹ ਕਿਲੇ ਤੋਂ ਜਾਰੀ ਬੰਦਾ ਸਿੰਘ ਜੀ ਦੇ ਮੋਹਰ :

ਸਿਕਾ ਜ਼ਦ ਬਰ ਹਰ ਦੋ ਆਲਮ, ਤੇਗੇ ਨਾਨਕ ਵਾਹਬ ਅਸਤ॥

ਫਤੇਹ ਗੋਬਿੰਦ ਸਿੰਘ ਸ਼ਾਹੇ ਸ਼ਾਹਾਂ, ਫਜ਼ਲ ਸੱਚਾ ਸਾਹਿਬ ਅਸਤ ॥

ਜਦ= ਸਿਕਾ ਮਾਰਿਆ, ਵਾਹਬ= ਬਖਸ਼ਣ ਵਾਲਾ, ਫਜ਼ਲ=ਕਿਰਪਾ

ਭਾਵ ਅਰਥ :- ਦੋਹਾਂ ਜਹਾਨਾਂ ਵਿਚ ਸਿਕਾ ਮਾਰਿਆ ਗੁਰ ਨਾਨਕ ਦੇਵ ਸਾਹਿਬ ਜੀ ਦੀ ਬਖਸ਼ਸ਼ ਨਾਲ ਫਤੇਹ ਪ੍ਰਾਪਤ ਹੋਈ, ਸ਼ਾਹਾਂ ਦੇ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਨਾਲ।

ਦੇਗ ਓ ਤੇਗੋ ਫਤੇਹ ਓ ਨੁਸਰਤ ਬੇ ਦਰੰਗ॥

ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

ਨੁਸਰਤ= ਇਮਦਾਦ, ਬੇ-ਦਰੰਗ= ਬਿਨਾਂ ਦੇਰੀ, ਯਾਫਤ=ਪ੍ਰਾਪਤ ਹੁੰਦੀ ਹੈ।

ਭਾਵ :- ਦੇਗ (ਗਰੀਬਾਂ ਨੂੰ ਲੰਗਰ ਛਕਾਉਣ ਦਾ ਨਿਸ਼ਾਨ) ਤੇ ਤੇਗ (ਧਰਮ ਤੇ ਗਰੀਬਾਂ ਦੀ ਰੱਖਿਆ ਲਈ) ਫਤੇਹ ਸਹਾਇਤਾ ਅਤੇ ਵਡਿਆਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਹੁੰਦੀ ਹੈ।

## ਫੁਹਾਰੇ ਤੋਂ ਸਿੱਖਿਆ:

ਮੂੰਹ ਅੱਡੀ ਅਰਸ਼ਾਂ ਵੱਲ ਤੱਕੀਏ, ਇਕ ਬੂੰਦ ਨਾਂ ਕੋਈ ਪਾਵੇ॥

ਜਦੋਂ ਅਸਾਂ ਵਿਚ ਆ ਗਿਆ ਕੋਈ, ਆ ਉਹ ਛਹਿਬਰ ਲਾਵੇ॥

= ਸ਼ਹੀਦ ਕੀ ਜੋ ਮੌਤ ਹੈ, ਵੋਹ ਕੌਮ ਕੀ ਹਯਾਤ ਹੈ, ਹਯਾਤ ਭੀ ਹਯਾਤ ਹੈ, ਮੌਤ ਭੀ ਹਯਾਤ ਹੈ।

= ਜਿੰਦਾ ਰਹਿਨੇ ਕੇ ਲੀਏ ਦਰਕਾਰ ਹੈ ਸ਼ੋਕੇ ਅਮਲ, ਮੌਤ ਹੈ ਤੇਰਾ ਸਕੂੰ ਤੇਰੀ ਰਵਾਨੀ ਜਿੰਦਗੀ॥

ਅਰਥ :- ਕਿਸੇ ਜਾਬਰ ਕੌਮ ਜਾਂ ਹਕੂਮਤ ਦੇ ਮਾਰਨ ਨਾਲ ਕੌਮਾਂ ਨਹੀਂ ਮਰਦੀਆਂ, ਅੰਦਰਲੀ ਜੀਵਨ ਰੌਂ ਨਸ਼ਟ ਹੋਣ ਨਾਲ ਨਸ਼ਟ ਹੁੰਦੀਆਂ ਹਨ।

= ਸ਼ਾਮਤੇ ਐਮਾਲੇ ਮਾ ਬਸੂਰਤੇ ਨਾਦਰ ਗ੍ਰਿਫਤ।

ਅਰਥ:- ਸਾਡੇ ਮਾੜੇ ਕਰਮਾਂ ਨੇ ਨਾਦਰ ਦਾ ਰੂਪ ਧਾਰਨ ਕਰ ਲਿਆ ਹੈ।

## ਬੋਤਾ ਸਿੰਘ ਜੀ ਦਾ ਅਖਾਣ ਚਿੱਠੀ :-

ਚਿਠੀ ਲਿਖੈ ਸਿੰਘ ਬੋਤਾ ਹੱਥ ਹੈ ਸੋਟਾ, ਆਨਾ ਲਾਇਆ ਗੱਡੇ ਨੂੰ ਤੇ ਪੈਸਾ ਲਾਯਾ ਖੋਤਾ॥

ਆਖੋ ਭਾਬੋ ਖਾਨੋ ਨੂੰ ਯੋਂ ਆਖੇ ਸਿੰਘ ਬੋਤਾ, ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ ॥(ਪ੍ਰ: ਪੰਥ ਪ੍ਰਕਾਸ਼ 97)

## ਭਾਈ ਤਾਰੂ ਸਿੰਘ ਜੀ ਦਾ ਹੌਂਸਲਾ

ਪੰਥ ਵਧਾਵਨ ਖਾਤਰ ਤਾਈਂ, ਇਮ ਅਪਨੀ ਗੁਰ ਕੁਲ ਹੈ ਗਵਾਈ॥

ਉਸੀ ਕੇ ਪੰਥ ਹਮੇ ਸਦਾਏ, ਹਮ ਮਰਨੇ ਤੇ ਕਬ ਨਠ ਜਾਏ॥(ਪ੍ਰ: ਪੰਥ ਪ੍ਰਕਾਸ਼)

## ਖਾਲਸੇ ਦੀ ਲਾਇਕੀ

ਯਹੀ ਲਾਇਕੀ ਖਾਲਸੇ ਮਾਹਿ ॥ ਲੜਨ ਮਰਨ ਮਹਿ ਹੋਇ ਅਗਾਹਿ॥

## ਸਿੰਘ ਦੀ ਨਾਦਰ ਸਮੇਂ ਹਾਲਤ

ਫਿਡਾ ਜੈਸਾ ਟਟੂਆ ਜੁਲੜੂ ਕਾ ਕਾਠੂ ਪਾਇ, ਰਸੜੂ ਲਗਾਮ ਤੇ ਰਸੜੂ ਰਕਾਬ ਜੂ॥

ਪਾਟਿਆ ਸਾ ਕਛੜੂ ਤੇ ਨੀਲੜੂ ਸਾ ਚਾਦਰੂ, ਡੂਚੋ ਜੈਸਾ ਪਗੜੂ ਬਣਾਇਆ ਸਿਰ ਤਾਜ ਜੂ॥

ਟੁਟਿਆ ਜੈਸਾ ਤੇਗੜੂ ਤੇ ਲੀਰੜੂ ਮਿਆਨ ਜਾ ਕੋ, ਗੱਠ ਸਠ ਗਾਤਰਾ ਬਣਾਇਆ ਸਭ ਸਾਜ ਜੂ॥

ਨਾਮ ਤੋ ਅਕਾਲੜੂ ਸੋ ਫਿਰੈ ਬੁਰੋ ਹਾਲੜੂ ਮੈ, ਲੂਟ ਕੂਟ ਖਾਵਣੇ ਕੋ ਡਾਢੇ ਉਸਤਾਦ ਜੂ॥(ਪੰਥ ਪ੍ਰਕਾਸ਼ 581)

## ਜੱਸਾ ਸਿੰਘ ਦੀ ਬੇਨਤੀ ਤੇ :

ਅਬ ਹਮ ਕੋ ਤੁਮ ਲੇਹੁ ਮਿਲਾਇ, ਆਨ ਪਰੈ ਹਮ ਖਾਲਸੇ ਸਰਨਾਇ॥

## ਰਾਮ ਰਉਣੀ ਦਾ ਕਿਲਾ :

ਰਉਣੀ ਨਾਮ ਹੈ ਖੇਤੀ ਦਾ ਸਿੰਜਣਾਂ ਤੇ ਵਾਹ ਕੇ ਫਸਲ ਬੀਜਣੀ, ਇਥੇ ਸਿੰਘ ਰਉਣੀ ਕਰਕੇ ਖੇਤੀ ਕਰਿਆ ਕਰਦੇ ਸਨ। ਇਸੇ ਕਰਕੇ ਕਿਲੇ ਦਾ ਨਾਮ ਰਾਮ ਰਉਣੀ ਹੀ ਰੱਖ ਲਿਆ ਸੀ ।

## ਬਾਬਾ ਦੀਪ ਸਿੰਘ ਜੀ :-

ਮੰਜ਼ਲੇ ਇਸ਼ਕ ਦਰਾਜ਼ ਅਸਤ ਬਿਪਾਂ ਨਤਵਾ ਰਫ਼ਤ॥

ਭਾਵ :-ਮੰਜਲ ਪ੍ਰੇਮ ਦੁਰਾਡੀ ਡਾਢੀ ਪੈਰੀ ਜਾਵਣ ਔਖਾ,

ਸਿਰ ਕੇ ਚਰਨ ਬਨਾਵੇ ਜੇਕਰ ਮਿਲੇ ਪਿਆਰਾ ਸੌਖਾ॥(ਨੰਦ ਲਾਲ ਜੀ)

## ਜੱਸਾ ਸਿੰਘ ਜੀ ਵਲੋਂ ਜਾਰੀ ਕੀਤਾ ਸਿੱਕਾ :

ਸਿਕਾ ਦਰ ਜਹਾਂ ਬ-ਫਜ਼ਲੇ ਅਕਾਲ॥ ਮੁਲਕ ਅਹਿਮਦ ਗ੍ਰਿਫਤ ਜਸਾ ਕਲਾਲ॥

ਭਾਵ:- ਅਕਾਲ ਪੁਰਖ ਦੀ ਕਿਰਪਾ ਨਾਲ ਇਸ ਦੁਨੀਆ ਵਿਚ ਸਿਕਾ ਮਾਰਿਆ ਗਿਆ ਹੈ, ਅਹਿਮਦ ਸ਼ਾਹ ਦਾ ਮੁਲਕ ਜੱਸਾ ਸਿੰਘ ਕਲਾਲ ਤੇ ਕਾਬੂ ਕਰ ਲਿਆ ਹੈ।

(ਵਹੀਰ) :- ਵਹੀਰ ਉਸ ਜੱਥੇ ਨੂੰ ਕਹਿੰਦੇ ਹਨ ਜਿਸ ਵਿਚ ਇਸਤਰੀਆਂ ਤੇ ਬੱਚੇ ਸ਼ਾਮਲ ਹੋਣ, ਘਰੋਗੀ ਸਮਾਨ ਵੀ ਜਾ ਰਿਹਾ ਹੋਵੇ।

## ਅਬਦਾਲੀ ਨੂੰ ਖਾਲਸੇ ਦਾ ਉੱਤਰ :-

ਕੋਊ ਕਿਸੀ ਕੋ ਰਾਜ ਨ ਦੈ ਹੈ , ਜੋ ਲੈਹੈ ਨਿਜ ਬਲ ਸੈ ਲੈਹੈ।

## ਬਾਬਾ ਦੀਪ ਸਿੰਘ ਜੀ ਵਲੋਂ :-

ਪੈਜ ਬਿਰਦ ਦੀ ਸਤਿਗੁਰ ਰਾਖੈ। ਲਾਜ ਨ ਲਾਗੈ ਯੋਂ ਸਿੰਘ ਆਖੈ ॥

ਹੋਇ ਸ਼ਹੀਦੀ ਮੇਰੀ ਪੂਰੀ, ਬਾਰ ਬਾਰ ਸਿੰਘ ਮੰਗੈ ਜ਼ਰੂਰੀ॥ (ਪ: ਪੰਥ ਪ੍ਰਕਾਸ਼)

## ਵਿਡਾਣੀ ਚਾਕਰੀ :-

ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥ (246) (ਗਉੜੀ ਮ:3 ਛੰਤ)

ਸ਼ਾਹ ਆਲਮ ਨੇ ਮਾਧੋ ਰਾਉ ਨੂੰ ਲਿਖਿਆ ਅਣਖ ਭਰਿਆ ਉੱਤਰ :-

ਚਸਮੇ ਮਾ ਕੋਰ ਸ਼ੁਦ ਅਜ ਦਸਤੇ ਫਲਕ ਬਿਹਤਰ ਸ਼ੁਦ, ਤਾਂ ਨ ਬੀਨਮ ਕਿ ਕੁਨਮ ਗੈਰ ਜਹਾਂਦਾਰੀਏ ਮਾ॥

ਭਾਵ :- ਚੰਗਾ ਹੋਇਆ ਭਾਵੀ ਨੇ ਮੇਰੀਆਂ ਅੱਖਾਂ ਨੂੰ ਅੰਨਿਆਂ ਕਰ ਦਿੱਤਾ ਤਾਂ ਕਿ ਮੈ ਆਪਣੇ ਤਖਤ ਤੇ ਕਿਸੇ ਹੋਰ ਨੂੰ ਨਾਂ ਦੇਖ ਸਕਾਂ।

### ਸਿੰਘਾਂ ਦੀ ਬੇਇਤਫਾਕੀ ਪਰ :-

ਕੌਨ ਨਿਕਾਸ ਸਕੈ ਇਨਕੋ ਫਿਰ ਪੇਸ਼ ਨ ਕਾਹੇ ਕੀ ਲੇਸ ਚਲੈ ਹੈ॥

ਜਬ ਮਰਹਟਨ ਕੀ ਕਛੁ ਨਾਂਹਿ ਬਟਤ ਤਬ ਕਿਆ ਤੁਰਕੇਜ਼ ਮਜ਼ੇਜ਼ ਰਖੈ ਹੈ॥

ਯੌਂ ਸੁਨਕੇ ਸਭ ਦਾਨੇ ਕਹੈਂ ਤੁਮ ਸਚ ਕਹੀ ਯਿਹ ਬਾਤ ਸਭੈ ਹੈ॥

ਔਰ ਸਭੀ ਬਿਧ ਹੈ ਸਿੰਘ ਪੂਰਨ ਪਰ ਇਨ ਮੈ ਇਤਫਾਕ ਨ ਐ ਹੈ॥(ਪੰਥ ਪ੍ਰਕਾਸ਼)

### ਮਹਾਰਾਜਾ ਰਣਜੀਤ ਸਿੰਘ ਜੀ :

ਕੀਨੇ ਤੈ ਪਯਾਨ ਸੁਰ ਲੋਕ ਹੂੰ ਕੋ ਮਹਾਰਾਜ, ਪੁੰਜ ਪੁੰਨ ਪੁਹਮੀ ਕੇ ਪਲ ਮੈ ਪਲਾਨੇ ਹੈ॥

ਕਾ ਕੀ ਕੀਜੈ ਓਟ ਕੌਨ ਸ਼ਤ੍ਰ ਕੀ ਬਚਾਵੈ ਚੋਟ? ਗੋ ਗਰੀਬ ਗੁਣੀ ਗੁਣ ਅਤਿ ਬਿਲਖਾਨੇ ਹੈ॥

ਕਹੈ ਜਯ ਸਿੰਘ ਸੰਪਤਾ ਬਿਲਾਨੀ ਬੀਰ, ਅਸਾਰੀ ਨੇ ਆਨ ਦੀਹ ਦੁੰਦਭਿ ਧਰਾਨੇ ਹੈ॥

ਹਾਯੇ ਮਰਦਾਨੇ ਜਗ ਜਾਨ ਰਣਜੀਤ ਸਿੰਘ, ਤੇਰੇ ਬਿਨ ਕਾਨੇ ਜੰਗ ਬੀਚ ਤੀਨ ਕਾਨੇ ਹੈ॥

= ਮਹਾਬਲੀ ਰਣਜੀਤ ਸਿੰਘ ਹੋਇਆ ਪੈਦਾ, ਨਾਲ ਜ਼ੋਰ ਤੇ ਮੁਲਕ ਨਿਵਾ ਗਿਆ।

ਮੁਲਤਾਨ ਪਸ਼ੌਰ ਕਸ਼ਮੀਰ ਚੰਬਾ, ਜੰਮੂ ਕਾਂਗੜਾ ਕੋਟ ਦਬਾ ਗਿਆ॥

ਹੋਰ ਦੇਸ਼ ਲੱਦਾਖ ਤੇ ਚੀਨ ਤੋੜੀ, ਸਿੱਕਾ ਆਪਣੇ ਨਾਮ ਚਲਾ ਗਿਆ॥

ਸ਼ਾਹ ਮੁਹੰਮਦਾ ਜਾਨ ਪਚਾਸ ਬਰਸਾਂ, ਅਛਾ ਰਜ ਕੇ ਰਾਜ ਕਮਾ ਗਿਆ ॥

### ਦੇਸ਼ ਦੀ ਕਹਾਵਤ:

ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ ॥

### ਸ਼ਾਹ ਜਹਾਂ ਵਲੋਂ ਪ੍ਰਾਪਤ ਕੀਤਾ ਕੋਹਨੂਰ ਹੀਰਾ :

ਇਹ ਸੰਸਾਰ ਪ੍ਰਸਿੱਧ ਹੀਰਾ ਦੱਖਣ ਵਿਚੋਂ ਸ਼ਾਹਜਹਾਂ ਨੂੰ ਮਿਲਿਆ, ਨਾਦਰ ਸ਼ਾਹ ਇਸ ਨੂੰ ਲੁੱਟ ਵਿਚ ਕਾਬਲ ਲੈ ਗਿਆ, ਉਸ ਤੋਂ ਪਿਛੋਂ ਅਹਿਮਦ ਸ਼ਾਹ ਦੇ ਕਬਜ਼ੇ ਵਿਚ ਆ ਗਿਆ। ਅਖੀਰ ਮਹਾਰਾਜਾ ਰਣਜੀਤ ਸਿੰਘ ਪਾਸ ਆ ਗਿਆ। 10 ਮਾਰਚ 1846 ਨੂੰ ਕੋਹਨੂਰ ਹੀਰਾ ਅੰਗਰੇਜ਼ਾਂ ਨੇ ਕਾਬੂ ਕਰਕੇ ਲੰਡਨ ਭੇਜ ਦਿੱਤਾ।

ਇਹ ਮਲਕਾ ਵਿਕਟੋਰੀਆ ਦੇ ਤਾਜ ਵਿਚ ਲਾਇਆ ਗਿਆ। ਇਸ ਦਾ ਵਜ਼ਨ ਸਾਢੇ ਤਿੰਨ ਤੋਲੇ ਤੋਂ ਕੁਝ ਵਧੀਕ ਹੈ, ਕੁਕੜੀ ਦੇ ਛੋਟੇ ਅੰਡੇ ਜਿੰਨਾ ਹੈ, ਸ਼ਕਲ ਅੰਡੇ ਵਰਗੀ ਹੈ।

## ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਤੇ ਸ਼ੋਕ :

ਮਹਾਰਾਜ ਕੋ ਸ਼ਰੀਰ ਦਾਹ ਹੋਤ ਦੇਖ ਧੀਰ, ਰੋਵਤੇ ਅਮੀਰ ਤੇ ਫਕੀਰ ਛੋਡ ਤਾਬ ਕੋ॥

ਭਾਖੇ ਆਜ ਖਾਕ ਭਾਈ ਬੀਰਤਾਈ ਬੀਰਨ ਕੀ, ਮੀਰਨ ਕੀ ਮੀਰਤਾ ਅਮੀਰਨ ਪ੍ਰਭਾਵ ਕੋ॥

ਹਿੰਦੁਨ ਕੀ ਹਿੰਦ ਜਰੀ ਸਿੰਘਨ ਕੀ ਜਿੰਦ ਜਰੀ, ਗਯਾਨ ਹਰੀ ਕਵੀਅਨ ਕੋ ਜਰ ਗਇਓ ਅਫਤਾਬ ਕੋ॥

ਭੂਪਤ ਅਬਾਦੀ ਜਰੀ, ਲਵਪੁਰ ਕੀ ਗਾਦੀ ਜਰੀ, ਜ਼ਰ ਗਯੋ ਸੁਹਾਗ ਭਾਗ ਸਗਰੀ ਪੰਜਾਬ ਕੋ॥

= ਹਸਰਤ ਹੈ ਉਨ ਗੁੰਚੋ ਪੈ ਜੋ ਬਿਨ ਖਿਲੇ ਮੁਰਝਾ ਗਏ।

## ਸ਼ੇਖ ਸਾਅਦੀ :

ਮੁਸ਼ਤੇ ਕਿ ਬਾਅਦ ਅਜ ਜੰਗ ਯਾਦ ਆਇਦ, ਬਰ ਕੁਲਾਏ ਖੁਦ ਬਾਇਦ ਜ਼ਦ।

ਭਾਵ: ਜਿਹੜਾ ਮੁੱਕਾ ਜੰਗ ਤੋਂ ਪਿਛੋਂ ਯਾਦ ਆਵੇ ਉਹ ਆਪਣੇ ਸਿਰ ਵਿਚ ਮਾਰੋ।

## ਮਹਾਰਾਣੀ ਜਿੰਦਾ ਦੀ ਹਾਲਤ :

ਨਾਂ ਤੜਪਨੇ ਕੀ ਇਜ਼ਾਜ਼ਤ ਹੈ, ਨਾ ਫਰਯਾਦ ਕੀ, ਘੁਟ ਕੇ ਮਰ ਜਾਉ, ਯਿਹੀ ਮਰਜ਼ੀ ਹੈ ਮਿਰੇ ਸਯਾਦ ਕੀ ॥

## ਜਿੰਮੇਵਾਰ ਤੋਂ ਬਿਨਾਂ :

ਜੰਗ ਹਿੰਦ ਪੰਜਾਬ ਦੀ ਹੋਣ ਲੱਗੀ, ਦੋਵੇਂ ਬਾਦਸ਼ਾਹੀ ਫੌਜਾਂ ਭਾਰੀਆਂ ਨੇ।

ਸਣੇ ਘੋੜਿਆਂ ਪਏ ਅਸਵਾਰ ਡਿੱਗਣ, ਹਾਥੀ ਡਿਗਦੇ ਸਣੇ ਅੰਬਾਰੀਆਂ ਨੇ।

ਹੋਵੇ ਅੱਜ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।

= ਮਾਰਾ ਦਿਯਾਰਿ ਗਰ ਮੇ ਮੁਝ ਕੋ ਵਤਨ ਸੇ ਦੂਰ, ਰਖਲੀ ਮਿਰੇ ਖੁਦਾ ਨੇ ਮੇਰੀ ਬੇ-ਕਸੀ ਕੀ ਲਾਜ॥

= ਯਹੀ ਕੁਝ ਯਾਦਗਾਰੇ ਰਹਿ ਗਈ ਅਪਨੀ ਜਮਾਨੇ ਮੇਂ ॥

ਕਫਸ ਮੇ ਹੱਡੀਆਂ ਔਰ ਚਾਰ ਤਿਨਕੇ ਆਸ਼ੀਆਨੇ ਮੇਂ।

ਮੁਹੱਬਤ ਦਰਦਿ ਹਿਜਰਾਂ, ਸਾਮਿ ਗਰਬਤ, ਮਰਗਿ ਨਾਕਾਮੀ,

ਯਹੀ ਕੁਝ ਸੁਰਖੀਆਂ ਦਿਲਚਸਪ ਹੈ ਮੇਰੇ ਫਸਾਨੇ ਮੇਂ॥

## ਸ਼ਹੀਦੀ ਜੱਥੇ ਮੋਰਚੇ ਵੇਲੇ ਇਉਂ ਗਾਂਉਦੇ ਹਨ :

ਸੁਣੋ ਖਾਲਸਾ ਜੀ ਸਾਡੇ ਕੂਚ ਡੇਰੇ, ਅਸੀਂ ਆਖਰੀ ਫਤੇ ਬੁਲਾ ਚੱਲੇ॥

ਪਾਉ ਬੀ ਤੇ ਸਾਂਭ ਕੇ ਫਸਲ ਵਢੋ, ਅਸੀਂ ਡੋਲ ਕੇ ਰੱਤ ਪਿਲਾ ਚੱਲੇ॥

ਚੌਂਕੀਦਾਰ ਦੇ ਵਾਂਗ ਅਵਾਜ ਦੇ ਕੇ, ਧੌਂਸੇ ਕੂਚ ਦੇ ਅਸੀਂ ਵਜਾ ਚੱਲੇ ॥

ਤੁਸੀਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ॥

ਬੇੜਾ ਜ਼ੁਲਮ ਦਾ ਅੰਤ ਨੂੰ ਗਰਕ ਹੋਸੀ, ਹੰਝੂ ਖੂਨ ਕੇ ਅਸੀਂ ਵਹਾ ਚੱਲੇ ॥

ਪੰਥ ਗੁਰੂ ਕਾ ਆਪ ਦਸ਼ਮੇਸ਼ ਰਾਖਾ, ਕੰਡੇ ਹੂੰਝ ਕੇ ਕਰ ਸਫਾ ਚੱਲੇ॥

ਅੱਗੇ ਸਾਕ ਕਬੀਲੜਾ ਬਾਲ ਬੱਚਾ, ਬਾਂਹ ਤੁਸਾਂ ਦੇ ਹੱਥ ਫੜਾ ਚੱਲੇ ॥

ਕਦੀ ਨਾਮ ਸੰਜੋਗ ਦੇ ਹੋਣ ਮੇਲੇ, ਸਤਿ ਸ੍ਰੀ ਅਕਾਲ ਗਜਾ ਚੱਲੇ॥

## ਚਿੱਠੀਆਂ ਦਰਦ ਦੀਆਂ :

ਮਹਾਰਾਜਾ ਦਲੀਪ ਸਿੰਘ ਜੀ ਵਲੋਂ :-

ਐਲਵੈਡਨ ਹਾਲ,

ਮੇਰੇ ਪਿਆਰੇ ਸਰਦਾਰ ਸੰਤ ਸਿੰਘ ਜੀ,

ਤੁਹਾਡਾ ਖਤ ਮਿਲਿਆ, ਮੈਨੂੰ ਬੜੀ ਪ੍ਰਸੰਨਤਾ ਹੋਈ ਤੁਸੀਂ ਮੈਨੂੰ ਜੋ ਆਪਣੀ ਸੇਵਾ ਪੇਸ਼ ਕੀਤੀ ਹੈ, ਉਸ ਲਈ ਧੰਨਵਾਦੀ ਹਾਂ, ਪਰ ਮੈਨੂੰ ਕਿਸੇ ਗੱਲ ਦੀ ਲੋੜ ਨਹੀਂ, ਸਰਕਾਰ ਅੰਗਰੇਜ਼ੀ ਨੇ ਮੇਰੇ ਨਾਲ ਨਿਆ ਕਰਨ ਤੋਂ ਇਨਕਾਰ ਕੀਤਾ ਹੈ। ਇਸ ਲਈ 6 ਦਸੰਬਰ ਨੂੰ ਇੰਗਲੈਂਡ ਛੱਡ ਦਿਆਂਗਾ, ਮੈਂ ਚੁੱਪ ਚਾਪ ਦਿੱਲੀ ਵਿਚ ਟਿਕਾਣਾਂ ਕਰਾਂਗਾ, ਕਿਉਂਕਿ ਹੁਣ ਮੈਂ ਬੜਾ ਗਰੀਬ ਹਾਂ, ਮੈਨੂੰ ਇਹ ਮਾਲੂਮ ਕਰਕੇ ਬੜੀ ਖੁਸ਼ੀ ਹੋਈ ਹੈ ਕਿ ਤੁਸੀਂ ਮੇਰੀ ਸਵਰਗਵਾਸੀ ਮਾਤਾ ਦੇ ਸਬੰਧੀ ਹੋ, ਤੁਸੀਂ ਜਾਣਦੇ ਹੋ ਕਿ ਹੁਣ ਮੈਂ ਫਿਰ ਆਪਣੇ ਵਡਿਆਂ ਦਾ ਧਰਮ ਧਾਰਨ ਕਰ ਲਿਆ ਹੈ, ਮੈਂ ਤੁਹਾਨੂੰ ਵਾਹਿਗੁਰੂ ਜੀ ਦੀ ਫਤੇਹ ਬੁਲਾਂਉਦਾ ਹਾਂ।

ਅਕਤੂਬਰ 6, 1885 — ਤੁਹਾਡਾ ਪਿਆਰਾ ਸਬੰਧੀ।

ਦਲੀਪ ਸਿੰਘ।

.................................... ...............................................

2. ਕਾਰਟਨ ਕਲੱਬ

ਪਾਲ ਮਾਲ ਐਸ ਡਬਲਯੂ।

ਮੇਰੇ ਪਿਆਰੇ ਸਰਦਾਰ ਜੀ,

ਵਾਹਿਗੁਰੂ ਜੀ ਦੀ ਫਤਹਿ।

ਤੁਹਾਡਾ ਖਤ ਮਿਲਿਆ, ਮੈਨੂੰ ਬੜੀ ਪ੍ਰਸੰਨਤਾ ਹੋਈ ਪਰ ਮੈਂ ਤੁਹਾਨੂੰ ਸਲਾਹ ਦਿਆਂਗਾ ਕਿ ਤੁਸੀਂ ਗੌਰਮਿੰਟ ਦੀ ਆਗਿਆ ਬਿਨਾਂ ਮੇਰੇ ਕੋਲ ਨਾਂ ਆਉਣਾਂ। ਕਿਉਂਕਿ ਇਸ ਤਰਾਂ ਕਰਨ ਨਾਲ ਤੁਸੀਂ ਰਾਜ ਕਰਮਚਾਰੀਆਂ ਨਾਲ ਐਂਵੇ ਬਿਪਤਾ ਨਾ ਸਹੇੜ ਲਵੋ।

ਮੈ ਪਰਵਾਰ ਸਮੇਤ ਇਸੇ ਮਹੀਨੇ ਦੀ 31 ਤਰੀਖ ਤੱਕ ਇੰਗਲੈਂਡ ਛੱਡਣ ਦਾ ਇਰਾਦਾ ਕਰ ਹੋਰ ਦੇਰ ਹੋ ਜਾਵੇ, ਮੈਂ ਤੁਹਾਨੂੰ ਇਹ ਗੱਲ ਦੱਸਣ ਦੀ ਲੋੜ ਪ੍ਰਤੀਤ ਨਹੀਂ ਕਰਦਾ ਕਿ ਉਹ ਆਪਣੇ ਅੰਮ੍ਰਿਤ ਛਕਣ ਸਮੇਂ – ਜਿਸ ਦਾ ਪ੍ਰਬੰਧ ਮੇਰੇ ਚਚੇਰਾ ਭਰਾ ਸ: ਠਾਕਰ ਸਿੰਘ ਸੰਧਾਵਾਲੀਆ ਨੇ ਕੀਤਾ ਹੈ ਤੁਹਾਡੀ ਮੌਜੂਦਗੀ ਦੀ ਕਿੰਨੀ ਪ੍ਰਸੰਨਤਾ ਹੋਵੇਗੀ। ਮੈਂ ਭਾਰਤ ਵਾਪਸ ਅਉਣ ਲਈ ਤਿਆਰ ਹਾਂ, ਭਾਵੇਂ ਗੌਰਮਿੰਟ ਮੇਰੇ ਉਪਰ ਪੱਛਮੀ ਪ੍ਰਾਂਤ ਵਿਚ ਠਹਿਰਣ ਤੋਂ ਡਰ ਮੰਨਦੀ ਹੈ ਤੇ ਮੈਨੂੰ ਊਟਾਕਮੰਡ ਵਿਚ ਰੱਖਣਾਂ ਚਾਹੁੰਦੀ ਹੈ, ਮੈਂ ਆਪਣੇ ਸਤਿਗੁਰ ਤੇ ਪੂਰਾ ਭਰੋਸਾ ਕਰ ਲਿਆ ਹੈ, ਮੈਂ ਆਪਣੀ ਭੁੱਲ ਬਖਸ਼ਾਉਣ ਲਈ ਉਨ੍ਹਾਂ ਦੀ ਸ਼ਰਨ ਵਿਚ ਆਇਆਂ ਹਾਂ ਮੈਨੂੰ ਨਿਸ਼ਚਾ ਹੈ ਕਿ ਉਹ ਮੈਨੂੰ ਨਿਰਾਸ਼ ਨਹੀਂ ਕਰਨਗੇ।

ਮਾਰਚ 9, 1886 ਤੁਹਾਡਾ ਮਿੱਤਰ ਅਤੇ ਸੁਭਚਿੰਤਕ,

ਦਲੀਪ ਸਿੰਘ।

................................... ...............................................

3. ਲੰਡਨ 25 ਮਾਰਚ 1886

ਮੇਰੇ ਪਿਆਰੇ ਦੇਸ਼ ਵਾਸੀਓ,

ਭਾਰਤ ਵਿਚ ਆ ਕੇ ਰਹਿਣ ਤੇ ਵਸਣ ਦੀ ਮੇਰੀ ਇੱਛਾ ਨਹੀਂ ਸੀ, ਪਰ ਸਤਿਗੁਰੂ ਸਭ ਦੇ ਵਿਧਾਤਾ ਹਨ, ਉਹ ਸਰਬ ਸ਼ਕਤੀਮਾਨ ਹਨ ਮੈਂ ਉਨ੍ਹਾਂ ਦਾ ਭੁੱਲੜ ਅਤੇ ਤੁੱਛ ਜੀਵ ਹਾਂ ਮੇਰੀ ਇੱਛਾ ਨਾ ਹੋਣ ਪਰ ਵੀ ਮੈਂ ਸਤਿਗੁਰ ਦੇ ਹੁਕਮ ਵਿਚ ਇੰਗਲੈਂਡ ਤਿਆਗ ਕੇ ਭਾਰਤ ਆਵਾਂਗਾ ਤੇ ਸਧਾਰਣ ਰੂਪ ਵਿਚ ਰਹਾਂਗਾ, ਮੈਂ ਸਤਿਗੁਰੂ ਜੀ ਦੀ ਇੱਛਾ ਸਾਹਮਣੇ ਸਿਰ ਨਿਵਾਉਂਦਾ ਹਾਂ ਉਨ੍ਹਾਂ ਦੀ ਜੋ ਮਰਜੀ ਹੋਵੇਗੀ ਉਹੀ ਹੋਵੇਗਾ, ਪਿਆਰੇ ਖਾਲਸਾ! ਮੈਂ ਵੱਡਿਆਂ ਦਾ ਧਰਮ ਤਿਆਗ ਅਨਮਤ ਗ੍ਰਹਿਣ ਕਰਨ ਲਈ ਖਿਮਾਂ ਮੰਗਦਾ ਹਾਂ ਮੈਨੂੰ ਜਦੋਂ ਇਸਾਈ ਬਣਾਇਆ ਗਿਆ, ਮੇਰੀ ਉਮਰ ਬਹੁਤ ਛੋਟੀ ਸੀ। ਬੰਬਈ ਪੁੱਜ ਕੇ ਮੈਂ ਸਿੱਖ ਧਰਮ ਧਾਰਨ ਕਰ ਲਵਾਂਗਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਾਂਗਾ। ਮੇਰੀ ਬਹੁਤ ਇੱਛਾ ਪਰ ਵੀ ਮੈਂ ਪੰਜਾਬ ਆ ਕੇ ਤੁਹਾਨੂੰ ਨਹੀਂ ਮਿਲ ਸਕਾਂਗਾ ਇਸ ਲਈ ਇਹ ਚਿੱਠੀ ਲਿਖਣ ਲਈ ਮਜ਼ਬੂਰ ਹਾਂ। ਮਹਾਰਾਣੀ ਵਿਕਟੋਰੀਆ ਵਿਚ ਜੋ ਮੇਰੀ ਧਰਮ ਭਗਤੀ ਸੀ, ਮੈਂ ਉਸ ਦਾ ਉਚਿਤ ਫਲ ਪਾ ਲਿਆ ਹੈ। ਸਤਿਗੁਰੂ ਜੀ ਦੀ ਇੱਛਾ ਪੂਰਨ ਹੋਵੇ।

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਪਿਆਰੇ ਦੇਸ਼ ਵਾਸੀਓ,

ਮੈਂ ਹਾਂ ਤੁਹਾਡਾ ਲਹੂ ਤੇ ਮਾਸ,

ਦਲੀਪ ਸਿੰਘ।

................................ ......................................

ਗਰਦਿਸ਼ ਕੇ ਰੋਜ਼ਗਾਰ ਕੀ ਹਿਲ ਜਾਇ ਜਿਸਕਾ ਦਿਲ॥

ਇਨਸਾਨ ਹੋ ਕੇ ਕਮ ਹੈ ਦਰਖਤੋਂ ਸੇ ਸ਼ਾਨ ਮੇਂ॥

ਪੱਥਰ ਵੀ ਆਪਨਾ ਆਪ ਭੂਲ ਗਏ :-

ਕੁਨਮ ਸਦ ਸਰ ਫਿਦਾਏ ਪਾਯੇ, ਸੀਤਾ

ਚਿ ਯਕਤਾ ਸਰ ਚਿ ਦਹ ਤਾ ਸਰ ਚਿ ਸੀਤਾ ॥

ਅਰਥਾਤ : ਸੀਤਾ ਕੇ ਚਰਣੋਂ ਮੇ ਸੌ ਸਰ ਨਿਛਾਵਰ ਕਰ ਦੂੰਗਾ, ਏਕ ਸਰ ਦੋ ਸਰ ਤੀਨ ਸਰ ਕਿਆ ਚੀਜ਼ ਹੈ॥

= ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ, ਹਮ ਬੁਲਬੁਲੇ ਹੈ ਉਸਕੀ, ਬਹ ਬੋਸਤਾ ਹਮਾਰਾ॥

= ਮਹਾਰਾਜਾ ਦਲੀਪ ਸਿੰਘ ਦੀ ਅੰਮ੍ਰਿਤ ਛਕਣ ਦੀ ਇੱਛਾ ਨੂੰ ਵੇਖ ਕੇ ਅੰਗਰੇਜ਼ਾਂ ਨੇ ਜਦੋਂ 1886 ਅਪ੍ਰੈਲ ਨੂੰ ਅਦਨ ਪਹੁੰਚਿਆ ਮਲਕਾ ਵਿਕਟੋਰੀਆ ਨੇ ਗਵਰਨਰ ਨੂੰ ਤਾਰਾਂ ਦਿੱਤੀਆਂ। ਮਹਾਰਾਜਾ ਇੰਗਲੈਂਡ ਤੋਂ ਫਰਾਂਸ ਤੋਂ ਜਰਮਨੀ ਰੂਸ ਦੀ ਰਾਜਧਾਨੀ ਬਰਲਨ, ਉਥੋਂ ਰਾਹਦਾਰੀ ਬਣਾ ਕੇ ਰੂਸ ਪਹੁੰਚਾ, ਮਾਸਕੋ ਗਜ਼ਟ ਦੇ ਸੰਪਾਦਕ ਨੇ ਸਹਾਇਤਾ ਕੀਤੀ, ਜ਼ਾਰ ਨੂੰ ਮਿਲਿਆ ਪਰ ਸਹਾਇਤਾ ਨਾ ਮਿਲੀ, 15 ਦਸੰਬਰ 1887 ਨੂੰ ਉਸ ਦੀ ਧਰਮਪਤਨੀ ਬੰਬਾ ਦੀ ਮੌਤ ਹੋ ਗਈ। 1887 ਦੀਆਂ ਅਖਬਾਰਾਂ ਵਿਚ ਇਕ ਚਿੱਠੀ ਛਪੀ ਪਬਲਿਕ ਤੋਂ, ਭਾਰਤ ਵਾਸੀਆਂ ਤੋਂ 1-1 ਪੈਸਾ, ਪੰਜਾਬੀਆਂ ਤੋਂ 1-1 ਆਨੇ ਦੀ ਮੰਗ ਕੀਤੀ ਪਰ ਕਿਸੇ ਸਹਾਇਤਾ ਨਾਂ ਕੀਤੀ, ਮਹਾਰਾਣੀ ਵਿਕਟੋਰੀਆ ਨੇ ਖਿਮਾ ਕਰ ਦਿੱਤਾ ਤੇ ਮੁੜ ਇੰਗਲੈਂਡ ਆ ਗਿਆ। ਫਰਾਂਸ ਵਿਚ ਉਸ ਨੇ ਇਕ ਅੰਗਰੇਜ਼ ਲੜਕੀ ਏ.ਡੀ. ਵੈਦਰਲ ਨਾਲ ਸ਼ਾਦੀ ਕੀਤੀ। ਮਹਾਰਾਜਾ ਨੂੰ ਤਪਦਿਕ ਦਾ ਰੋਗ ਹੋ ਗਿਆ। ਇਸੇ ਨਾਲ ਅਖੀਰ 23 ਅਕਤੂਬਰ 1893 ਈ: ਨੂੰ ਮਹਿੱਟਰਾ ਦੀ ਤਰ੍ਹਾਂ ਪੈਰਿਸ ਦੇ ਗਾਂਡ ਹੋਟਲ ਵਿਚ ਮੌਤ ਹੋ ਗਈ।

ਏਕਤਾ : ਖੂੰ ਰਗੇ ਮਜ਼ਨੂੰ ਸੇ ਨਿਕਲਾ, ਫਸਦ ਲੈਲੀ ਕੀ ਜੋ ਲੀ,

ਅਰਥ : ਲੈਲੀ ਕੇ ਸਰੀਰ ਕੀ ਨਸ ਖੋਲਤੇ ਹੀ ਮਜ਼ਨੂੰ ਕੇ ਸਰੀਰ ਸੇ ਰੁਧਿਰ ਬਹਨੇ ਲਗਾ।

ਬਿਵਹਾਰਕ ਏਕਤਾ : ਪਤੀ ਕੋ ਫੂਲ ਕੀ ਲਗ ਸਦਮਾ ਨਸੀਮ ਕਾ ਸ਼ਬਨਮ ਕੇ

ਕਤਰੇ ਆਖ ਸੇ ਉਨਕੀ ਟਪਕ ਪੜੇ।

1. ਸਦਮਾ- ਠੇਸ  2. ਨਸੀਮ- ਸਵੇਰ ਕੀ ਠੰਡੀ ਹਵਾ  3. ਸ਼ਬਨਮ-ਔਂਸ।

= ਕਰਦਨੀ ਖਬੇਸ਼ ਆਮਦਨੀ ਪੇਸ਼॥ ਚਾਹਕੰਦਾ ਰਾ ਚਾਹ ਦਰ ਪੇਸ਼ ॥

ਅਰਥ : ਜੈਸੀ ਕਰਨੀ ਵੈਸੀ ਭਰਨੀ, ਕੂਪ ਖਨੇ ਜੋ ਔਰ ਕੋ ਤਾਕੋ ਕੂਆ ਤਿਆਰ।

= ਨਾਯਮਾਤਮਾ ਬਲਹੀਨੇਨ ਲਭਯ :

ਅਰਥ : ਕਮਜ਼ੋਰ ਕੀ ਦਾਲ ਈਸ਼ਵਰ ਕੇ ਘਰ ਵੀ ਨਹੀਂ ਗਲਤੀ।

= ਕੰਚਨ ਹੋਵੇ ਕੀਚ ਮੇ, ਬਿਸ਼ ਮੇ ਅੰਮ੍ਰਿਤ ਹੋਏ॥

ਬਿਦਿਆ ਨਾਰੀ ਨੀਚ ਮੇ, ਤੀਨੋ ਲੀਜੇ ਸੋਇ॥

= ਦੋਸ਼ ਅਜ਼ ਮਸਜ਼ਿਦ ਸੂਏ ਮਯਖਾਨਾ ਆਮਦ ਪੀਰੇ-ਮਾ

ਚੀਸਤ ਯਾਰਾਨੇ - ਤਰੀਕਤ ਬਾਦ ਅਜ਼ੀ ਤਦਬੀਰੇ-ਮਾ ॥

ਅਰਥ : ਕਲ ਰਾਤਰੀ ਹਮਾਰਾ ਗੁਰੂ ਮੰਦਿਰ ਸੇ ਮਦਿਰਾ ਗ੍ਰਹ ਮੇ ਆਯਾ, ਏ ਮਰਯਾਦਾ ਵਾਲੇ ਲੋਕੋ ਅਬ ਹਮਾਰਾ ਕਿਆ ਕਰਤਵ ਹੈ।

ਮ੍ਰਿਤੂ ਕੋ ਪ੍ਰਾਪਤ ਹੁਏ : ਸ਼ਬ ਹੋ ਹਵਾ ਹੋ ਧੂਪ ਹੋ ਤੁਫਾਂ ਹੋ ਛੇੜ ਛਾੜ ॥

ਜੰਗਲ ਮੇ ਪੇੜ ਕਬ ਇਨਹੇ ਲਾਤੇ ਹੈਂ ਧਿਆਨ ਮੇ॥

= ਬਰਾਏ ਨਿਹਾਦਨ ਚੇ ਸੰਗੋ ਚੇ ਜ਼ਰ।

ਅਰਥ : ਰਖ ਛੋਡਨੇ ਕੇ ਲਿਏ ਜੈਸੇ ਪੱਥਰ ਤੈਸੇ ਸੋਨਾ, ਦਾਨ ਪੁੰਨ ਬਿਨਾਂ ਮਾਯਾ ਕਿਸ ਕੰਮ ਹੈ।

= ਬੰਦਾ ਹੂੰ ਬੇਖੁਦਾ, ਬੰਦੇ ਮੇਰੇ ਖੁਦਾ ਹੈ।

ਅਰਥ : ਲੋਕ ਸੇਵਾ ਹੀ ਈਸ਼ਵਰ ਸੇਵਾ ਹੈ।

= ਗੁਜਸਤਾ ਖਬਾਬੋ ਆਯੰਦਾ ਖਯਾਲਤ॥ ਗਨੀਮਤ ਦਾ ਹਮੀ ਦਮ ਰਾ ਕਿ ਹਾਲਸਤ।

ਅਰਥ : ਭੂਤ ਕਾਲ ਸਪਨ ਹੈ, ਭਵਿਸ਼ ਕਾਲ ਅਨੁਮਾਨ ਹੈ ਔਰ ਵਹ ਸਮਯ ਵਰਤਮਾਨ ਹੀ ਗਨੀਮਤ ਹੈ ਸਮਝ ਲੈ।

= ਦਫਨ ਕਰਨਾ ਮੁਝ ਕੋ ਕੁਏਂ- ਯਾਰ ਮੇ । ਕੁਬਰੇ ਬੁਲਬੁਲ ਕੀ ਬਨੇ ਗੁਲਜ਼ਾਰ ਮੇਂ ।

ਅਰਥ : ਮੇਰੇ ਕੀ ਗਲੀ ਮੇ ਮੁਝੇ ਗਾਡਨਾ ਕਿਉਂਕਿ ਬੁਲਬੁਲ ਪੰਛੀ ਕੀ ਸਮਾਧੀ ਬਾਗ ਮੇਂ ਹੀ ਬਨਤੀ ਹੈ।

= ਘਰ ਬਨਾਉ ਖਾਕ ਇਸ ਦਹਸ਼ਤ ਮੇ ਨਾਸਿਹਾ। ਆਏ ਜਬ ਮਜ਼ਦੂਰ ਮੁਝ ਕੋ ਗੋਰ ਕਰਨ ਯਾਦ ਆ।

ਅਰਥ : ਏ ਉਪਦੇਸ਼ਕ ! ਇਸ ਭਿਅੰਕਰ ਸੰਸਾਰ ਮੇਂ ਕਿਆ ਘਰ ਬਨਾਂਉ ਜਬ ਮਜ਼ਦੂਰ ਆਏ ਤੋ ਮੁਝੇ ਕਬਰ ਖੋਦਨੇ ਵਾਲੇ ਯਾਦ ਆ ਗਏ।

= ਪਯੇ ਇਲਮ ਚੂੰ ਸੱਮਯ ਬਾਯਦ ਗੁਦਾਖਤ ॥

ਅਰਥ : ਵਿਦਿਆ ਕੇ ਲੀਏ ਮੋਮਬਤੀ ਕੀ ਭਾਤੀ ਪਿਘਲਨਾ ਚਾਹੀਏ।

= ਆਬੇ ਦਰਿਆ ਬਹੇ ਤੇ ਬੇਹਤਰ, ਇੰਨਸਾਂ ਰਵਾਂ ਰਹੇ ਤੋ ਬੇਹਤਰ॥

ਅਰਥ : ਨਦੀ ਕਾ ਜਲ ਬਹਤਾ ਰਹੇ ਤੋ ਅੱਛਾ, ਮਨੁੱਖ ਚਲਤਾ ਰਹੇ ਤੋ ਉਤਮ।

= ਪੀਰ ਸੋ ਬਿਯਾ ਮੋਜ਼ : ਬਿਰਧ ਅਵਸਥਾ ਪ੍ਰਯੰਤ ਪੜ੍ਹਦੇ ਜਾਉ।

= ਹੁਬ ਬੁਲਵਤਨ ਅਜ਼ ਮੁਲਕੇ-ਸੁਲੇਮਾਂ ਖੁਸ਼ਤਰ, ਖਾਰੇ ਵਤਨ ਅਜ਼ ਸੁਮਬੁਲੋਂ ਰੈਹਾਂ ਖੁਸਤਰ।

ਅਰਥ: ਸਵੈਦੇਸ਼ ਤਾਂ ਸੁਲੇਮਾਨ ਕੇ ਦੇਸ਼ ਸੇ ਭੀ ਪਿਆਰਾ ਹੋਤਾ ਹੈ।

ਸਵੈਦੇਸ਼ ਕਾ ਕਾਂਟਾ ਤੋ ਸੁੰਬਲ ਔਰ ਰੈਹਾਂ(ਸੁਗੰਧਤ ਪੌਦਾ ਔਰ ਘਾਸ) ਸੇ ਭੀ ਉਤਮ ਹੋਤਾ ਹੈ।

= ਅਗਰ ਫਿਰਦੋਸ਼ ਬਰ ਰੂਯੇ ਜ਼ਮੀਨਸਤ॥ ਹਮੀਨ ਸਤੋ ਹਮੀਨ ਸਤੋ ਹਮੀਨ ਸਤ॥

ਅਰਥ : ਪ੍ਰਿਥਵੀ ਪਰ ਸਵਰਗ ਹੈ ਤੋ ਯਹੀ ਹੈ, ਯਹੀ ਹੈ, ਯਹੀ ਹੈ।

= ਪਾਨੀ ਨਾ ਵਹੇ ਤੋ ਉਸਮੇ ਬੂ ਆਏ॥ ਖੰਜਰ ਨ ਚਲੇ ਤੋ ਮੋਰਚਾ ਖਾਏ॥

ਗਰਦਸ਼ ਬੇ ਬੜਾ ਮਿਹਰੋ ਮਾਹ ਕਾ ਪਾਯਾ ॥ ਗਰਦਸ਼ ਸੇ ਫਲਕ ਨੇ ਔਜ ਕੋ ਪਾਯਾ॥

1. ਬੂ- ਦੁਰਗੰਧ 2. ਮੋਰਚਾ-ਜੰਗ 3. ਗਰਦਸ਼-ਭਰਮਣ 4. ਮਿਹਰੋ-ਸੂਰਜ 5.ਮਾਹ-ਚੰਦ੍ਰ 6. ਪਾਯਾ-ਪਦਵੀ 7. ਫਲਕ-ਆਕਾਸ਼ 8. ਔਜ-ਊਚਾ ਪਦ।

= ਮਰਨਾ ਭਲਾ ਹੈ ਉਸਕਾ ਜੋ ਅਪਨੇ ਲਿਯੇ ਜਿਯੇ । ਜੀਤਾ ਹੈ ਵਹ ਜੋ ਮਰ ਚੁਕਾ ਇੰਨਸਾਨ ਕੀ ਲਿਯੇ।

= ਈਂ ਜਾ ਜੁਜ ਈਂ ਕਿ ਜਾਂ ਬਸਿਪਾਰੰਦ ਨੇਸਤ ॥

ਅਰਥ : ਸਿਵਾ ਜਾਨ ਦੇਨੇ ਕੇ ਔਰ ਕੋਈ ਉਪਾਵ ਨਹੀਂ ਹੈ।

= ਸ਼ੇਰ ਸੀਧਾ ਤੈਰਤਾ ਹੈ ਬਕਤੇ - ਰਫਤਨ ਆਬ ਮੇਂ ॥

ਅਰਥ : ਪਾਨੀ ਕੀ ਧਾਰਾ ਅੰਦਰ ਸ਼ੇਰ ਸੀਧਾ ਤੈਰਤਾ ਹੈ॥

= ਬੇਗਾਨਾ ਗਰ ਨਜ਼ਰ ਪੜੇ, ਤੂੰ ਆਸ਼ਨਾ ਕੋ ਦੇਖ, ਦੁਸ਼ਮਨ ਗਰ ਆਏ ਸਾਮਨੇ, ਤੋ ਭੀ ਖੁਦਾ ਕੋ ਦੇਖ॥

ਦੋਹਾ :ਜੋ ਕੁਝ ਦੀਖੇ ਜਗਤ ਮੇਂ ਸਭ ਈਸ਼ਵਰ ਸੇ ਢਾਂਪ,

ਕਰੋ ਚੈਨ ਇਸ ਤਿਆਗ ਸੇ, ਧਨ ਲਾਲਚ ਸੇ ਕਾਂਪ॥

ਤੁਮਾਰਾ ਸਾਮਰਾਜ ਤੋ ਸੱਚਾ ਹੈ :-

= ਬਾਹ! ਕਿਆ ਹੀ ਪਿਆਰਾ ਨਕਸ਼ਾ ਹੈ ਆਖੋਂ ਕਾ ਫਲ ਮਿਲਾ, ਉਸ ਸੋਹਣੇ ਨੌਜਵਾਨ ਕਾ ਜੀਨਾ ਸਫਲ ਹੁਆ।

ਮਹਲ ਉਸਕਾ ਜਿਸਕੀ ਛਾਤੀ ਪੈ ਹੈ ਹੀਰ ਜੜੇ ਹੁਏ। ਕੋਸੋ ਕੁਜਹ ਬ ਅਬਰ ਕੇ ਪਰਦੇ ਤਨੇ ਹੁਏ।

= ਮਸਨਦ ਬੁਲੰਦ ਤਖਤ ਹੈ ਪਰਬਤ ਹਰਾ ਭਰਾ॥ ਔਰ ਛਜ ਦੇਵਦਾਰ ਕਾ ਹੈ ਚੰਵਰ ਝੂਲਤਾ।

ਨਗਮੇ ਸੁਰੀਨੇ ਓ ਕੇ ਹੈ ਉਸਸੇ ਆ ਰਹੇ। ਨਦੀਓ ਪਰਿੰਦੇ ਯਾਦ ਮੇ ਹੈਂ ਸੁਰ ਮਿਲਾ ਰਹੇ॥

ਬੇਹੋਸ਼ੋ ਹਿਸ ਹੈ ਗਰਚੇ ਪੜਾ ਖਾਲ ਕੀ ਤਰਹ॥ ਦੁਨੀਆ ਹੈ ਉਸਕੇ ਪੈਰ ਕੇ ਫੁਟਬਾਲ ਕੀ ਤਰਹ।

ਕੈਸੀ ਯਹ ਸਲਤਨਤ ਹੈ ਅੱਦੂ ਕਾ ਨਿਸ਼ਾ ਨਹੀਂ ॥ ਜਿਸ ਜਾਂ ਨਾ ਰਾਜ ਮੇਰਾ ਹੋ ਐਸਾ ਮਕਾਂ ਨਹੀਂ।

ਕਿਉਂ ਦਾਂਏ ਸੇ ਉਰ ਬਾਏ ਸੇ ਮੁੜ ਜਾਏ ਨਾ ਆਖੇ ॥ ਜਬ ਰੰਗ ਹੋ ਦਿਲਖਬਾਰ ਤੋ ਜੁੜ ਜਾਂਦੇ ਨਾ ਆਖੇ।

1. ਕੁਜਹ = ਇੰਦ੍ਰ ਧਨੁਖ, 2. ਅਬਰ=ਮੇਘ ਮੰਡਲ

1. ਮਸਨਦ = ਸਥਾਨ, ਟਿਕਾਨਾ 2. ਬੁਲੰਦ=ਉੱਚਾ 3.ਤਖਤ=ਆਸਨ 4.ਦੇਵਦਾਰ= ਬ੍ਰਿਛ 5. ਨਗਮੇ= ਧੁਨੀ 6. ਪਰਿੰਦੇ= ਪਕਸ਼ੀ 7. ਬੇਹੋਸ਼ੋ= ਨਿਹਚੇਸ਼ਟ ਅਵਸਥਾ 8. ਅੱਦੂ = ਸ਼ਤਰੂ 9. ਜਾਂ=ਸਥਾਨ॥

ਡਟ ਕਰ ਖੜਾ ਹੂੰ, ਖੋਫ ਸੇ ਖਾਲੀ ਜਹਾਨ ਮੇਂ, ਤਸਕੀਨੇ ਦਿਲ ਭਰੀ ਹੈ ਮੇਰੇ ਦਿਲ ਮੇ ਜਾਨ ਮੇ।

ਸੂੰਘੇ ਜ਼ਮਾਂ ਮਕਾਂ ਹੈ ਮੇਰੇ ਪੈਰ ਮਿਸਲੇ ਸਗ ॥ ਮੈ ਕੈਸੇ ਆ ਸਕੂੰ ਹੂੰ ਕੈਦੇ-ਬਯਾਨ ਮੇ।

ਖੁਸ਼ ਖੜਾ ਦੁਨੀਆ ਕੀ ਛਤ ਪਰ ਹੂੰ ਤਮਾਸ਼ਾ ਦੇਖਤਾ॥ ਗਹਬਗਹ ਦੇਤਾ ਲਗਾ ਹੂੰ ਬਹਿਸ਼ਯੋ ਕੀ ਸੀ ਸਦਾ॥

ਬਾਦਸ਼ਾਹ ਦੁਨਿਆ ਕੇ ਮੁਹਰੇ ਮੇਰੀ ਸ਼ਤਰੰਜ ਕੇ, ਦਿਲੱਗੀ ਕੀ ਚਾਲ ਹੈ ਸਭ ਰੰਗ ਸੁਲਹੋ ਜੰਗ ਕੇ॥

ਰਕਸ਼ ਸ਼ਾਦੀ ਸੇ ਮੇਰੇ ਜਬ ਕਾਂਪ ਉਠਤੀ ਹੈ ਜਮੀਂ, ਦੇਖ ਕਰ ਮੈ ਖਿਲਖਿਲਾਤਾ ਕਹਕਹਾਤਾ ਹੂੰ ਬਹੀ॥

= ਸਭੀ ਭੂਮੀ ਗੋਪਾਲ ਕੀ, ਯਾ ਮੇ ਅਟਕ ਕਹਾ ? ਜਾਕੇ ਮਨ ਮੇ ਅਟਕ ਹੈ ਸੋ ਹੀ ਅਟਕ ਰਹਾ॥

= ਵਹ- ਕੌਨ ਸਾ ਉਕਦਾ ਹੈ ਜੋ ਬਾ ਹੋ ਨਹੀਂ ਸਕਦਾ॥

ਅਰਥ : ਵਹ ਕੌਨ ਸੀ ਗੁੰਥੀ ਹੈ ਜੋ ਖੁਲ ਨਹੀਂ ਸਕਦੀ॥

= ਖੁਦ ਤੋ ਮੁਸਨਫ ਵਾਛ ਏ ਜਾਂ ਈ ਨਿਕੋ ਯਾ ਆਂ ਨਿਕੋ॥

ਅਰਥ : ਏ ਪਿਆਰੇ ਤੂੰ ਸਵਯੰ ਨਿਆਈ ਬਨ ਕਿ ਯਹ ਅੱਛਾ ਹੈ ਯਾ ਵਹ ਅੱਛਾ ਕਿਆ ਆਵਸ਼ਕਤਾ ਹੈ ਕਿ ਪ੍ਰਕਿਰਤੀ ਤੁਮਕੋ ਡੰਡੇ ਮਾਰ ਮਾਰ ਸਿਖਾਏ, ਖੁਸ਼ੀ ਸੇ ਕਿਉਂ ਨਾ ਸੀਖੇ।

= ਖਾਂ ਕੁਨ ਚਸ਼ਮਹਾ-ਏ-ਕੌਸਰੀ ਰਾ, ਕੌਸਰ(ਨਦੀ) ਕੇ ਸੋਤੇਂ ਵਹਨੇ ਦੋ ॥

= ਅਗਰ ਸੂਰਜ ਹੋ ਮੇਰੀ ਦਾਈਂ ਤਰਫ, ਔਰ ਚਾਂਦ ਹੋ ਬਾਂਈ ਜਾਨਬ ਖੜਾ।

ਕਹੇ ਮੁਝ ਸੇ ਗਰ ਦੋਨੋਂ ਬਸ ਅਬ ਰੁਕੋ, ਨ ਮਾਨੂੰ ਕਭੀ ਕਹਨਾ ਉਨਕਾ ਜਰਾ॥

= ਓਰਾ ਬਾ ਚਸ਼ਮੇ-ਪਾਕ ਤਬਾਂ ਦੀਦ ਚੂੰ ਹਿਲਾਲ ॥ ਹਰ ਦੀਦਾ ਜਲਵਗਾਹੇ ਆ ਮਾਹ ਪਾਰਾ ਨੇਸਤ॥

ਅਰਥ : ਪਵਿਤ੍ਰ ਆਖ ਸੇ ਤੂੰ ਉਸ ਪ੍ਰਿਅਤਮ ਕੋ ਦਿਵਤੀਆਂ ਕੇ ਚੰਦ੍ਰਾਦੇਯ ਕੇ ਸਮਾਨ ਦੇਖ ਸਕਦਾ ਹੈ, ਪ੍ਰੰਤੂ ਹਰ ਏਕ ਆਂਖ ਉਸ ਚੰਦ੍ਰਮੁਖੀ ਦੇ ਦਰਸ਼ਨ ਨਹੀਂ ਕਰ ਸਕਦੀ॥

My strength is as the strength of ten, Because my heart is pure, I never felt the kiss of love, Nor maiden's hand in mine. (Tennyson)

ਅਰਥ : ਦਸ ਨਵਯੁਵਕੋ ਕੀ ਮੁਝ ਮੇਂ ਸ਼ਕਤੀ ਹੈ ਕਿਉਂਕਿ ਮੇਰਾ ਹਿਰਦਾ ਪਵਿੱਤਰ ਹੈ, ਕਾਮਾਸ਼ਕਤ ਹੋ ਕਰ ਤੋ ਮੈਨੇ ਕਭੀ ਪ੍ਰੇਮ ਕੇ ਚੁੰਬਨ ਕਾ ਅਨੁਭਵ ਨਹੀ ਕੀਆ ਹੈ ਔਰ ਨਾ ਹੀ ਤਰੁਣੀ ਕੇ ਕੋਮਲ ਕਰ ਸਪਰਸ਼ ਕਾ॥ ਬ੍ਰਹਮਚਰਜ ਦੀ ਦ੍ਰਿੜਤਾ ਕਰਕੇ ਹੀ ਇਤਨਾ ਬਲ ਹੈ।

= ਜੱਨਤ ਪਰੱਸਤ ਜ਼ਾਹਿਦ ਕਬ ਹਕ ਪਰੱਸਤ ਹੈ? ਦੂਰੋਂ ਪੈ ਮਰ ਰਹਾ ਹੈ ਯਹ ਸ਼ਹਬਤ-ਪਰੱਸਤ ਹੈ॥

ਅਰਥਾਤ : ਜੋ ਬੈਕੁੰਠ ਕੀ ਕਾਮਨਾ ਚਾਹਤਾ ਹੈ ਵਹ ਬ੍ਰਹਮ ਦਾ ਉਪਾਸਕ ਕੈਸੇ ਹੋ ਸਕਦਾ ਹੈ? ਵਹ ਤੋ ਅਪਸਰਾਉਂ ਕੀ ਇੱਛਾ ਰੱਖਤਾ ਹੈ ਔਰ ਕਾਮਾਸ਼ਕਤ ਹੈ।

= ਸੁਲਮਾਨਾ ਬਿਯਾਰ ਅੰਗੁਸ਼ਤਰੀ ਰਾ ॥

ਏ ਸੁਲੇਮਾਨ ਅੰਗੂਠੀ ਕੋ ਲਾ ਜਬ ਅੰਗੂਠੀ ਮਿਲ ਗਈ ਫਿਰ ਭਟਕਣਾ ਕਿਸ ਲੀਏ।

**ਮਨਮੁਖਾਂ ਦੀਆਂ ਗੱਲਾਂ :** ਪੂਜਾ ਪਾਠ ਵੀ ਕੰਮ ਹੈ, ਬੁਢਿਆਂ ਦਾ, ਬੇਸ਼ੱਕ ਸਿਨਮਾ ਦਾ ਵੇਖ ਕੋਈ ਸ਼ੋ ਆਉਣਾਂ, ਕਦੇ ਕਦੇ ਗੁਰਦੁਆਰੇ ਵੀ ਹੋ ਆਉਣਾ, ਭਾਵੇਂ ਕੜਾਹ ਪ੍ਰਸ਼ਾਦ ਦੇ ਪਿੱਛੇ ਹੀ ਹੋ ਆਉਣਾ।

= ਦੁਨੀਆ ਅਜ਼ਬ ਸਰਾਏ ਫਾਨੀ ਦੇਖੀ, ਹਰ ਚੀਜ਼ ਯਹਾਂ ਕੀ ਆਨੀ ਜਾਨੀ ਦੇਖੀ।

ਜੋ ਆ ਕੇ ਨਾ ਜਾਏ ਵੋਹ ਬੁਢਾਪਾ ਦੇਖਾ, ਜੋ ਜਾ ਕੇ ਨਾ ਆਏ ਵੋਹ ਜਵਾਨੀ ਦੇਖੀ॥

= ਦੋਸਤੋਂ ਕੇ ਸਦਮੇ ਸਹੇ ਹੈ, ਇਸ ਕਦਰ ਜਾਨ ਪੈ ॥

ਦਿਲਸੇ ਦੁਸ਼ਮਣੋਂ ਕੀ ਅਦਾਵਤ ਕਾ ਗਿਲਾ ਜਾਤਾ ਰਹਾ।

= ਮੁਠੀ ਮੀਟੀ ਸੀ ਦੇਸ਼ ਪੰਜਾਬ ਦੀ ਜੀ, ਪੱਗਾਂ ਦਾੜੀਆਂ ਦੀ ਰੱਖੋ ਲਾਜ ਯਾਰੋ।

ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ, ਸਾਡਾ ਦੇਸ਼ ਨਾ ਹੋਏ ਮੁਥਾਜ ਯਾਰੋ॥

= ਜੇ ਦੋਧੀ ਦੇ ਘਰ ਚਲੀ ਜਾਂਦੀ, ਦੁੱਧ ਮੱਖਣਾਂ ਨਾਲ ਨੁਹਾ ਦਿੰਦਾ॥

ਚਲੀ ਜਾਂਦੀ ਜੇ ਕਿਸੇ ਸੁਨਿਆਰ ਦੇ ਘਰ ਤੈਨੂੰ ਗਹਿਣਿਆਂ ਨਾਲ ਸਜਾ ਦਿੰਦਾ॥

ਪਾਲਾ ਪੈ ਜਾਂਦਾ ਜੇਕਰ ਨਾਲ ਦਰਜ਼ੀ ਨਾਲ ਫੈਸ਼ਨਾ ਪੂਰੀ ਬਣਾ ਦਿੰਦਾ॥

ਤੈਨੂੰ ਪਤਾ ਏ ਸ਼ਾਇਰ ਕੀ ਕਰਨ ਜੋਗਾ? ਚੁੱਕੇ ਸ਼ੇਅਰ ਤੇ ਚਾਰ ਸੁਣਾ ਦਿੰਦਾ॥

= ਆਰਾ ਪਿਆਰਾ ਲਗਤ ਹੈ ਕਾਰਾ ਕਰੋ ਬਨਾਇ।

ਸਿਰ ਜਾਂਦਾ ਤਉ ਜਾਇ ਮੇਰਾ ਸਿੱਖੀ ਸਿਦਕ ਨ ਜਾਏ॥(ਮਤੀ ਦਾਸ)

= ਤੁਝੇ ਦੇਖੇ ਤੋ ਫਿਰ ਔਰੋਂ ਕੋ ਕਿਨ ਆਖੋਂ ਸੇ ਹਮ ਦੇਖੇਂ॥

ਯੇ ਆਖੇ ਫੂਟ ਜਾਏ ਗਰਚਿ ਇਨ ਆਖੋਂ ਸੇ ਹਮ ਦੇਖੇਂ॥

= ਹਰਜਾ ਕਿ ਸੁਲਤਾਂ ਖੀਮਾਂ ਜਦ ਗੋਗਾ ਨ ਮਾਨਦ ਆਮ ਰਾ॥

ਅਰਥ : ਜਿਸ ਸਥਾਨ ਪਰ ਰਾਜਅ ਧਿਰਾਜ ਨੇ ਡੇਰਾ ਡਾਲਾ ਬਹਾਂ ਸਾਧਾਰਣ ਲੋਗੋਂ ਕਾ ਗੁਲ-ਗਪਾੜਾ ਨਾ ਰਹਾ।

ਦੋਹਾ : ਮਾਤ ਪਿਤਾ ਸੁਤ ਕੋ ਤਜੈ, ਸਿਖ ਗੁਰੂ ਤਜ ਜਾਤ॥

ਭੂਖ ਵਸ ਜਨ ਬਿਪਤ ਮੈ, ਕਯਾ ਕਯਾ ਕਰਤ ਨ ਬਾਤ॥

= ਖਵਰੇ ਕੀ ਖਤਾ, ਮੇਰੀ ਲਾਲ ਉਮਰ ਚੋਂ ਉਗੀ ਨੀਲੀ ਭਾਵੁਕਤਾ॥

= ਮੁਫਤ ਵਿਚ ਬਦਨਾਮ ਹੋ ਕੇ ਰਹਿ ਗਇਓ, ਦਸ ਤੂੰ ਖੱਟਿਆ ਕੀ ਓ ਮੇਰੇ ਤਰਲਿਆ॥

= I shall lose no time in reading this book.

= Books serve for study for and delight.

= ਖੁਦਾ ਕੇ ਬੰਦੇ ਤੋ ਹੈ ਹਜਾਰੋ ॥ ਬਨੋ ਮੇ ਫਿਰਤੇ ਹੈ ਮਾਰੇ ਮਾਰੇ

ਮੈ ਤੋਂ ਬੰਦਾ ਬਨੂੰਗਾ ਉਸਕਾ, ਜਿਸਕੋ ਖੁਦਾ ਕੇ ਬੰਦੋ ਸੇ ਪਿਆਰ ਹੋਗਾ॥

= ਜਾਨ ਦੀ ਹੂਈ ਉਸੀ ਕੀ ਥੀ, ਹਕ ਤੋ ਯੂੰ ਕੇ ਹਕ ਅਦਾ ਨਾ ਹੂਆ॥

= ਦਰ ਹਕੀਕਤ ਮਾਲਕੇ ਹਰ ਸ਼ੈ ਖੁਦਾ ਅਸਤ ॥ ਈਂ ਅਮਾਨਤ ਚੰਦ ਰੋਜ਼ਾ ਬਰ ਮਾ ਅਸਤ॥

=	ਜਲ ਬਿੰਦੂ ਨਿਪਾਤੇਨ ਪੂਰੀਅਤੇ ਘਟਾ ਸਾ ਹੇਤੂ ਸਰਵ ਵਿਦਿਆਨੰ ਧਰਮਾਸਯ ਧਨਾ ਚ :-

ਪਾਣੀ ਦੀ ਬੂੰਦ ਬੂੰਦ ਨਾਲ ਘੜਾ ਭਰ ਜਾਂਦਾ ਹੈ। ਥੋੜੀ ਥੋੜੀ ਵਿਦਿਆ ਨਾਲ ਵਿਦਵਾਨ ਬਣ ਜਾਤਾ ਹੈ।

ਥੋੜਾ ਕੁ ਧਨ ਜੁੜਨ ਨਾਲ ਧਨਵਾਨ ਅਤੇ ਥੋੜਾ ਧਰਮ ਕਰਨ ਨਾਲ ਧਰਮਵਾਨ ਬਨ ਜਾਤਾ ਹੈ।

Keep family at a distance.

ਕਿਸੇ ਆਦਮੀ ਨੂੰ ਆਪਣਾ ਵਾਕਫ ਨ ਬਣਨ ਦੇਣਾਂ॥

ਕਹਾਵਤ- ਭੇਤੀ ਚੂੜਾ ਸ਼ਰੀਕ ਦੀ ਨਿਆਈਂ।

=	ਸੇਵਤਬਿਓ ਮਹਾਂ ਬ੍ਰਿਖਸ਼ਾ, ਫਲ ਛਾਇਆ ਸੁਮਨਵਤਾ

ਯਦੀ ਦੇਵਾਤ ਫਲੰ ਨਾਸਤੀ ਸਾਇਆ ਕੇਨ ਨਿਵਾਰੀਅਤੇ

ਅਨਗਿਨਤ ਲੋਗੋ ਨੇ ਦੁਨੀਆ ਮੇਂ, ਮੁਹੱਬਤ ਕੀ ਹੈ।

ਕੌਨ ਕਹਿਤਾ ਹੈ ਕਿ ਸਾਦਿਕ ਨ ਥੇ ਜਜਬੇ ਉਨਕੇ ਲੇਕਿਨ ਉਨ ਕੇ ਲੀਏ

ਤਸ਼ਹੀਰ ਕਾ ਸਮਾਨ ਨਹੀਂ ਕਿਉਂਕਿ ਵੋਹ ਲੋਗ ਭੀ ਅਪਨੀ ਹੀ ਤਰ੍ਹਾਂ ਮੁਫਲਸ ਸੇ॥

=	ਸ਼ਾਇਰੀ ਕੀ ਟਾਂਗ, ਕਿਉ ਤੋੜਤਾ ਹੈ ਬੇਹੁਨਰ, ਸਿਅਰ ਕਹਿਨੇ ਕਾ ਸਲੀਕਾ, ਸੀਖ ਮੇਲਾ ਗਮ ਸੇ॥

=	ਸੁੱਤਾ ਹਾਂ ਇਸ ਕਬਰ ਵਿਚ, ਮੁਰਦਾ ਕਲਾ ਚ ਮੁੜਕੇ ਪਾਈ, ਸੀ ਜਾਨ ਜਿਸਨੇ॥

ਮੇਰੇ ਚ ਘਾਟ ਜੋ ਹੈ, ਕੁਦਰਤ ਚ ਵੀ ਨਹੀ ਉਹ ਮੈਥੋ ਵਧੀਕ ਸੋਹਣਾ॥

ਨ ਚਿਤਾਰਿਆ ਕਿਸੇ ਨੇ ਖੁਦ ਬੋਲਤੇ ਚਿਤਰ ਜਦ ਸ਼ਬਦਾਂ ਦੀ ਲੋੜ ਫਿਰ ਕੀ ?

ਗਿਓਟੇ ਮੇਂ ਨਾਮ ਮੇਰਾ ਲੰਬੀ ਨਜਮ ਦੇ ਨਾਲੋਂ ਬਹੁਵਾਰਤਾ ਸੁਣਾਵਾ॥

=	ਐ ਵਤਨ ਤੇਰੀਆਂ ਕੁਝ ਹੋਰ ਹਵਾਵਾਂ ਚੋਰੀ ਕਰਕੇ ਸਾਹਵਾਂ ਰਾਹੀ ਚੱਲਿਆ ਹਾਂ॥

=	ਓ ਖਚਰੇ ਸਾਕੀ ਏਥੇ ਠਹਿ ਠਹਿ ਠੁਕਰਾਂਉਦੇ ਪਿਆਲੇ ਦੇ ਜਾਮ ਸੁਰਾਹੀ,

ਕੋਈ ਪਾ ਪੀਵੇ ਛਟਾਕੀ, ਤੇਰੀ ਹੁਣ ਨਹੀ ਚਲਣੀ ਚਲਾਕੀ, ਓ ਖਚਰੇ ਸਾਕੀ॥

**ਰਾਜਨੀਤੀ ਵਾਕ :-** ਚਾਕਰ, ਰਾਜ, ਗੁਮਾਸ਼ਤਾ (ਵਪਾਰੀ ਦਾ ਮੁਨਸ਼ੀ) ਭੂਤ, ਸਿੱਧਿ, ਧਨ,ਛਾਉ।

ਇਨ ਪ੍ਰਤੀਤ ਨ ਕੀਜੀਏ ਜੈਸੇ ਮੁਨੇਰੇ ਕਾਉ॥

=	ਹਟੈ ਹੁੰਡੂ ਜੈਸਪਾਛੇ, ਸਿੰਘ ਸੁਕਚੀ ਖਾਇ,	ਭੇਡੂ

ਧਨੁਖ ਹੇੜੀ, ਅਹਿ, ਬਿਲਾਈ, ਨਿਵੈ ਜਯੋਂ ਦੁਖਦਾਇ॥

ਤਯੋਂ ਸ਼ੱਤਰੂ ਜਯੋ ਹਟੈ ਪਾਛੈ, ਨਿਵੈ ਆਦਰ ਦੇਹਿ॥

ਵਹਿ ਦੁਖਦ ਅਤਿਸੈ ਜਾਨ ਬੁਧ ਜਨ, ਨਹਿ ਵਿਸਾਹੁ ਕਰੇਹੁ ॥

1. ਧਨੁਖ ਹੇੜੀ= ਸ਼ਿਕਾਰੀ,

= ਫੂਲ ਖਿਲਨੇ ਭੀ ਨ ਪਾਇਆ ਥਾ ਕਿ ਖੁਦ ਮੁਰਝਾ ਗਿਆ ॥

= ਗੈਰ ਤੇ ਗੈਰ ਹੈ, ਗੈਰੋਂ ਸੇ ਸ਼ਿਕਾਇਤ ਕੈਸੀ,

ਆਜ ਅਪਨੋ ਸੇ ਭੀ ਦਿਲ ਤੋੜ ਦੀਆ ਹੈ ਯਾਰੋ ॥

= ਹਮ ਭਰੇ ਬੈਠੇ ਥੇ ਕਿਉਂ ਆਪਨੇ ਛੇੜਾ ਹਮਕੋ,

ਹਾਏ ਕਮਬਖਤ ਕੋ ਕਿਸ ਵਕਤ ਖੁਦਾ ਯਾਦ ਆਇਆ।

= ਮਰਜ਼ੇ ਇਸ਼ਕ ਬਢਤਾ ਗਿਆ ਜਿਉਂ ਜਿਉਂ ਦਵਾ ਕੀ॥

= ਨਸ਼ਾ ਪਿਲਾ ਗਿਰਾਨਾ ਤੋ ਸਭ ਕੋ ਆਤਾ ਹੈ॥

ਮਜ਼ਾ ਤੋ ਤਬ ਹੈ, ਜੋ ਗਿਰਤੇ ਕੋ ਥਾਮ ਲੇ ਸਾਕੀ।

= ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ॥

ਹਿਯਾਤ ਤੋ ਹਿਯਾਤ ਹੈ ਵੋਹ ਮੌਤ ਭੀ ਹਿਯਾਤ ਹੈ॥

= The blood of the martyre is the seed church.

ਸ਼ਹੀਦ ਦਾ ਖੂਨ ਧਰਮ ਦਾ ਬੀਜ਼ ਹੁੰਦਾ ਹੈ।

= Panth was organised to led humanity.

= ਪੰਥ ਮਾਨਵਤਾ ਦੀ ਅਗਵਾਈ ਜੱਥੇਬੰਦ ਕੀਤਾ ਗਿਆ ਹੈ॥ (ਕਨਿੰਘਮ)

= ਮੇਰੀ ਜਾਨ ਲੈ ਲੈ ਜਾਨੀਆ, ਇਹੋ ਕੁਝ ਹੈ ਹਾਲੇ ਤੇਰੇ ਵਾਸਤੇ॥

= ਫਿਰਤੇ ਹੈ ਮੀਰ ਖਾਰ ਕੋਈ ਪੂਛਤਾ ਨਹੀ॥

= ਬ ਜ਼ਿਆਰਤ ਈ ਮੁਕਾਮੇ ਮੁਕਦਸ ਚਸ਼ਮੇ ਮਨ ਰੋਸ਼ਨ ਬਾ,

ਦਿਲ ਮਨ ਸ਼ਾਦ ਸੁਦ = ਮੁਕਤਸਰ ਦੇ ਦਰਸ਼ਨ ਦੀ ਮਹਿਮਾ ॥

= ਹਮਾਰੀ ਆਪ ਕੀ ਹਰ ਏਕ ਕੀ ਹਾਲਤ ਯਹੀ ਹੋਗੀ,

ਵਿਗੜ ਜਾਏਗੀ ਜਬ ਸੂਰਤ ਤੋ ਫਿਰ ਸੂਰਤ ਯਹੀ ਹੋਗੀ॥

ਸ਼ੇਅਰ : ਰਕੀਬੋ ਨੇ ਰਪਟ ਲਿਖਵਾ ਦੀ ਹੈ, ਜਾ ਜਾ ਕੇ ਥਾਨੇ ਮੇਂ ॥

ਕਿ ਅਕਬਰ ਨਾਮ ਲੇਤਾ ਹੈ, ਖੁਦਾ ਕਾ ਇਸ ਜਮਾਨੇ ਮੇਂ ॥ (ਅਕਬਰ ਇਲਾਹਾਬਾਦੀ)

ਕੌਣ ਜਾਣਦਾ ਨਹੀ ਅਕਾਲੀਆਂ ਨੂੰ, ਬੜੀਆਂ ਘਾਲਨਾਵਾਂ ਇਹਨਾਂ ਘਾਲੀਆਂ ਨੇ।

ਇੰਨ੍ਹਾਂ ਰਾਂਝਿਆ ਸਿਰਾਂ ਦੇ ਵਾਲ ਦੀਵੇ, ਕਰੀਆਂ ਦੁਰਬਲਾਂ ਦੇ ਘਰੀ ਦੀਵਾਲੀਆਂ ਨੇ।

ਇਹ ਉਹ ਮਰਦ ਨੇ ਜਿਨ੍ਹਾਂ ਨੇ ਕਤਲਗਾਹ ਵਿਚ, ਮੌਤ ਵੇਖ ਚੜਦੀਆਂ ਲਾਲੀਆਂ ਨੇ।

ਥਿੜਕਣ ਟੌਰ ਵਿਚ ਕਦੀ ਨਹੀਂ ਆਉਣ ਦਿੱਤੀ, ਜਾਨਾਂ ਹੀਲ ਕੇ ਜਾਰੀਆਂ ਪਾਲੀਆਂ ਨੇ॥

ਸਿਦਕ ਪਰਖਿਆ ਸੈਂਕੜੇ ਮੰਨੂਆਂ ਨੇ, ਵਰਖੀ ਤੇਜ ਹਜਾਰਾਂ ਅਬਦਾਲੀਆਂ ਨੇ॥

ਪਰ ਇਤਿਹਾਸ ਗਵਾਹ ਹੈ ਖਾਲਸਾ ਜੀ, ਜਿੱਤੇ ਮੋਰਚੇ ਸਦਾ ਅਕਾਲੀਆਂ ਨੇ॥

(16 ਫਰਵਰੀ 1983 ਬੁੱਧਵਾਰ, ਰੋਜ਼ਾਨਾ ਅਜੀਤ)

# 1. ਇਕ ਅਕਾਲ ਪੁਰਖ





ਏਕਾ ਏਕੰਕਾਰ ਲਿਖ ਦਿਖਾਲਿਆ॥ ਊੜਾ ਓਅੰਕਾਰ ਪਾਸ ਬਠਾਲਿਆ॥

## 2 (ਦੋ ਦੀ ਗਿਣਤੀ)

2.ਦੋ ਅਕਾਰ :- ਬ੍ਰਹਮ ਤੇ ਮਾਇਆ। ਈਸ਼੍ਵਰ ਤੇ ਜੀਵ ।

ਬ੍ਰਹਮਾ ਜੀ ਦੇ ਦੋ ਪੁਤਰ : ਸੰਭੂਮੁਨ ਤੇ ਸਤਰੂਪਾ।

ਰਾਮਚੰਦ੍ਰ ਜੀ ਦੇ ਦੋ ਪੁਤਰ : ਲਹੂ ਤੇ ਕੁਸ਼ੂ ।

ਲਛਮਨ ਜੀ ਦੇ ਦੋ ਪੁਤਰ : ਤਖ ਤੇ ਅੰਕਤ ।

ਸ਼ਤ੍ਰਘਨ ਜੀ ਦੇ ਦੋ ਪੁਤਰ : ਭਿਰਤ ਤੇ ਕੁਲੀਨ।

ਭਰਥ ਜੀ ਦੇ ਦੋ ਪੁਤਰ : ਭਲਨ ਤੇ ਚੰਦਰ ਕੇਤ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਪੁਤਰ: ਬਾਬਾ ਸਿਰੀ ਚੰਦ ਤੇ ਲਖਿਮੀ ਦਾਸ ਜੀ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੋ ਪੁਤਰ: ਦਾਤੂ ਜੀ ਤੇ ਦਾਸੂ ਜੀ।

ਸ੍ਰੀ ਗੁਰੂ ਅਮਰ ਦਾਸ ਜੀ ਦੇ ਦੋ ਪੁਤਰ: ਮੋਹਨ ਜੀ ਤੇ ਮੋਹਰੀ ਜੀ ।

ਸ੍ਰੀ ਗੁਰੂ ਹਰਿ ਰਾਇ ਜੀ ਦੇ ਦੋ ਪੁਤਰ: ਰਾਮ ਰਾਇ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ।

## 3 (ਤਿੰਨ ਦੀ ਗਿਣਤੀ)

3. ਤਿੰਨ ਦੇਵਤੇ:- ਬ੍ਰਹਮਾ, ਵਿਸ਼ਨੂੰ, ਸ਼ਿਵ ।

ਤਿੰਨ ਸ਼ਕਤੀਆਂ:- ਸਰੁਸਤੀ, ਲਛਮੀ, ਪਾਰਬਤੀ।

ਤਿੰਨ ਦੇਵਤਿਆਂ ਦੀਆਂ 3 ਪ੍ਰਕਾਰ ਦੀ ਕਿਰਿਆ :- ਉਤਪਤੀ,ਪਾਲਣਾ,ਸੰਘਾਰ।

ਤਿੰਨ ਪ੍ਰਕਾਰ ਦੇ ਕਰਮ - ਪ੍ਰਾਰਬਧ, ਸੰਚਿਤ ਤੇ ਕਿਰੇਮਾਨ।

ਤਿੰਨ ਪ੍ਰਕਾਰ ਦੇ ਪੁਰਸ਼- ਉਤਮ, ਮਧਿਮ, ਕਨਿਸ਼ਟ।

ਤਿੰਨ ਪ੍ਰਕਾਰ ਦੇ ਸਾਧਨ- ਸਰਵਨ, ਮਨਨ, ਨਿਧਿਆਸਣ ।

ਤਿੰਨ ਪ੍ਰਕਾਰ ਦੀ ਪ੍ਰਾਰਬਧ- ਇੱਛਾ, ਅਨਿਛਾ, ਪਰਇਛਾ।

1.ਇੱਛਾ–ਆਪਣੀ ਇਛਾ ਅਨੁਸਾਰ ਪਦਾਰਥ ਪ੍ਰਾਪਤ ਹੋਣਾ।

2.ਅਨਿਛਾ–ਇਛਾ ਤੋਂ ਬਗੈਰ ਅਚਾਨਕ ਹੀ ਪਦਾਰਥ ਆ ਕੇ ਪ੍ਰਾਪਤ ਹੋਣਾ।

3.ਪਰਇਛਾ–ਪ੍ਰਾਏ ਪੁਰਸ਼ ਦੀ ਇਛਾ ਅਨੁਸਾਰ ਪਦਾਰਥ ਪ੍ਰਾਪਤ ਹੋਣਾ।

ਤਿੰਨ ਪ੍ਰਕਾਰ ਦੀ ਪ੍ਰਾਰਬਧ – ਮੰਦ ਪ੍ਰਾਰਬਧ, ਮਧਮ ਪ੍ਰਾਰਬਧ ਤੇ ਤੀਬਰ ਪ੍ਰਾਰਬਧ।

1. ਮੰਦ ਪ੍ਰਾਰਬਧ– ਥੋੜੇ ਪੁਰਸ਼ਾਰਥ ਕਰਨ ਨਾਲ ਦੂਰ ਹੋ ਜਾਂਦੀ ਹੈ।

2. ਮਧਮ ਪ੍ਰਾਰਬਧ–ਵਿਸ਼ੇਸ਼ ਪੁਰਸ਼ਾਰਥ ਕਰਨ ਨਾਲ ਦੂਰ ਹੋ ਜਾਂਦੀ ਹੈ।

3. ਤੀਬਰ ਪ੍ਰਾਰਬਧ– ਕਿਸੇ ਭੀ ਪੁਰਸ਼ਾਰਥ ਕਰਨ ਨਾਲ ਦੂਰ ਹੋ ਜਾਂਦੀ ਹੈ।

| | | | |
|---|---|---|---|
| ਤਿੰਨ ਪ੍ਰਕਾਰ ਦੀ ਤ੍ਰਿਪੁਟੀ – | ਧਿਆਤਾ | ਧਿਆਨ | ਧੇਯ |
| | ਗਿਆਤਾ | ਗਿਆਨ | ਗੇਯ |
| | ਪ੍ਰਮਾਤਾ | ਪ੍ਰਮਾਨ | ਪ੍ਰਮੇਯ |
| | । | । | । |
| | ਜੀਵ | ਨੇਤ੍ਰ | ਵਸਤੂ |
| ਸੰਪ੍ਰਦਾਈ ਤਿੰਨ ਆਨੰਦ– | ਸ੍ਰਵਨਾਨੰਦ | ਦਰਸ਼ਨਾਨੰਦ | ਭੋਗਾਨੰਦ। |
| ਸ਼ਾਸਤ੍ਰਕ ਤਿੰਨ ਅਨੰਦ– | ਬ੍ਰਹਮਾਨੰਦ | ਭਜਨਾਨੰਦ | ਵਿਸ਼ਯਨੰਦ। |
| ਤਿੰਨ ਲੋਕ – | ਸ੍ਰਵਗ ਲੋਕ | ਮਾਤ ਲੋਕ | ਪਤਾਲ ਲੋਕ। |
| | ਉਚ ਸਥਾਨ | ਮਧ ਸਥਾਨ | ਡੂੰਘਾ ਸਥਾਨ |
| ਤਿੰਨ ਗੁਣ – | ਰਜੋ ਗੁਣ | ਸਤੋ ਗੁਣ | ਤਮੋ ਗੁਣ। |
| ਤਿੰਨ ਮਜ਼ਬ – | ਹਿੰਦੂ | ਮੁਸਲਮਾਨ | ਸਿਖ। |
| ਤਿੰਨ ਰੋਗ – | ਵਾਯੂ | ਪਿਤ | ਕਫ। |
| ਤਿੰਨ ਈਖਣਾ – | ਸੁਤ | ਵਿਤ | ਲੋਕ ਈਖਣਾ(ਤੀਨੀ)। |
| ਤਿੰਨ ਬਿਵਸਥਾ – | ਜਾਗ੍ਰਤ | ਸੁਪਨ | ਸਖੋਪਤ। |
| ਤਿੰਨ ਅਵਸਥਾ – | ਬਾਲਕ | ਜੋਬਨ | ਬ੍ਰਿਧ। |
| ਤਿੰਨ ਕਾਲ – | ਭੂਤ | ਵਰਤਮਾਨ | ਭਵਿਖਤ। |
| ਤਿੰਨ ਨਦੀਆਂ – | ਗੰਗਾ | ਜਮਨਾ | ਸਰੁਸਤੀ। |

| | । | । | । | |
|---|---|---|---|---|
| | ਭਗਤੀ | ਕਰਮ ਕਥਾ | ਬ੍ਰਹਮ ਵਿਦਿਆ | |
| ਤਿੰਨ ਨਦੀਆਂ ਦੇ ਰੰਗ– | ਚਿੱਟਾ | ਕਾਲਾ | ਲਾਲ | |
| ਤਿੰਨ ਸਰੂਪ ਬ੍ਰਹਮ ਦੇ– | ਵੈਰਾਟ | ਹਿਰਨਜਗਰਭ | ਈਸ਼੍ਵਰ | |
| ਤਿੰਨ ਸਰੂਪ ਜੀਵ ਦੇ – | ਵਿਸ਼੍ਵ | ਤੇਜਸ਼ | ਪ੍ਰਾਗ | |
| ਤਿੰਨ ਪ੍ਰਕਾਰ ਦੇ ਆਤਮਾ– | ਮਿਥਿਆ ਆਤਮਾ | ਗੌਣ ਆਤਮਾ | ਮੁਖਜ ਆਤਮਾ | |
| | (ਅਸਥੂਲ ਸਰੀਰ) | (ਸਬੰਧੀ) | (ਕੂਟਸਥ ਪ੍ਰਮਾਤਮਾ) | |

| | | | |
|---|---|---|---|
| ਤਿੰਨ ਸਰੀਰ – | ਸਥੂਲ ਸਰੀਰ | ਸੂਖਮ ਸਰੀਰ | ਕਾਰਨ ਸਰੀਰ |
| ਤਿੰਨ ਪ੍ਰਕਾਰ ਦੇ ਕਰਮ– | ਪੁੰਨ ਕਰਮ | ਪਾਪ ਕਰਮ | ਮਿਸ਼੍ਰਤ ਕਰਮ |
| ਤਿੰਨ ਹੀ ਕਰਮਾਂ ਦੇ ਸਾਧਨ– | ਮਨ | ਬਾਣੀ | ਸਰੀਰ |
| ਤਿੰਨ ਪ੍ਰਕਾਰ ਦੇ ਬਚਨ ਸ਼ਾਸ਼ਤ੍ਰਾਂ ਦੇ– | ਰੋਚਕ | ਭਿਆਨਕ | ਯਥਾਰਥ |
| ਤਿੰਨ ਪ੍ਰਕਾਰ ਦਾ ਸਬੰਧ– | ਸੰਜੋਗ ਸਬੰਧ | ਸਮਵਾਇ ਸਬੰਧ | ਤਾਦਾਤਮ ਸਬੰਧ |
| ਤਿੰਨ ਰਾਣੀਆਂ (ਰਾਜੇ ਦਸਰਥ ਦੀਆਂ) | ਕੁਸ਼ਲਯਾ | ਸੁਮਿਤ੍ਰਾ | ਕਕੇਈ |

| | | | | |
|---|---|---|---|---|
| ਤਿੰਨ ਚਹੁਮਾਸੇ– | 1) ਚੇਤ | ਵਿਸਾਖ | ਜੇਠ | ਹਾੜ । |
| | 2) ਸਾਵਣ | ਭਾਦਰੋਂ | ਅੱਸੂ | ਕੱਤਕ। |
| | 3) ਮੱਘਰ | ਪੋਹ | ਮਾਘ | ਫੱਗਣ । |

| | | | |
|---|---|---|---|
| ਤਿੰਨ ਵਾਦ– | ਦ੍ਰਿਸ਼ਟੀ ਸ੍ਰਿਸ਼ਟੀ ਵਾਦ | ਪ੍ਰਣਾਮ ਵਾਦ | ਵਿਵਰਤ ਵਾਦ |
| ਤਿੰਨ ਸੱਤਾ– | ਵਿਹਾਰਕ ਸੱਤਾ | ਪ੍ਰਾਤੀਭਾਸ਼ਕ ਸੱਤਾ | ਪ੍ਰਮਾਰਥਸੱਤਾ। |
| ਤਿੰਨ ਪ੍ਰਕਾਰ ਦੇ ਸਿਧਾਂਤੀ– | ਅਵਛੇਦ ਵਾਦੀ | ਅਭਾਸ਼ ਵਾਦੀ | ਪ੍ਰਤਿਬਿੰਬ ਵਾਦੀ। |
| ਤਿੰਨ ਨਾੜੀਆਂ ਯੋਗਮਤ ਅਨੁਸਾਰ– | ਇੜਾ | ਪਿੰਗਲਾ | ਸੁਖਮਨਾ। |

ਗੁਰਮਤ ਅਨੁਸਾਰ ਪ੍ਰਮੇਸਰ ਪ੍ਰਾਪਤੀ ਦੇ ਤਿੰਨ ਸਾਧਨ –

ਹਉਮੈ ਦਾ ਤਿਆਗ ਨਾਮ ਦਾ ਜਾਪ ਭਾਣਾ ਮਿਠਾ ਕਰਕੇ ਮੰਨਣਾਂ

ਤਿੰਨ ਅਗਨੀਆ – 1. ਜਠਰ ਅਗਨੀ–(ਪੇਟ ਵਿਖੇ ਅੰਨ ਨੂੰ ਹਜ਼ਮ ਕਰਦੀ ਹੈ)।

2.ਬੜਵਾ ਅਗਨੀ–(ਸਮੁੰਦਰ ਦੇ ਪਾਣੀ ਨੂੰ ਸੁਕਾਂਦੀ ਹੈ)

3. ਦਾਵਾ ਅਗਨੀ– (ਪ੍ਰਤੱਖ ਚੁੱਲੇ ਵਿਖੇ ਬਾਲੀ ਦੀ ਹੈ)

ਤਿੰਨ ਦੋਸ਼ ਅੰਤਹਕਰਣ ਦੇ- ਮਲ ਵਿਖੇਪ ਅਵਰਨ

ਤਿੰਨਾਂ ਦੋਸ਼ਾਂ ਦੀ ਨਵਿਰਤੀ ਦੇ ਤਿੰਨ ਹੀ ਸਾਧਨ-

1. ਮਲ ਦੋਸ਼:-

ਪਾਪਾਂ ਦੀ ਨਵਿਰਤੀ, ਨਿਸ਼ਕਾਮ ਕਰਮਾਂ ਤੋਂ ਹੁੰਦੀ ਹੈ। ਇਹ ਬੁੱਧੀ ਦਾ ਮਲੀਨਤਾ ਰੂਪੀ ਦੋਸ਼ ਹੁੰਦਾ ਹੈ।

2. ਵਿਛੇਪ ਦੋਸ਼:-

ਵਿਸ਼ੇ ਵਿਕਾਰਾਂ ਦੀ ਪ੍ਰਬਲਤਾ ਕਰਕੇ ਮਨ ਦਾ ਚੰਚਲ ਰਹਿਣਾਂ, ਭਜਨ ਦੀ ਘਾਟ ਕਾਰਨ ਹੈ। ਉਪਾਸ਼ਨਾਂ ਧਿਆਨ ਕਰਨ ਤੋਂ ਨਵਿਰਤੀ ਹੁੰਦੀ ਹੈ।

3. ਆਵਰਣ ਦੋਸ਼ :- ਅੰਤਸ਼ਕਰਣ ਤੇ ਅਗਿਆਨ ਦਾ ਪਰਦਾ ਬ੍ਰਹਮ ਦੀ ਸੱਤਾ ਨਾ ਸਮਝਣ ਕਰਕੇ ਹੁੰਦਾ ਹੈ। ਜੀਵ ਨਿਰੰਕਾਰ ਨੂੰ ਭੁੱਲ ਜਾਂਦਾ ਹੈ। ਨਵਿਰਤੀ ਗਿਆਨ ਤੋਂ ਹੋਵੇ ਹੈ।

ਤਿੰਨ ਪ੍ਰਕਾਰ ਦਾ ਪੜ੍ਹਨਾਂ--

1) ਉਸਤ ਖਾਂ- ਪੜ੍ਹ ਕੇ ਹਰਇਕ ਨਾਲ ਹੁਜਤ ਕਰਨੀ ਇਹ ਹੱਡੀਆਂ ਦਾ ਚੱਬਣਾਂ ਹੈ।
2) ਗੋਸਤ ਖਾਂ - ਪੜ੍ਹ ਕੇ ਪੀਰ ਬਣ ਕੇ ਬਹਿ ਜਾਣਾ ਤੇ ਸਭ ਤੋਂ ਆਪਣੀ ਪੂਜਾ ਕਰਾਉਣੀ ਇਹ ਮਾਸ ਦਾ ਖਾਣਾ ਹੈ।
3) ਮਗਜਹਿ - ਪੜ੍ਹ ਕੇ ਸਿਧਾਂਤ ਨੂੰ ਗ੍ਰਹਿਣ ਕਰਨਾਂ ਇਹ ਮਗਜ਼ ਦਾ ਖਾਣਾਂ ਹੈ।

(ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਿੰਗਲਾ ਅਤੇ ਦੋਹਾਂ ਦੇ ਵਿਚਕਾਰ ਸੁਖਮਨਾ)

ਤਿੰਨ ਤਾਪ 1. ਆਧਿ 2. ਬਿਆਧਿ 3. ਉਪਾਧਿ।

1. ਆਧਿ : ਮਨ ਦੇ ਕਰਕੇ ਚਿੰਤਾ ਦੇ ਰਹਿਣ ਤੋਂ ਜੋ ਦੁੱਖ ਹੋਵੇ।

2. ਬਿਆਧਿ: ਸਰੀਰ ਆਦਿ ਦੁਖ ਤੋਂ ਜੋ ਕਲੇਸ਼ ਹੋਵੇ।

3. ਉਪਾਧਿ: ਕਿਸੇ ਪ੍ਰਕਾਰ ਖੋਟੇ ਬਚਨ ਸੁਣ ਕੇ ਜੋ ਦੁਖ ਹੋਵੇ।

ਵੇਦਾਂਤ ਅਨੁਸਾਰ 1)ਅਧਿਆਤਮਿਕ- ਜੋ ਅਵਿਦਿਆ ਰਾਗ ਦਵੈਸ਼ ਅਰ ਜਵਰ ਆਦਿਕ ਕਰਕੇ ਸਨ ਔਰ ਮਨ ਔਰ ਦੇਹ ਵਿਚ ਹੁੰਦੇ ਹਨ ਉਨ੍ਹਾਂ ਨੂੰ ਅਧਿਆਤਮਕ ਤਾਪ ਕਹਿੰਦੇ ਹਨ, ਜਵਰ ਨਾਮ ਤਾਪ ਦਾ ਹੈ। 2) ਅਧਿਭੌਤਕ- ਜੋ ਸ਼ਤਰੂ ਸਰਪ ਆਦਿਕਾਂ ਦੇ ਡਰ ਤੋਂ ਹੁੰਦੇ ਹਨ, ਉਨ੍ਹਾਂ ਨੂੰ ਅਧਿਭੌਤਕ ਕਹਿੰਦੇ ਹਨ । 3)ਅਧਿਦੈਵਿਕ- ਜੋ ਸਰਦੀ ਗਰਮੀ ਬਰਖਾ ਆਦਿਕ ਨਾਲ ਹੁੰਦੇ ਹਨ, ਉਨ੍ਹਾਂ ਨੂੰ ਅਧਿਦੈਵਕ ਤਾਪ ਕਿਹਾ ਜਾਂਦਾ ਹੈ।

**ਦੋਹਰਾ:** ਸਤਰੁ ਰੋਗ ਜਬ ਉਪਜੇ ਤਦੇ ਕਰੇ ਤਿਸ ਨਾਸ॥

ਪਿਛੋਂ ਕਰਨ ਵਿਨਾਹ ਤਿਸ ਬਹੁਤਾ ਦੇ ਸੰਤਾਪ।॥

**ਯਥਾ :** ਆਲਸ ਸੇ ਰੁਜ ਸ਼ਤਰੁ ਕੀ ਅਪੇਖਯਾ ਜੋਇ॥ ਤਿਨ ਦੋਨੋਂ ਸੇ ਤਿਸੀ ਕਾ ਨਾਸ ਪਛਾਨੋ ਲੋਇ॥

ਜਨਮ ਤਹੀ ਰੁਜ ਸਤ੍ਰ ਕਾ ਜੋ ਨਹਿ ਕਰਤਾ ਨਾਸ॥ ਅਤਿ ਬਲਯੁਤ ਯਦਪਿ ਅਹੇ ਤਿਨਸੇ ਹੋਤ ਪ੍ਰਨਾਸ॥(ਪੰਚਤੰਤ੍ਰ)

ਤਿੰਨ ਭੇਦ- 1) ਸਜਾਤੀਯ- ਉਸੇ ਜਾਤਿ ਵਿਚ ਭੇਦ ਹੋਣਾਂ।

2) ਵਿਜਾਤੀਯ- ਦੂਜੀ ਜਾਤ ਦਾ ਭੇਦ ਹੋਣਾਂ।

3) ਸ੍ਵੈਗਤ- ਆਪਣੇ ਹੀ ਸਰੀਰ ਵਿਚ ਭੇਦ ਕਰਨ ਵਾਲੇ ਅੰਗ ਚਿੰਨ੍ਹ ਆਦਿਕ।

ਤਿੰਨ ਭੇਦ ਮੰਗਲਾ ਚਰਣ ਦੇ -

1. ਵਸਤੂ ਨਿਰਦੇਸ਼ਆਤਮਕ- ਗ੍ਰੰਥ ਵਿਚ ਜਿਸ ਦਾ ਜ਼ਿਕਰ ਕਰਨਾ ਹੈ ਉਸ ਦੇ ਹੀ ਗੁਣ, ਮਹਿਮਾ, ਲੱਛਣ, ਬੋਧ ਕਰਾਉਣ ਵਾਲਾ ਮੰਗਲ ਜਿਵੇਂ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

2. ਆਸ਼ੀਰਵਾਦ ਆਤਮਕ- ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ, ਜਿਵੇਂ - ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥(256)

3. ਨਮਸ਼ਕਾਰ ਆਤਮਕ- ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਜਿਵੇਂ-

ਪ੍ਰਣਵੋ ਆਦਿ ਏਕੰਕਾਰਾ। ਨਮਸਕਾਰ ਗੁਰਦੇਵ ਕਉ। ਡੰਡਉਤਿ ਬੰਦਨ ਅਨਿਕ ਬਾਰ।

## ਖਾਲਸੇ ਦੇ ਤਿੰਨ ਗੁਣ ਤੇ ਕਰਤੱਬ

1. ਜਦੋਂ ਧਰਮ ਤੇ ਭੀੜ ਬਣੇ ਧਰਮ ਦੀ ਰਾਖੀ ਕਰਦਾ ਹੋਇਆ ਹਰ ਕੁਰਬਾਨੀ ਕਰੇ।

2. ਦੇਸ਼ ਤੇ ਬਿਪਤਾ ਸਮੇਂ ਅਜ਼ਾਦੀ ਲਈ ਵੈਰੀਆਂ ਨਾਲ ਲੜ੍ਹਕੇ ਸ਼ਹੀਦੀ ਪ੍ਰਾਪਤ ਕਰੇ।

3. ਗਊ ਗਰੀਬ ਦੀ ਜ਼ੁਲਮ ਹੁੰਦਾ ਹੋਵੇ ਖੂਨ ਦੀ ਅਹੂਤੀ ਦੇ ਕੇ ਜ਼ੁਲਮ ਰੋਕੇ, ਬੇਇਨਸਾਫੀ ਜ਼ੁਲਮ ਵਿਰੁੱਧ ਲੜੇ।

## ਤ੍ਰੈ ਬਚਨ

**੧. ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥ (੪੯੮)**

2. ਸਰਬੱਤ ਗੁਰਸਿਖ ਇਕੱਠੇ ਪੰਗਤ ਵਿੱਚ ਬੈਠ ਕੇ ਛਕਿਆ ਕਰੋ।

3. ਭਜਨੀਕ ਭਾਂਵੇਂ ਕਿਸੇ ਮਜ਼ਹਬ ਦਾ ਹੋਵੇ ਹਰ ਇਕ ਨਾਲ ਤਨੋ ਮਨੋ ਪ੍ਰੇਮ ਕੀਤਾ ਕਰੋ।

## ਤਿੰਨ ਗੁਣ

ਵਾਹਿਗੁਰੂ ਜੀ ਨੇ ਪਹਿਲੇ ਮਾਇਆ ਰਚੀ ਫਿਰ ਤਿੰਨ ਗੁਣ ਪੈਦਾ ਕੀਤੇ, ਸਤੋ, ਰਜੋ, ਤਮੋ। ਸਤੋ ਦਾ ਦੇਵਤਾ ਵਿਸ਼ਨੂੰ ਸਭ ਦੀ ਪਾਲਣਾ ਕਰਨੇ ਵਾਲਾ, ਰਜੋ ਦਾ ਦੇਵਤਾ ਬ੍ਰਹਮਾ ਸਭ ਦੀ ਉਤਪਤੀ ਕਰਨੇ ਵਾਲਾ, ਤਮੋ ਦਾ ਦੇਵਤਾ ਸ਼ਿਵਜੀ ਸਭ ਦੀ ਲੈਤਾ ਕਰਨ ਵਾਲਾ। ਸਤੋ ਰਜੋ ਤਮੋ + ਸ਼ਬਦ, ਸਪਰਸ਼, ਰੂਪ, ਰਸ, ਗੰਧ, ਅੱਠਾਂ ਚੀਜਾਂ ਦੇ ਮਿਲਾਪ ਦਾ ਨਾਮ ਮਾਇਆ ਹੈ।

## ਤਿੰਨ ਸਰਣਾਂ

1. ਬੇਨਤੀ ਕਰਨੀ ਤੇਰੇ ਬਿਨਾਂ ਮੇਰਾ ਕੋਈ ਸਹਾਇਕ ਨਹੀਂ।

2. ਧੰਨਵਾਦ ਕਰਨਾਂ ਬਿਪਤਾ ਸਮੇਂ ਆਪ ਜੀ ਨੇ ਬਚਾਇਆ ਹੈ ਤੇ ਮੈਂ ਤੇਰਾ ਸਦਾ ਲਈ ਸੇਵਕ ਹਾਂ।

3. ਆਪਣਾ ਆਪ ਕੁਰਬਾਨ ਕਰਨਾਂ, ਹਰ ਜਗ੍ਹਾਂ ਮਿੱਤਰਾ ਤੂੰ ਹੀ ਨਜ਼ਰ ਆਂਉਦਾ ਹੈ।

ਪਹਿਲੀ ਸਤ ਸੰਗਤ ਕਰਨੀ, ਦੂਜੇ ਸੇਵਾ ਕਰਨਾ, ਤੀਜਾ ਅਪਣਾ ਆਪ ਗੁਰੂ ਨੂੰ ਨਿਛਾਵਰ ਕਰ ਦੇਣਾਂ, ਇਹ ਤਿੰਨ ਸਰਣਾਂ ਹਨ।

**ਤਿੰਨ ਸਰਾਧ** :- ਇੰਨਾਂ ਸਰਾਧਾਂ ਦੇ ਮੁਖ ਤਿੰਨ ਭੇਦ ਹਨ

1.ਖਯਾਹੀ 2.ਪਾਰਬਣ 3.ਮਹਾਲਯ

ਇੰਨਾਂ ਦਾ ਵੇਰਵਾ ਇਸ ਪ੍ਰਕਾਰ ਹੈ:-

1.ਪਿਤਰ ਦੇ ਮਰਨ ਵਾਲੇ ਮਹੀਨੇ ਅਤੇ ਉਸੇ ਥਿਤ ਵਾਲੇ ਦਿਨ ਸਰਾਧ ਕਰਨਾਂ ਖਿਆਹੀ ਅਖਵਾਉਂਦਾ ਹੈ।

2.ਅਮਾਵਸ, ਪੂਰਨਮਾਸ਼ੀ ਵਾਲੇ ਦਿਨਾਂ ਪਰ ਜੋ ਕਿ ਸ਼੍ਰੇਸਟ ਦਿਨ ਗਿਣੇ ਜਾਂਦੇ ਹਨ, ਯਾਨੀ ਪੁਰਬਾਂ ਪਰ ਜੋ ਸਰਾਧ ਆਦਿਕ ਦਾ ਕਰਨਾ ਹੈ ਉਹ ਪਾਰਬਣ ਅਖਵਾਉਂਦਾ ਹੈ।

3. ਅਸੂ ਦੇ ਹਨੇਰੇ ਪਖ ਵਿੱਚ ਪਿੱਤਰਾਂ ਨੂੰ ਤ੍ਰਿਪਤ ਕਰਨਾ ਮਹਾਲਯ ਸਰਾਧ ਅਖਵਾਂਉਦਾ ਹੈ।

ਇਹ ਤਿੰਨ ਤਰਾਂ ਦੇ ਸਰਾਧ ਹਨ (ਗੁ:ਪ੍ਰਭਾਕਰ)

ਪਿੱਤਰਾਂ ਦੀ ਤ੍ਰਿਪਤੀ ਮਨੂ ਸਿੰਮ੍ਰਤੀ ਅਨੁਸਾਰ :-

ਤਿਲ, ਜੌਂ, ਮਾਂਹ, ਤਰਕਾਰੀਆਂ ਆਦਿਕ ਦੇਣ ਨਾਲ ਇਕ ਮਹੀਨਾਂ ਪਿਤਰ ਤ੍ਰਿਪਤ ਰਹਿੰਦੇ ਹਨ। ਮੱਛੀ ਦੇ ਮਾਸ ਨਾਲ ਦੋ ਮਹੀਨੇ, ਹਰਨ ਦਾ ਮਾਸ ਖਾਣ ਨਾਲ ਤਿੰਨ ਮਹੀਨੇ, ਮੀਂਢੇ ਦੇ ਮਾਸ ਨਾਲ ਚਾਰ ਮਹੀਨੇ, ਪਰਿੰਦਿਆਂ ਦੇ ਮਾਸ ਨਾਲ ਪੰਜ ਮਹੀਨੇ, ਬਕਰੇ ਦੇ ਮਾਸ ਨਾਲ ਛੇ ਮਹੀਨੇ ਔਰ ਝੋਟੇ ਜਾਂ ਸੂਰ ਦੇ ਮਾਸ ਨਾਲ ਦਸ ਮਹੀਨੇ ਤਕ ਪਿਤਰ ਤ੍ਰਿਪਤ ਰਹਿੰਦੇ ਹਨ, ਖੀਰ ਦੇਣ ਨਾਲ ਇੱਕ ਸਾਲ ਤ੍ਰਿਪਤ ਰਹਿੰਦੇ ਹਨ। ਕੱਟੇ ਖਾਣਾਂ ਬ੍ਰਾਹਮਣਾਂ ਦੀ ਅੱਲ ਸ਼ਾਇਦ ਤਾਂ ਹੀ ਪੈ ਚੁੱਕੀ ਹੈ। ਗੁਰਮਤਿ ਵਿਚ ਸਰਾਧ ਮਨ੍ਹਾਂ ਹੈ।

ਚੁਲੀ :- ਲੜਕੀ ਦੀ ਸ਼ਾਦੀ ਸਮੇ ਚੁਲੀ ਛੱਡ ਕੇ ਸੰਕਲਪ ਕਰਨਾ, 2. ਪਿੱਤਰਾਂ ਦੇ ਨਮਿਤ ਸਰਾਧਾਂ ਸਮੇ ਚੁਲੇ ਛਡਦੇ ਹਨ ਜੱਟ ਤੋਂ ਚੁਲੀ ਛਡਾਉਣ ਜਿਵੇਂ ਬ੍ਰਾਹਮਣ ਕਹਿੰਦਾ ਕਹਾਂਉਦਾ ਹੈ ਜਜਮਾਨਾਂ ਤੋਂ ਕਿਵੇਂ :- ਪੰਡਿਤ ਜੀ - ਲੈ ਹੱਥ ਕਰ, ਜਿਮੀਂਦਾਰ - ਲੈ ਹਥ ਕਰ ॥ ਪੰਡਿਤ ਜੀ - ਲੈ ਫੜ੍ਹ ਅਰਘਾ, ਜਿਮੀਂਦਾਰ- ਲੈ ਫੜ੍ਹ ਅਰਘਾ॥ਪੰਡਿਤ ਜੀ - ਓਏ ਏਦਾਂ ਨਾਂ ਬੋਲ, ਜਿਮੀਂਦਾਰ - ਓਏ ਏਦਾਂ ਨਾ ਬੋਲ । ਪੰਡਿਤ ਜੀ - ਬੇਵਕੂਫ, ਜਿਮੀਦਾਰ - ਬੇਵਕੂਫ॥ ਇਨੇ ਨੂੰ ਦੋਵੇਂ ਘਸੁਨੋ ਘਸੁਨੀ ਹੋ ਗਏ। ਪੰਡਿਤ ਜੀ ਬੋਲੇ- ਬਸ ਭਈ ਬਸ। ਪੰਡਿਤ ਜੀ :- ਹਟ ਜਾ ਬਈ ਹਟ ਜਾ, ਜਿਮੀਦਾਰ ਜੀ ਕਹਿੰਦਾ ਹੈ ਪੰਡਿਤ ਜੀ ਇਹ ਤਾਂ ਨਿਕਾ ਜਿਹਾ ਸਰਾਧ ਕੀਤਾ ਹੈ ਵੱਡੇ ਸਰਾਧ ਵਿਚ ਤਾਂ ਕਈ ਖੂਨ ਹੁੰਦੇ ਹੋਣਗੇ।

3.ਤਿੰਨ ਗੁਣ :- ਸਤੋ ਰਜੋ ਤਮੋ ਅਰਥਾਤ ਬ੍ਰਹਮਾ ਵਿਸ਼ਨੂੰ ਸ਼ਿਵ । ਤਿੰਨ ਲੋਕ: ਅਕਾਸ਼ ਲੋਕ, ਮਾਤ ਲੋਕ, ਪਾਤਾਲ ਲੋਕ। ਤਿੰਨ ਕਾਲ: ਭੂਤ, ਭਵਿੱਖ, ਵਰਤਮਾਨ। ਤਿੰਨ ਤਰਾਂ ਦੀ ਸੇਵਾ: ਮਨ ਬਚ ਕ੍ਰਮ।ਜੰਮਣਾਂ, ਮਰਨਾਂ, ਜੀਵਣਾਂ। ਤਿੰਨ ਪ੍ਰਕਾਰ ਦੇ ਦੁਖ: ਆਧਿ, ਬਿਆਧਿ, ਉਪਾਧਿ। ਤਿੰਨ ਤਰਾਂ ਦੇ ਪੁਰਖ: ਉਤਮ ਮੱਧਮ

ਨੀਚ। ਤਿੰਨ ਤਰਾਂ ਦੀ ਅਵੱਸਥਾ: ਬਾਲਕ, ਜੋਬਨ, ਬ੍ਰਿਧ। ਇੜਾ, ਪਿੰਗੁਲਾ, ਸੁਖਮਨਾ, ਤ੍ਰਿਕੁਟੀ ਚੱਕਰ ਤ੍ਰਿਬੇਣੀ।

# 4 (ਚਾਰ ਦੀ ਗਿਣਤੀ)

| | | | | |
|---|---|---|---|---|
| ਚਾਰ ਸਾਹਿਬਜ਼ਾਦੇ – | ਸਾਹਿਬਜਾਦਾ ਅਜੀਤ ਸਿੰਘ ਜੀ, ਸਾਹਿਬਜਾਦਾ ਜੁਝਾਰ ਸਿੰਘ ਜੀ, ਸਾਹਿਬਜਾਦਾ ਜੋਰਾਵਰ ਸਿੰਘ ਜੀ, ਸਾਹਿਬਜਾਦਾ ਫਤਹਿ ਸਿੰਘ ਜੀ। | | | |
| ਚਾਰ ਕੁਰਹਿਤਾਂ – | ਕੁਠਾ ਖਾਣਾ | ਤਮਾਕੂ | ਪਰ-ਇਸਤ੍ਰੀ ਗਮਨ | ਕੇਸਾਂ ਦੀ ਬਿਅਦਬੀ। |
| ਚਾਰ ਜੁਗ – | ਸਤਜੁਗ | ਤ੍ਰੇਤਾ | ਦੁਆਪੁਰ | ਕਲਜੁਗ। |
| ਚਾਰ ਵੇਦ – | ਸ਼ਾਮ ਵੇਦ | ਰਿਗ ਵੇਦ | ਯਜੁਰ ਵੇਦ | ਅਥਰਬਣ ਵੇਦ। |
| ਚਾਰ ਅਵਤਾਰ– | ਹੰਸ ਅਵਤਾਰ | ਰਾਮਾਵਤਾਰ | ਕ੍ਰਿਸਨਾਵਤਾਰ | ਨਿਹਕਲੰਕ। |
| ਚਾਰ ਪੁਤ੍ਰ ਬ੍ਰਹਮਾ ਦੇ – | ਸਨਕ | ਸਨੰਦਨ | ਸਨਾਤਨ | ਸਨਤ ਕੁਮਾਰ |
| ਚਾਰ ਉਪਵੇਦ – | ਆਯੁਰ ਵੇਦ | ਧਨੁਰ ਵੇਦ | ਗਾਂਧਰ ਵੇਦ | ਅਰਥ ਵੇਦ। |
| ਚਾਰ ਪੈਰ ਧਰਮ– | ਸਤ | ਜਗਯ | ਤਪ | ਦਾਨ । |
| ਭਾਈ ਮਨੀ ਸਿੰਘ ਜੀ ਨੇ ਧਰਮ ਦੇ ਚਾਰ ਪੈਰ ਇਹ ਲਿਖੇ ਹਨ– | ਨਾਮ | ਦਾਨ | ਇਸ਼ਨਾਨ | ਗਿਆਨ। |
| ਚਾਰ ਅਵਸਥਾ – | ਜਾਗ੍ਰਤ | ਸੁਪਨ | ਸਖੋਪਤ | ਤੁਰੀਆ। |
| ਚਾਰ ਪ੍ਰਕਾਰ ਦੇ ਪੁਰਸ਼– | ਮੁਕਤ | ਜਗਿਆਸੂ | ਵਿਸ਼ੱਈ | ਪਾਮਰ। |
| ਚਾਰ ਬਾਣੀਆਂ ਪਿੰਡ ਦੀਆਂ– | ਪਰਾ | ਪਸੰਤੀ | ਮਧਿਮਾ | ਬੈਖਰੀ। |
| ਚਾਰ ਦਿਸ਼ਾ | ਪੂਰਬ | ਪਛਮ | ਉਤਰ | ਦਖਿਣ । |
| ਚਾਰ ਉਪਦਿਸ਼ਾ | ਅਗਨ ਕੌਣ | ਨੈਰਤ ਕੋਣ | ਵਾਯਵ ਕੋਣ | ਈਸ਼ਾਨ ਕੋਣ। |
| ਚਾਰ ਪ੍ਰਕਾਰ ਦਾ ਅੰਨ– | ਭਕ | ਭੋਜ | ਲੇਹਜ਼ | ਚੋਸ । |
| ਚਾਰ ਸੰਪ੍ਰਦਾਈ ਪਦਾਰਥ | ਜਨਮ ਪਦਾਰਥ | ਨਾਮ ਪਦਾਰਥ | ਪ੍ਰੇਮ ਪਦਾਰਥ | ਗਿਆਨ ਪਦਾਰਥ। |
| ਚਾਰ ਪਦਾਰਥ ਸ਼ਾਸਤ੍ਰਕ– | ਧਰਮ | ਅਰਥ | ਕਾਮ | ਮੋਖਸ਼ । |
| ਚਾਰ ਕਤੇਬਾਂ – | ਕੁਰਾਨ, | ਅੰਜੀਲ, | ਤਉਰੇਤ, | ਜ਼ੰਬੂਰ । |
| ਚਾਰ ਸਾਧਨ – | ਵੈਰਾਗ, | ਵਿਵੇਕ, | ਖਟਸੰਪਤੀ, | ਮੋਖ ਇੱਛਾ। |
| ਚਤੁਸ਼ਟੇ ਅੰਤਹਕਰਣ– | ਮਨ, | ਬੁਧ, | ਚਿਤ, | ਹੰਕਾਰ । |

| | | | | |
|---|---|---|---|---|
| ਚਾਰ ਬਰਨ- | ਬ੍ਰਾਹਮਣ, | ਖਤ੍ਰੀ, | ਸ਼ੂਦਰ, | ਵੈਸ਼ । |
| ਚਾਰ ਆਸ਼ਰਮ- | ਬ੍ਰਹਮਚਾਰੀ, | ਗ੍ਰਹਿਸਤੀ, | ਬਾਨਪ੍ਰਸਤੀ, | ਸੰਨਿਆਸੀ। |
| ਚਾਰ ਅਨਬੰਧ- | ਅਧਿਕਾਰੀ, | ਵਿਸ਼ੇ ਅਨਬੰਧ, | ਸਬੰਧ ਅਨਬੰਧ, | ਪ੍ਰਜੋਜਨਅਨਬੰਧ। |
| ਚਾਰ ਚੀਜਾਂ ਮੁਲਤਾਨ ਦੀਆਂ- | ਗਰਦ, | ਗਦਾ, | ਗਰਮੀ, | ਗੋਰਸਤਾਨ(ਕਬਰਾਂ)। |
| ਚਾਰ ਅੱਗ ਦੀਆਂ ਨਦੀਆਂ- | ਹਿੰਸਾ, | ਮੋਹ, | ਲੋਭ | ਕਰੋਧ । |
| ਚਾਰ ਪੁਤ੍ਰ ਰਾਜੇ ਦਸਰਥ ਦੇ- | ਸ੍ਰੀ ਰਾਮਚੰਦ੍ਰ ਜੀ, | ਲਛਮਨ, | ਸ਼ਤ੍ਰਘਨ, | ਭਰਥ। |
| ਚਾਰ ਜਾਤੀਆਂ ਦੇ ਪੁਰਸ਼- | ਸ਼ੁਸ਼ਕ, | ਮ੍ਰਿਗ, | ਵ੍ਰਿਸਭ, | ਅਸ੍ਵ। |
| ਚਾਰ ਜਾਤੀ ਦੀਆਂ ਇਸਤ੍ਰੀਆਂ- | ਪਦਮਨੀ, | ਚਿਤ੍ਰਨੀ, | ਸੰਖਿਨੀ, | ਹਸਤਨੀ । |
| ਚਾਰ ਪ੍ਰਕਾਰ ਦਾ ਦਰਸ਼ਨ - | ਪ੍ਰਤਖ ਦਰਸ਼ਨ, | ਮੂਰਤੀ ਦਰਸ਼ਨ | ਸੁਪਨ ਦਰਸ਼ਨ, | ਸ੍ਰਵਨ ਦਰਸ਼ਨ । |
| ਚਾਰ ਫਰਿਸ਼ਤੇ - | ਅਜਰਾਈਲ, | ਮੇਕਾਈਲ, | ਇਸਰਾਈਲ, | ਜਬਰਾਈਲ |
| ਚਾਰ ਬੀਰ - | ਹਨੂਮਾਨ, | ਨਾਹਰ ਸਿਘ, | ਭੈਰਉ, | ਲੰਕੁੜਾ(ਬੇਤਾਲ)। |
| ਚਾਰ ਮਜ਼ਬ ਮੁਸਲਮਾਨਾਂ ਦੇ - | ਇਮਾਮ ਹਨਫੀ, | ਇਮਾਮ ਸਾਫੀ, | ਇਮਾਮ ਹਮਲੀ, | ਇਮਾਮ ਮਾਲਕ । |
| ਚਾਰ ਮੁਹੱਮਦ ਦੇ ਯਾਰ- | ਅੱਬਾ ਬਕਰ ਸਦੀਕ, | ਹਜ਼ਰਤ ਅਲੀ | ਅਸਮਾਨ ਜਨੂਰੈਣ, | ਉਮਰ ਖਤਾਬ । |

ਨਿਆਇਕਾ ਦੇ ਮਤ ਅਨੁਸਾਰ

| | | | | |
|---|---|---|---|---|
| ਚਾਰ ਅਭਾਵ ਪਦਾਰਥ - | ਪ੍ਰਾਗਾਭਾਵ | ਪ੍ਰਧੁੰਸਾਭਾਂਵ | ਅਨਿਓਅੰਨਾਭਾਵ | ਅਤੀਅੰਤਾਭਾਵ। |

ਚਾਰ ਬਾਣੀਆਂ ਬ੍ਰਹਿਮੰਡ ਦੀਆਂ-ਤਾਤਕ ਬਾਣੀ, ਤ੍ਰਿਗੁਣ ਆਤਮਕਬਾਣੀ, ਪ੍ਰਕਿਰਤਕਬਾਣੀ, ਮਹਿਤਤਕ ਬਾਣੀ

| | | | | |
|---|---|---|---|---|
| ਚਾਰ ਪਾਪ - | ਸ਼ਰਾਬ ਪੀਣੀ, | ਸੋਨਾ ਚੁਰਾਣਾ, | ਗੁਰਨਾਰੀ ਗਮਨ, | ਬ੍ਰਾਹਮਣ ਮਾਰਨਾ। |
| ਚਾਰ ਪ੍ਰਕਾਰ ਦਾ ਸਪਰਸ਼ - | ਸੀਤ, | ਉਸਨ, | ਕੋਮਲ, | ਕਠਨ । |

ਚਾਰ ਪ੍ਰਕਾਰ ਦੇ ਸੰਨਿਆਸ- ਕੁਟੀਚਰ ਸੰਨਿਆਸ, ਬਹੂਦਕ ਸੰਨਿਆਸ,ਹੰਸ ਸੰਨਿਆਸ,ਪਰਮਹੰਸ ਸੰਨਿਆਸ।

| | | | | |
|---|---|---|---|---|
| ਚਾਰ ਯੋਗ ਦੀਆਂ ਭੂਮਿਕਾ- | ਬਾਣੀ ਲਯ, | ਮਨੋ ਲਯ, | ਬੁਧੀ ਲਯ, | ਹੰਕਾਰ ਲਯ। |

ਚਾਰ ਪ੍ਰਕਾਰ ਦਾ ਯਗ - ਸਤਜੁਗ ਦਾ ਗੈਂਡਾ ਮੇਧ ਯਗ ਹੈ। ਤ੍ਰੇਤੈ ਜੁਗ ਦਾ ਹਸਤ ਮੇਧ ਯਗ ਹੈ।
ਦੁਆਪੁਰ ਜੁਗ ਦਾ ਅਸ੍ਵਮੇਧ ਯਗ ਹੈ। ਕਲਜੁਗ ਦਾ ਨਰ ਮੇਧ ਯਗ ਹੈ।

ਚਾਰ ਕਿਲਵਿਖ - ਬ੍ਰਾਹਮਣ ਨੂੰ ਮਾਰਨਾ, ਕਾਲੀ ਗਊ ਦਾ ਮਾਰਨਾ।
ਕੰਨਿਆਂ ਦਾ ਮਾਰਨਾ, ਵੇਸਵਾ ਦਾ ਅੰਨ ਖਾਣਾ।

ਚਾਰ ਖਾਣੀਆਂ

1. ਅੰਡਜ : ਆਂਡਿਆਂ ਤੋਂ ਪੈਦਾ ਹੋਣ ਵਾਲੀ ਸ੍ਰਿਸਟੀ ਪੰਛੀ, ਸਰਪ, ਕਛੂ ਆਦਿਕ।

2. ਜੇਰਜ : ਮਨੁੱਖ ਪਸ਼ੂ ਆਦਿ ਜੇਰ ਵਿਚੋਂ ਪੈਦਾ ਹੁੰਦੇ ਹਨ।

3. ਸੇਤਜ : ਪਸੀਨੇ ਤੋਂ ਪੈਦਾ ਹੋਣ ਵਾਲੀਆਂ ਜੂਆਂ ਲੀਖਾਂ ਆਦਿ।

4. ਉਤਭੁਜ : ਧਰਤੀ ਵਿਚੋਂ ਪੈਦਾ ਹੋਣ ਵਾਲੀਆਂ ਦਰਖੱਤ ਪੱਥਰ ਆਦਿ।

ਚਾਰ ਪ੍ਰਕਾਰ ਦੀ ਕਾਰਜ ਅਵਿਦਿਆ :- 1. ਅਨਾਤਮ (ਸਰੀਰ ਆਦਿਕਾਂ) ਵਿਚ ਆਤਮ ਬੁਧੀ।

2. ਅਨਿਤ ਅਕਾਸ਼ ਆਦੀ ਪਦਾਰਥਾਂ ਵਿਚ ਨਿਤ ਬੁਧੀ।

3. ਦੁਖ ਰੂਪ ਧਨ ਆਦਿਕਾਂ ਵਿਚ ਸੁਖ ਬੁਧੀ।

4. ਅਸੁਚ ਰੂਪ ਇਸਤਰੀ ਆਦਿਕਾਂ ਵਿਚ ਸੁਚ ਬੁਧੀ ।

ਚਾਰ ਪ੍ਰਕਾਰ ਦੇ ਭਗਤ -

1. ਅਰਥਾ ਅਰਥੀ ਭਗਤ - ਕਾਮਨਾ ਵਾਲਾ ਭਗਤ ਜੋ ਧਨ ਸੰਤਾਨ ਆਦਿ ਦੀ ਇੱਛਾ ਨਾਲ ਉਪਾਸ਼ਨਾ ਕਰਦੇ ਹਨ।

2. ਆਰਤ ਭਗਤ - ਜੋ ਰੋਗ ਦੁਖ ਆਦਿ ਦੇ ਮਿਟਾਉਣ ਲਈ ਭਗਤੀ ਕਰਦੇ ਹਨ।

3. ਜਗਿਆਸੂ ਭਗਤ- ਜੋ ਪ੍ਰਮੇਸ਼ਰ ਨੂੰ ਭਰਤਾ ਰੂਪ ਮੰਨ ਕੇ ਉਪਾਸ਼ਨਾ ਕਰਦੇ ਹਨ।

4. ਗਿਆਨੀ ਭਗਤ- ਜੋ ਆਤਮਾ ਨੂੰ ਸਰਬ ਰੂਪ ਦੇਖਦੇ ਹੋਏ ਭਗਤੀ ਕਰਦੇ ਹਨ।

ਚਾਰ ਮੈਤ੍ਰੀ ਆਦਿਕ ਗੁਣ- ਕਰੁਣਾ (ਕਿਰਪਾ) ਮੈਤ੍ਰੀ (ਮਿਤ੍ਰ ਭਾਵ) ਮੁਦਤਾ (ਅਨੰਦ) ਉਪੇਖਿਯਾ (ਤਿਆਗ)

ਚਾਰ ਵਿਘਨ ਸਮਾਧੀ ਦੇ -ਲਯ (ਬਿਰਤੀ ਦਾ ਟੁਟਨਾਂ) ਵਿਖੇਪ (ਚੰਚਲਤਾ)

ਕਸ਼ਾਇ(ਤੰਦੁਲਾ ਨਿੰਦ੍ਰਾ,ਝੋਕਾਂ),ਰਸਾ ਸੁਆਦ(ਰਿਧੀਆਂ ਸਿਧੀਆਂ ਵਿਚ ਰੁਕ ਜਾਣਾ)

ਚਾਰ ਵੇਦਾਂ ਦੇ ਚਾਰ ਮਹਾਂਵਾਕ - 1. ਸ਼ਾਮਵੇਦ ਦਾ ( ਤਤ੍ਵਮਸੀ)2. ਰਿਗ ਵੇਦ ਦਾ (ਪ੍ਰਗਿਆਨਮਾਨੰਦ ਬ੍ਰਹਮ)

3.ਯਜੁਰ ਵੇਦ ਦਾ(ਅਹੰਬ੍ਰਹਮਾਸਮੀ)4.ਅਥਰਬਨ ਵੇਦ ਦਾ(ਅਯੰ ਆਤਮਾ ਬ੍ਰਹਮ)

ਚਾਰ ਚੌਂਕੀਆਂ ਕੀਰਤਨ ਦੀਆਂ- 1. ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਂਕੀ।

2.ਦੁਪਹਿਰੇ 12 ਵਜੇ ਚਰਨ ਕਵਲ ਦੀ ਚੌਂਕੀ।

3. ਸੰਧਿਆ ਵੇਲੇ ਸੋਦਰ ਦੀ ਚੌਂਕੀ।

4. ਰਾਤ ਨੂੰ ਕਲਿਆਣ ਦੀ ਚੌਂਕੀ।

ਪਾਠ ਮੇਂ ਚਾਰ ਬਾਤਾਂ ਧਿਆਨ ਕਰੇ:- 1. ਪਾਠ ਸਮੇਂ ਕਿਸੇ ਨਾਲ ਬਚਨ ਨਾ ਕਰੇਂ।

2. ਮੈਥੁਨ ਦਾ ਤਿਆਗ ਕਰੇਂ 3. ਅਹਾਰ ਦਾ ਤਿਆਗ

4. ਨਿੰਦਾ ਦਾ ਤਿਆਗ ਕਰੇਂ।

ਉਦਾਸੀ ਸੰਪ੍ਰਦਾਇ ਦੇ ਚਾਰ

ਮੁਖ ਮਹਾਤਮਾ ( ਚਾਰ ਧੂੰਣੇ)- 1.ਬਾਲੂ ਹਸਨਾਂ 2. ਅਲਮਸਤ 3.ਫੂਲ ਸਾਹਿਬ 4. ਗੋਂਦ ਸਾਹਿਬ।

ਚਰਚਾ ਦੇ ਚਾਰ ਭੇਦ -

1. ਵਾਦ (ਪ੍ਰੇਮ ਪਰਵ ਨਾਲ ਪਰਸਪਰ ਪ੍ਰਸ਼ਨ ਉਤਰ ਕਰਕੇ ਤਸੱਲੀ ਕਰਨੀ)

2.ਹਿਤ (ਬਿਨਾਂ ਈਰਖਾ ਤੋਂ ਖੰਡਨ ਮੰਡਨ ਕਰਨਾਂ )

3. ਜਲਪ (ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰਦ ਕਰਨਾਂ)

4.ਵਿਤੰਡਾ (ਦੂਜੇ ਦਾ ਪਖ ਡੇਗਣ ਵਾਸਤੇ ਛਲ ਕਪਟ ਈਰਖਾ ਹਠ ਨਾਲ ਮਿਲੀ ਚਰਚਾ ਕਰਨੀ)।

ਚਾਰ ਅੰਗ ਨੀਤੀ ਦੇ

1. ਸਾਮ- ਪਿਆਰੇ ਬਚਨਾਂ ਨਾਲ ਦੂਸਰੇ ਦਾ ਕ੍ਰੋਧ ਸ਼ਾਂਤਿ ਕਰਨਾਂ।

2. ਦਾਮ- ਧਨ ਦੇ ਕੇ ਦੂਸਰੇ ਨੂੰ ਪ੍ਰਸੰਨ ਕਰਨਾਂ ।

3. ਦੰਡ- ਸ਼ਸਤ੍ਰ ਦੇ ਬਲ ਆਦਿਕ ਨਾਲ ਦੂਸਰੇ ਨੂੰ ਸਜਾ ਦੇਣੀ।

4. ਭੇਦ- ਦੋਹਾਂ ਵਿਚ ਫੋਕਟ(ਫੁਟ) ਪਾ ਕੇ ਆਪਣਾ ਕਾਰਜ ਸਿਧ ਕਰਨਾ।

ਚਾਰ ਪ੍ਰਕਾਰ ਦੇ ਸ਼ਸਤ੍ਰ :

ਜੋ ਕੱਟੇ ਵੱਡੇ ਉਸ ਨੂੰ ਸ਼ਸਤ੍ਰ ਆਖਦੇ ਹਨ ਇਹ ਚਾਰ ਪ੍ਰਕਾਰ ਦੇ ਹਨ:-

1. ਮੁਕਤ 2. ਅਮੁਕਤ 3. ਮੁਕਤਾਮੁਕਤਾ 4. ਯੰਤ੍ਰ ਮੁਕਤ।

1. ਮੁਕਤ :- ਜੋ ਹੱਥੋਂ ਛੱਡੇ ਜਾਣ ਚੱਕਰ ਆਦਿ।

2. ਅਮੁਕਤ :- ਜਿਹੜੇ ਹੱਥੋਂ ਨਾ ਛੱਡੇ ਜਾਣ, ਤਲਵਾਰ ਕਟਾਰ ਆਦਿਕ।

3. ਮੁਕਤਾਮੁਕਤ :- ਜੋ ਹੱਥੋਂ ਛੱਡੇ ਵੀ ਜਾਣ ਅਤੇ ਹੱਥ ਵੀ ਰੱਖੇ ਜਾਣ ਬਰਛੀ ਗਦਾ ਆਦਿ।

4. ਯੰਤ੍ਰ ਮੁਕਤ :- ਜਿਹੜੇ ਕਲਾ ਨਾਲ ਛੱਡੇ ਜਾਣ ਤੀਰ ਗਲੀ ਆਦਿ ਮੁਕਤ ਸ਼ਾਸਤਰਾਂ ਨੂੰ ਅਸਤਰ ਵੀ ਕਿਹਾ ਜਾਂਦਾ ਹੈ ਅਮੁਕਤ ਨੂੰ ਸ਼ਸਤਰ ਕਹਿੰਦੇ ਹਨ। ਪੁਰਾਣਾਂ ਵਿੱਚ ਯੰਤ੍ਰ ਮੁਕਤ ਸ਼ਸਤਰਾਂ ਨੂੰ ਵੀ ਅਸਤ੍ਰ ਲਿਖਿਆ ਹੈ। ਮੋਹਨਾਸਤ੍ਰ, ਪਾਵਕਾਸਤ੍ਰ, ਵਰਣਾਸਤ੍ਰ, ਵਜਰਾਸਤ੍ਰ ਮੰਤਰ ਨਾਲ ਅਸਤ੍ਰ ਜਿਆਦਾ ਅਸਰ ਕਰਦਾ ਹੈ। ਇਕ ਮੇਘਅਸਤ੍ਰ ਸਾਰੇ ਦੂਜਾ ਵਿਰੋਧੀ ਵਾਯੂ ਅਸਤ੍ਰ ਚਲਾਵੇ ਵੈਰੀ ਅਗਨਿ ਅਸਤ੍ਰ ਚਲਾਵੇ ਤਾਂ ਵਰਣਾਸਤ੍ਰ ਚਲਾਵੇ।

ਚਿਤ ਸ਼ਾਂਤ ਕਰਨ ਦੇ ਚਾਰ ਵਿਰੋਧੀ ਹਨ

1. ਹੱਦ ਤੋਂ ਵੱਧ ਰਟਨ ਕਰਨਾ ਅਥਵਾ ਭੌਣਾ।

2. ਹੱਦ ਤੋਂ ਵੱਧ ਪਠਣ ਅਥਵਾ ਪੜਾਉਣਾਂ ।

3. ਚਿਲੇ ਵਿੱਚ ਬੈਠਣਾਂ ਕਈ ਤਰ੍ਹਾਂ ਦੇ ਪਾਖੰਡ ਕਰਨੇ।

4. ਵੱਡੇ ਲੋਕਾਂ ਦੇ ਮਿਲਣ ਦੀ ਬਹੁਤੀ ਇੱਛਿਆ ਹੋਣੀ।

ਜੇ ਅਭਿਆਸ ਵਿਚ ਸੁਰਤ ਜੁੜੀ ਰਹੇ ਤਾਂ ਸਦਾ ਅਨੰਦ ਹੀ ਰਹਿੰਦਾ ਹੈ। ਭਾਵੇਂ ਕੁਝ ਕਰੀਏ :-

ਚਾਰ ਚੀਜਾਂ ਦੇ ਅੰਤ ਨਹੀਂ ਆਂਉਦੇ :

ਸਮੁੰਦਰ ਦਾ, ਮਾਇਆ ਦਾ, ਗੁਰੂ ਸਾਹਿਬਾਂ ਦੇ ਗਿਆਨ ਦਾ ਅਤੇ ਮਹਾਂਪੁਰਸ਼ਾਂ ਦੇ ਅਨੁਭਵ ਦਾ।

ਮਨ ਨੂੰ ਵੱਸ ਕਰਨ ਦੇ 4 ਤਰੀਕੇ :-

1. ਸਾਮ 2. ਦਾਮ, 3. ਦੰਡ 4. ਭੇਦ ਇਹ ਰਾਜਨੀਤੀ ਦੇ ਚਾਰ ਭੇਦ ਹਨ

1.ਸਾਮ : ਮਿਤ੍ਰਤਾ ਨਾਲ 2. ਦਾਮ: ਮਾਇਆ ਨਾਲ 3. ਦੰਡ: ਸਜ਼ਾ ਦੇ ਕੇ 4.ਭੇਦ : ਆਪਸ ਵਿਚ ਫੁੱਟ ਪਾ ਕੇ ਆਪਣਾ ਕਾਰਜ ਸਿੱਧ ਕਰਨਾ।

ਚਾਰ ਵੇਦਾਂ ਬਾਰੇ ਜਾਣਕਾਰੀ

ਵੇਦ ਸ਼ਬਦ ਵਿਦੁ ਧਾਤੂ ਤੋਂ ਬਨਿਆ ਹੈ ਜਿਸ ਦਾ ਭਾਵ ਹੈ ਜਾਣਨਾ, ਗਿਆਨ ਪ੍ਰਾਪਤ ਕਰਨਾ।

ਵੇਦ ਚਾਰ ਹਨ :

ਸਯਾਮ, ਰਿਗ, ਯੁਜਰ, ਅਥਰਬਣ ।

ਚਾਰ ਉਪਵੇਦ ਵੀ ਹਨ :

ਅਯੁਰਵੇਦ, ਧਨੁਰਵੇਦ, ਗਾਂਧਰਵ ਵੇਦ, ਅਥਰਵ ਵੇਦ ।

1.ਸਯਾਮ ਦੀ ਵੰਡ ਦੋ ਤਰਾਂ ਦੀ ਹੈ:

1)ਪੂਰਬਾਰਧ 2) ਉਤ੍ਰਾਰਧ।

ਪੂਰਬਾਰਧ ਵਿੱਚ 6 ਅਧਿਆਏ 64 ਸ਼ਾਮ - 640 ਮੰਤਰ ਹਨ।

ਉਤ੍ਰਾਰਧ ਵਿੱਚ 23 ਧਿਆਨ ਹਨ।

23 ਸ਼ਾਮ - 424 ਮੰਤਰ ਹਨ। ਕੁਲ ਅਧਿਆਏ 29- ਸ਼ਾਮ 87- ਮੰਤਰ 1064 ਹਨ।

2. ਰਿਗਵੇਦ

ਇਸ ਵਿੱਚ 60 ਮੰਡਲ, 8 ਅਸ਼ਟਕ, 64 ਅਧਿਆਏ, 85 ਅਨੁਵਾਕ ਹਨ।

1028 ਸੂਤਕ 2024 ਵਰਗ, 10518 ਮੰਤਰ, ਇਕ ਲੱਖ 53 ਹਜ਼ਾਰ ਸੱਤ ਸੌ ਬਾਨਵੇ ਸ਼ਬਦ ਤੇ ਚਾਰ ਲੱਖ 32 ਹਜ਼ਾਰ ਅੱਖਰ ਹਨ। ਰਿਗਵੇਦ ਦੀ ਵੰਡ ਵੀ ਦੋ ਤਰ੍ਹਾਂ ਦੀ ਹੈ ਵਿਸਥਾਰ ਦੇ ਭੈ ਤੋਂ ਨਹੀਂ ਲਿਖਿਆ ਹੈ।

3.ਯਜੁਰਵੇਦ

ਇਸ ਦੀ ਵੰਡ ਵੀ ਦੋ ਤਰਾਂ ਹੈ ਕੁਲ 40 ਅਧਿਆਏ ਮੰਤਰ 1975 .

### 4.ਅਥਰਬਣ

ਇਸੀ ਤਰਾਂ ਅਥਰਬਣ ਦੇ ਮੰਤਰ ਆਦਿਕ ਹਨ।

ਕੁੱਲ ਚਾਰੇ ਵੇਦਾਂ ਦੇ ਮੰਤਰਾਂ ਦੀ ਗਿਣਤੀ:--

1.ਸ਼ਾਮ 1364, 2.ਯਜੁਰ 1975, 3. ਰਿਗਵੇਦ 10518, 4. ਅਥਰਬਣ 5747.

ਕੁੱਲ ਮੰਤਰਾਂ ਦਾ ਜੋੜ = 19404

### ਚੌਹਾਂ ਜੁੱਗਾਂ ਦਾ ਨਿਰਨਾ।

1.ਸਤਿਜੁਗ :

ਸਤਿਜੁਗ ਵਿੱਚ ਇਕ ਲੱਖ ਸਾਲ ਦੀ ਉਮਰ, ਸਤਵਾਦੀ ਮਨੁੱਖ ਇੱਕ ਪਾਪ ਕਰੇ ਤਾਂ ਸਾਰੇ ਦੇਸ਼ ਨੂੰ ਭੋਗਣਾਂ ਪੈਂਦਾ ਸੀ। ਧਰਮ ਦੇ ਚਾਰੇ ਪੈਰ ਕਾਇਮ ਸਨ। ਬਾਵਨ ਅਵਤਾਰ ਸਨ।

(ਚਾਰ ਪੈਰ= ਤੀਰਥ, ਤਪ, ਦਇਆ ਅਤੇ ਦਾਨ )

2. ਤ੍ਰੇਤਾ :

ਧਰਮ ਦੀ ਇੱਕ ਕਲਾ ਚੁੱਕ ਗਈ। ਉਮਰ 10000 ਸਾਲ, ਸੋਮਜਗ, ਹੋਮਜਗ, ਅਸਵਮੇਧ, ਗੋਮੇਧ ਜਗ ਕੀਤੇ ਜਾਂਦੇ ਸਨ। ਇਕ ਦੇ ਪਾਪ ਨਾਲ ਸਾਰੀ ਨੱਗਰੀ ਨੂੰ ਪਾਪ ਲੱਗਦਾ ਸੀ। ਇਸ ਯੁਗ ਦੇ ਅਵਤਾਰ ਸ਼੍ਰੀ ਰਾਮ ਚੰਦ੍ਰ ਜੀ ਸਨ। ਦੋ ਕਲਾ ਧਰਮ ਦੀਆਂ ਚੁੱਕ ਗਈਆਂ।

3. ਦੁਆਪਰ :

ਦੁਆਪਰ ਜੁਗ ਵਿੱਚ ਕਰਮ ਤੇ ਪੂਜਾ ਦੀ ਪਰਧਾਨਤਾ ਸੀ। ਧਰਮ ਦੀਆਂ ਤਿੰਨ ਕਲਾ ਚੁੱਕ ਗਈਆਂ। ਉਮਰ 1000 ਬਰਸ ਰਹਿ ਗਈ। ਇਕ ਦੇ ਪਾਪ ਨਾਲ ਸਾਰੀ ਕੁਲ ਨੂੰ ਪਾਪ ਲੱਗਦਾ ਸੀ । ਇਸ ਯੁਗ ਦੇ ਅਵਤਾਰ ਸ਼੍ਰੀ ਕ੍ਰਿਸ਼ਨ ਜੀ ਸਨ।

4. ਕਲਿਜੁਗ :

ਕਲਜੁਗ ਉਮਰ 100 ਬਰਸ ਰਹਿ ਗਈ। ਜਿਹੜਾ ਕਰੇ-ਭਰੇ, ਧਰਮ ਨਾਮ ਰੂਪੀ ਕਲਾ ਆਸਰੇ ਰਹਿ ਗਿਆ। ਇਸ ਜੁਗ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹਨ।

## ਚਾਰ ਬਰਣ

ਵਿਦਿਆ ਪੜ੍ਹਨ ਪੜਾਉਣ ਵਾਲਾ ਇਕ ਵਰਨ ਬ੍ਰਹਮਣ ॥ ਦੂਜਾ ਹਿੱਸਾ ਰਾਜ ਕਰਨ ਵਾਲਿਆਂ ਦਾ ਕਸ਼ਤ੍ਰੀ॥

ਤੀਜਾ ਹਿੱਸਾ ਖੇਤੀ ਵਪਾਰ ਕਰਨ ਵਾਲਿਆਂ ਦਾ ਵੈਸ਼ ॥ ਚੌਥਾ ਹਿੱਸਾ ਸੇਵਾ ਕਰਨ ਵਾਲਿਆਂ ਦਾ ਸ਼ੂਦਰ॥

### ਬ੍ਰਾਹਮਣ :-

1. ਬ੍ਰਾਹਮਣ ਸਭ ਵਰਣਾਂ ਦਾ ਮੁੱਖ ਮੰਨਿਆ ਹੈ ਕਿਉਂਕਿ ਉਹ ਬਾਕੀ ਦੇ ਸਭ ਵਰਣਾਂ ਨਾਲੋਂ ਮੁਖ ਕਰਮ ਕਰਦਾ ਹੈ ਇਸੀ ਕਰਕੇ ਉਸਨੂੰ ਸਭਨਾਂ ਦਾ ਮੁਖ ਅਥਵਾ ਬ੍ਰਾਹਮਣ ਆਖਦੇ ਹਨ।

2. ਜਿਸ ਪੁਰਸ਼ ਦੇ ਹਿਰਦੇ ਵਿਚ ਸਤੋ ਗੁਣ ਮੁਖਯ ਹੈ ਉਸ ਨੂੰ ਬ੍ਰਾਹਮਣ ਆਖਦੇ ਹਨ।

3. ਜੋ ਪੁਰਸ਼ ਬ੍ਰਹਮ ਪ੍ਰਮਾਤਮਾ ਨੂੰ ਜਾਣਦਾ ਹੈ ਕਿਉਂਕਿ ਬ੍ਰਹਮ ਨਾਮ ਪ੍ਰਮਾਤਮਾ ਦਾ ਹੈ ਉਸ ਦਾ ਨਾਮ ਬ੍ਰਾਹਮਣ ਹੈ।

4. ਵਿੱਦਿਆ ਪੜ੍ਹੇ ਪੜ੍ਹਾਵੇ, ਜਗ ਕਰੇ ਕਰਾਵੇ, ਦਾਨ ਦੇਵੇ ਤੇ ਲੇਵੇ, ਇੰਨਾਂ ਛੇਆਂ ਕਰਮਾਂ ਦੇ ਕਰਨ ਵਾਲੇ ਨੂੰ ਬ੍ਰਾਹਮਣ ਆਖਦੇ ਹਨ।

ਸਰੁਤੀ ਉਤਪਾਦਯ ਪੁਤ੍ਰਾਨ ਮੁਨਯੋ ਨਿਰਪਤੇ ਯਤ੍ਰ , ਤਤ੍ਰਹ ਸ੍ਵੈਨੈਵਤਪ ਸਾਤੇਖਾਮ੍ਰਿਖੰ ਤ੍ਵੰ ਵਿਦਧਿ॥

ਇਕ ਵੇਰ ਜਨਕ ਵਿਦੇਹ ਨੇ ਪ੍ਰਾਸ਼ਰ ਜੀ ਪਾਸ ਪ੍ਰਸ਼ਨ ਕੀਤਾ ਕਿ ਜਿਥੋਂ ਕਿਥੋਂ ਪੈਦਾ ਹੋ ਕਰ ਰਿਖੀ ਬ੍ਰਹਮਣ ਜਾਤ ਕਿਸ ਤਰ੍ਹਾਂ ਹੋ ਗਏ, ਪ੍ਰਾਸ਼ਰ ਜੀ ਨੇ ਉਤਰ ਦਿੱਤਾ ਉਹ ਤਪ ਦੇ ਪ੍ਰਭਾਵ ਸੇ ਮਾਨਨੀਕ ਹੋਏ ਹਨ ਤੇ ਉਹਨਾਂ ਨੇ ਆਪਣੀ ਸੰਤਾਨ ਨੂੰ ਸ਼੍ਰੇਸ਼ਟ ਕਰਮ ਆਦਿਕ ਕਰਾ ਕੇ ਆਪਣੇ ਜੇਹਾ ਕਰ ਲਿਆ ਹੈ।

ਫੇਰ :- ਜਦੋਂ ਰਾਜਾ ਨਹੁਖ ਸ੍ਰਪ ਜੋਨੀ ਕੋ ਪ੍ਰਾਪਤ ਹੋਇਆ ਤਾਂ ਉਸ ਨੇ ਬ੍ਰਹਮ ਵਿਦਿਆ ਕਾ ਅਧਿਕਾਰੀ ਬ੍ਰਾਹਮਣ ਅਨੇਕ ਵੇਦ ਵਚਨੋਂ ਵਿਚ ਲਿਖਿਆ ਹੋਇਆ ਨਿਰਣਾ ਕਰਨ ਲਈ ਯੁਧਿਸ਼ਟਰ ਜੀ ਨੂੰ ਪੁੱਛਿਆ ਯਥਾ ਬ੍ਰਾਹਮਣ ਃ

ਕੋ ਭਵੇਦ੍ਰਾ ਜਨਵੇਦਯੰ ਕਿੰਚ ਯੁਧਿਸ਼ਟਰ॥

ਯਥਾ: – ਯੁਧਿਸ੍ਟਰੋ ਵਾਚ:- ਸਤਯੰ, ਦਾਨੰ, ਸ਼ੀਲੰ, ਮਾਨ੍ਰਿ ਸੰਸਯੰ ਤਪੋ ਘਿਰਣ॥

ਦ੍ਰਿਸਯਤੇ, ਯਤ੍ਰ ਰਾਜੇ ਦ੍ਰਸ ਬ੍ਰਾਹਮਣ ਇਤਿਸਿਮ੍ਰਤ॥(ਗੁ:ਮ:ਨਿ:)

ਸਤ ਵਸਤੂ ਦੇ ਜਾਨਣ ਵਾਲਾ ਹੋਵੇ ਅਤੇ ਸੰਸਿਆ ਤੋਂ ਰਹਿਤ ਹੋਵੇ। ਅਹਿੰਸਾ ਕਰਨ ਵਾਲਾ ਹੋਵੇ, ਅਰਥਾਤ ਜੀਵਾਂ ਤੇ ਸਦਾ ਦਯਾ ਕਰਦਾ ਹੋਵੇ, ਬੁਰੇ ਕੰਮਾਂ ਵਲੋਂ ਸਦਾ ਘ੍ਰਿਣਾ ਕਰਦਾ ਹੋਵੇ।ਸਭਨਾਂ ਜੀਵਾਂ ਤੇ ਦਯਾ ਕਰਦਾ ਹੋਵੇ, ਅਰਥਾਤ ਪ੍ਰਮੇਸ਼ਰ ਦਾ ਰਸਤਾ ਦੱਸਣ ਵਾਲਾ ਹੋਵੇ ਜਿਥੇ ਕਿਥੇ ਵਾਹਿਗੁਰੂ ਨੂੰ ਵਿਆਪਕ ਸਮਝਦਾ ਹੋਵੇ ਸੋ ਬ੍ਰਾਹਮਣ ਹੈ ਜੇ ਐਸੇ ਕਰਮ ਬ੍ਰਾਹਮਣ ਨਹੀਂ ਕਰਦਾ ਹੈ ਤਾਂ ਉਹ ਸ਼ੂਦਰ ਸਦਾਉਣ ਦੇ ਯੋਗ ਹੋ ਜਾਂਦਾ ਹੈ ਅਰਥਾਤ ਸੂਦਰ ਬਣ ਜਾਂਦਾ ਹੈ।

ਕੰਮਾਂ ਅਨੁਸਾਰ ਚਾਰ ਤਰ੍ਹਾਂ ਦੇ ਬ੍ਰਾਹਮਣ

1. ਜਿਸ ਵਿਚ ਸਤੋ ਗੁਣ, ਔਰ ਸਮਾਦਿ ਆਦਿਕ ਛੇ ਕਰਮ ਹੋਵੇ ਉਹ ਬ੍ਰਾਹਮਣ, ਬ੍ਰਾਹਮਣ ਹੈ।

2. ਜਿਸ ਵਿਚ ਖਤ੍ਰੀ ਦੇ ਗੁਣ ਕਰਮ ਆਦਿਕ ਹੋਵੇ ਉਹ ਖਤਰੀ ਬ੍ਰਾਹਮਣ ਹੈ।

3. ਜਿਸ ਵਿਚ ਬੈਸਯ ਕੇ ਗੁਣ ਕਰਮ ਆਦਿਕ ਹੋਵੇ ਉਹ ਬੈਸਯ ਬ੍ਰਾਹਮਣ ਹੈ।

4. ਜਿਸ ਵਿਚ ਸੂਦਰ ਦੇ ਗੁਣ ਕਰਮ ਆਦਿ ਹੋਵੇ ਉਹ ਸੂਦਰ ਬ੍ਰਾਹਮਣ ਹੈ। ਹੋਰ ਜੋ ਤੇਲ ਘਿਉ ਆਦਿਕ ਵਸਤੂਆਂ ਖਰੀਦੇ ਅਤੇ ਵੇਚੇ ਉਹ ਵੀ ਸੂਦਰ ਬ੍ਰਾਹਮਣ ਹੈ।

1. ਜੋ ਪ੍ਰਤੀ ਦਿਨ ਹਿੰਸਾ ਕਰੇ (ਜੀਵਾਂ ਨੂੰ ਮਾਰੇ) ਉਹ ਬਿੱਲਾ ਬ੍ਰਾਹਮਣ ਹੈ।

2. ਜੋ ਭਖਯ ਅਭਖਯ ਗਮਯਾ ਗਮਯ ਕੁਝ ਨਾ ਜਾਣੇ ਉਹ ਪਸ਼ੂ ਬ੍ਰਾਹਮਣ ਹੈ।

3. ਜੋ ਬਾਵਲੀ ਖੂਹ ਤਲਾਵ ਆਦਿਕ ਪੂਰ ਦੇਵੇ ਤੇ ਦੇਵ ਮੰਦਰ, ਬਾਗ ਆਦਿਕ ਨਾਸ਼ ਕਰੇ। ਇਸ਼ਨਾਨ ਆਦਿਕ ਕੁਛ ਨਾ ਕਰੇ ਉਹ ਮਲੇਛ ਬ੍ਰਾਹਮਣ ਹੈ।

4. ਜੋ ਚੋਰੀ ਕਰੇ ਚੁਗਲੀ ਕਰੇ ਉਹ ਚੰਡਾਲ ਬ੍ਰਾਹਮਣ ਹੈ।

= ਬ੍ਰਾਹਮਣ ਦੀ ਉਤਪਤੀ ਬ੍ਰਹਮਾ ਜੀ ਦੇ ਮੁਖ ਤੋਂ, ਖਤ੍ਰੀ ਭੁਜਾ ਤੋਂ ,ਵੈਸ਼ ਪੇਟ ਤੋਂ, ਸੂਦਰ ਪੈਰਾਂ ਵਿਚੋਂ ਪੈਦਾ ਹੋਏ ਮੰਨਦੇ ਹਨ।

## ਚਾਰ ਆਸ਼ਰਮ

ਬ੍ਰਹਮਚਾਰੀ, ਗ੍ਰਿਹਸਤੀ, ਬਾਨਪ੍ਰਸਤੀ, ਸੰਨਿਆਸੀ।

1.ਬ੍ਰਹਮਚਾਰੀ:

25 ਸਾਲ ਬ੍ਰਹਮਚਰਜ ਵਿਚ ਰਹਿਣਾਂ, 5 ਸਾਲ ਮਾਤਾ ਪਿਤਾ ਪਾਸ ਰਹਿਣਾ ਫਿਰ ਗੁਰੂ ਆਸ਼ਰਮ ਵਿਚ ਰਹਿ ਕਰ ਸੇਵਾ ਸਿਮਰਨ ਭਗਤੀ ਦੀ ਦਾਤ ਪ੍ਰਾਪਤ ਕਰਨੀ ਅਤੇ ਹਰ ਤਰਾਂ ਦੀ ਵਿੱਦਿਆ ਅਧੈਨ ਕਰਕੇ ਗੁਰੂ ਦੀ ਅਸ਼ੀਰਵਾਦ ਪ੍ਰਾਪਤ ਕਰਨੀ। ਅਗਰ ਇੱਛਾ ਹੋਵੇ ਤਾਂ ਗੁਰੂ ਦੀ ਇੱਛਾ ਅਨੁਸਾਰ ਗ੍ਰਿਹਸਤ ਧਰਮ ਗ੍ਰਹਣ ਕਰਨਾਂ, ਨਹੀਂ ਬ੍ਰਹਮਚਾਰੀ ਜੀਵਨ ਗੁਜਾਰਨੇ ਅਤੇ ਧਰਮ ਮਾਰਗ ਤੇ ਚਲਣਾਂ ਚਲਾਉਣਾਂ।

2. ਗ੍ਰਿਹਸਤੀ:

ਗ੍ਰਿਹਸਤ ਆਸ਼ਰਮ ਵਿੱਚ ਰਹਿ ਕੇ ਸ਼ਾਸ਼ਤਰ ਅਨੁਕੂਲ ਨਿਯਮਾਂ ਦਾ ਪਾਲਣ ਕਰਨਾਂ। ਯੋਗ ਉਲਾਦ ਪੈਦਾ ਕਰਨੀ, ਦਾਨੀਂ, ਸੂਰਬੀਰ, ਭਗਤ ਤੇ ਉਨਾਂ ਨੂੰ ਜੋਗ ਵਿੱਦਿਆ ਦੇਣੀ ਅਤੇ ਦੇਸ਼ ਭਗਤ ਸਾਧੂ ਸੇਵੀ ਬਨਾਉਣਾਂ।

3. ਬਾਨਪ੍ਰਸਤੀ:

ਗ੍ਰਿਹਸਤ ਦੇ ਸੁਖਾਂ ਤੋਂ ਉਪਰਾਮ ਹੋ ਕੇ ਗ੍ਰਿਹਸਤ ਦਾ ਸੁਖ ਤਿਆਗ ਕੇ ਜੰਗਲ ਬੇਲੇ ਨਿਵਾਸ ਕਰਨਾ ਪਰਿਵਾਰ ਨਾਲ ਕੋਈ ਸਬੰਧ ਨਾ ਰਖਣਾਂ।

4. ਸੰਨਿਆਸੀ:

ਬਿਲਕੁਲ ਅਤੀਤ ਤਿਆਗੀ ਹੋ ਕੇ ਬਿਚਰਨਾਂ, ਕੁਟੀਆ ਤੀਕ ਦੀ ਚੇਲੇ ਚਾਟੜਿਆਂ ਦੀ ਵੀ ਇਛਿਆ ਨਾ ਕਰਨੀ। ਸਾਰੇ ਆਸ਼ਰਮ 25-25 ਸਾਲ ਬਦਲਣ ਦੀ ਹਦਾਇਤ ਹੈ, ਕਈ ਮਹਾਤਮਾ ਓੜਕ ਤੀਕ ਸਾਧੂ ਵਿਰਤੀ ਵਿਚ ਬਿਚਰੇ ਹੈਨ।

ਸੰਨਿਆਸੀ ਲਈ ਭਿਖਿਆ ਦਾ ਅੰਨ ਖਾਣਾਂ, ਕਿਸੇ ਪੁਤਰ ਇਸਤਰੀ ਪਰਿਵਾਰ ਨਾਲ ਮੋਹ ਨਹੀਂ ਕਰਨਾਂ, ਇਕਾਂਤ ਬਿਚਰਨਾਂ ਸੰਸਾਰ ਵਲੋਂ ਉਪਰਾਮ ਰਹਿਣਾਂ।

## ਚਾਰ ਮੁਕਤੀਆਂ

1. ਸਲੋਕ ਮੁਕਤੀ :

ਭਗਤੀ ਕਰਕੇ ਬਿਸ਼ਨੂੰ ਲੋਕ ਵਿਚ ਪਹੁੰਚਣਾਂ ਅਤੇ ਬਿਸ਼ਨੂੰ ਪਾਸ ਰਹਿਣਾਂ ਉਥੋਂ ਦਾ ਅਨੰਦ ਭੋਗਣਾਂ।

2. ਸਰੂਪ ਮੁਕਤੀ:

ਬਿਸ਼ਨੂੰ ਲੋਕ ਵਿਚ ਪਹੁੰਚ ਕੇ ਭਗਵਾਨ ਜੈਸਾ ਰੂਪ ਧਾਰਨ ਕਰਨਾ ਇਕ ਰੂਪ ਹੋ ਜਾਣਾਂ।

3.ਸਮੀਪ ਮੁਕਤੀ :

ਪਾਰਖਦਾਂ ਦੀ ਤਰ੍ਹਾਂ ਭਗਵਾਨ ਪਾਸ ਰਹਿਣਾਂ ਭਾਵ ਸੇਵਾਦਾਰ ਬਣਨਾਂ, ਹਜ਼ੂਰੀ ਸੇਵਕ ਅਰਦਲੀਏ ਬਣ ਕੇ ਰਹਿਣਾਂ।

4.ਸਾਯੁਜਯ :

ਇਸ ਦੇ ਅਰਥ ਹਨ ਮਿਲਾਪ ਪ੍ਰਾਪਤ ਕਰਨਾਂ ਜੀਵ ਦਾ ਈਸ਼ਰ ਨਾਲ ਅਭੇਦ ਹੋਣਾਂ ਜਿਵੇਂ ਪਾਣੀ ਵਿੱਚ ਗੋਤਾ ਮਾਰ ਕੇ ਪਾਣੀ ਵਿਚ ਲੀਨ ਹੋਣਾਂ, ਹੋਰਨਾਂ ਦੀ ਨਿਗਾਹ ਵਿਚ ਪਾਣੀ ਵਿਚ ਮਿਲਿਆ ਹੈ ਤੇ ਉਹ ਆਪਣੇ ਆਪ ਨੂੰ ਪਾਣੀ ਤੋਂ ਭਿੰਨ ਮੰਨਦਾ ਹੈ ਜੈਸੇ ਹੋਰਨਾਂ ਦੇਹਾਂ ਵਿੱਚ ਦੇਵਤਾ, ਜੈਸੇ ਜਲ ਵਿਚ ਦੁਧ ਇਸੀ ਤਰ੍ਹਾਂ ਪ੍ਰਮਾਤਮਾ ਨਾਲ ਜੀਵ ਦਾ ਸਬੰਧ ਹੋਣਾਂ ਸਾਯੁਜਯ ਮੁਕਤੀ ਕਹਾਂਉਦੀ ਹੈ। (ਗੁ:ਨਿ:ਸਾ:)

ਕਈ ਲੋਕ ਕਹਿੰਦੇ ਹਨ ਕਿ ਜਲ ਦੁੱਧ ਦੇ ਸੰਜੋਗ ਦੀ ਤਰਾਂ ਹੀ ਜੇ ਜੀਵ ਦਾ ਮਿਲਾਪ ਈਸ਼ਵਰ ਨਾਲ ਹੋ ਜਾਂਦਾ ਹੈ ਤਾਂ ਫਿਰ ਗਿਆਨ ਨਿਸ਼ਫਲ ਹੋ ਜਾਵੇਗਾ ਕਿਉਂਕਿ ਗਿਆਨ ਤੋਂ ਬਿਨਾਂ ਵੀ ਇਸ ਪ੍ਰਕਾਰ ਜੀਵ ਈਸ਼ਵਰ ਨਾਲ ਮਿਲ ਸਕਦਾ ਹੈ ਯਾਂਤੇ ਮੁਕਤੀ ਗਿਆਨ ਦਾ ਫਲ ਸਿਧ ਨਹੀਂ ਹੋਵੇਗੀ ਜੇਕਰ ਇਸ ਲੋਕ ਮੇਂ ਥਿਤ ਜੀਵ ਦਾ ਲੋਕਾਂਤਰ ਮੇਂ ਥਿਤ ਈਸ਼ਵਰ ਸਾਥ ਸੰਯੋਗ ਗਿਆਨ ਸੇ ਸਿਧ ਹੋਵੇ ਹੈ ਯਾਤੇ ਸੰਯੋਗ ਰੂਪ ਮੁਕਤੀ ਕੋ ਗਿਆਨ ਕਾ ਫਲ ਪਨ ਸੰਭਵੈ ਹੈ। ਯਹਿ-ਕਹੋ ਤਬ ਸੰਜੋਗ ਕੋ ਹੀ ਗਿਆਨ ਕਾ ਫਲਪਨ ਸਿਧ ਹੋਇਆ ਅਰ ਵਹੁ ਫਲਪਨਾ ਸਮਯਕ ਨਹੀਂ ਕਾਹੇ ਤੇ ਫਲ ਸੁਖ ਵਾ ਦੁਖ ਕਾ ਅਭਾਵ ਜਗਤ ਵਿਚ ਪ੍ਰਸਿੱਧ ਹੈ ਔਰ ਸੁਖ ਕੋ ਸੁਖ ਸਰੂਪਤਾ ਵਾ ਦੁਖ ਕੀ ਅਭਾਵ ਰੂਪਤਾ ਸੰਭਵੈ ਨਹੀਂ ਯਾਂ ਤੇ ਸੰਜੋਗ ਰੂਪ ਮੁਕਤੀ ਕੋ ਫਲ ਨਾ ਹੋਣੇ ਸੇ ਬ੍ਰਹਮ ਭਾਵ ਮੁਕਤੀ ਫਲ ਹੈ ਯਹਿ ਮੁਕਤੀ ਜਹਾਂ ਗਿਆਨ ਹੋਵੇ ਤਹਾਂ ਗਿਆਨੀ ਕੀ ਹੋਵੇ ਹੈ ਇਸੀ ਭਾਵ ਨੂੰ ਬਹੁਤ ਸਿਮ੍ਰਤੀਆਂ ਆਦਿਕਾਂ ਨੇ ਕਿਹਾ ਹੈ।

ਮੁਕਤੀ :- ਅਵਿਦਿਆ ਤਤ ਕਾਰਜ ਦੀ ਨਵਿਰਤੀ ਬ੍ਰਹਮ ਦੀ ਪ੍ਰਾਪਤੀ ਦਾ ਨਾਮ ਮੁਕਤੀ ਹੈ।(ਗੁ:ਨਿ:ਸ:)

ਕਈਆਂ ਨੇ ਸਾਯੁਜਯ ਨੂੰ ਕੈਵਲਯ ਮੰਨਿਆ ਹੈ। ਕਈਆਂ ਨੇ ਯੁਦੀ ਇਹ ਪੰਜਵੀਂ ਮੰਨੀ ਹੈ। "ਰਿਤੇ ਗਿਆਨਾ ਨਾ ਕੈਵਲਯੰ" ਗਿਆਨ ਤੋਂ ਬਿਨਾਂ ਕੈਵਲਯ ਨਹੀਂ ਮਿਲਦੀ ਜਿਉਂਦੇ ਜੀਵਨ ਮੁਕਤੀ ਮਰਨ ਤੋਂ ਬਾਦ ਬਿਦੇਹ ਮੋਕਸ਼ ਨਿਰਗੁਣ ਵਿਚ ਅਭੇਦ ਹੋ ਜਾਣਾ ਇਉਂ ਤਤ ਬੇਤੇ ਮਹਾਂਪੁਰਸ਼ਾਂ ਦਾ ਕਹਿਣਾ ਹੈ।

## ਚਾਰ ਭੂਖਣ ਵਿਦਿਆ ਦੇ :-

ਕਾਵਯ ਰਚਨਾ, ਵਕਤੱਬਯ ਰਚਨਾ, ਨਿੰਮ੍ਰਤਾ, ਵਿੱਦਿਆ ਦੇਣ ਵਿੱਚ ਉਦਾਰਤਾ।

## ਚਾਰ ਸਾਧਨ

ਕਿਸੇ ਪੁਸਤਕ ਦਾ ਬਾਰ ਬਾਰ ਪੜ੍ਹਨਾਂ ਜਾਂ ਅਭਿਆਸ ਕਰਨਾ ਸਾਧਨ ਕਹਿਲਾਤਾ ਹੈ ਸੋ ਇਹ ਸਾਧਨ ਚਾਰ ਹਨ

### 1. ਬਿਬੇਕ, 2. ਬੈਰਾਗ, 3. ਖਟ ਸੰਪਤੀ, 4. ਮਮੁਖਛਤਾ।

ਦੋਹਾ: ਪ੍ਰਥਮ ਬਿਬੇਕ ਬੈਰਾਗ ਪੁਨ ਸਮਾਦਿ ਖਟ ਸੰਪਤਿ।

ਕਹੀ ਚਤੁਰਥ ਮਮੁਕਛਤਾ, ਯਹ ਚਵ ਸਾਧਨ ਸਤਿ।

## ਬਿਬੇਕ ਲੱਛਣ

ਦੋਹਾ :ਅਬਿਨਾਸ਼ੀ ਆਤਮ ਅਚੱਲ, ਜਗ ਤਾਂ ਤੇ ਪ੍ਰਤਿਕੂਲ ॥

ਐਸੋ ਗਿਆਨ ਬਿਬੇਕ ਹੈ, ਸਭ ਸਾਧਨ ਕੋ ਮੂਲ ॥

ਆਤਮਾ ਅਵਿਨਾਸ਼ੀ ਕਹੀਏ, ਨਾਸ ਰਹਿਤ ਹੈ। ਅਚੱਲ ਕਹੀਏ ਕਿਰਿਆ ਰਹਿਤ ਹੈ ਔਰ ਜਗਤ ਆਤਮ ਸੇ ਪ੍ਰਤਿਕੂਲ ਕਹੀਏ। ਬਿਪਰੀਤ ਭਾਵਨਾ ਵਾਲਾ ਹੈ, ਬਿਨਾਸੀ ਹੈ ਔ ਚੱਲ ਹੈ ਯਾ ਗਿਆਨ ਕਾ ਨਾਮ ਬਿਬੇਕ ਹੈ। ਯਹ ਬਿਬੇਕ ਹੀ ਸਰਬ ਸਾਧਨ ਕਾ ਮੂਲ ਹੈ। ਕਾਹੇ ਤੇ ਪ੍ਰਥਮ ਬਿਬੇਕ ਹੋਵੇ ਤੋ ਬੈਰਾਗ ਸੇ ਆਦਿ ਲੈ ਕੇ ਉਤਰ ਸਾਧਨ ਹੋਵੇ ਹੈ ਔ ਬਿਬੇਕ ਨਹੀਂ ਤੋ ਉਤਰ ਸਾਧਨ ਹੋਵੇ ਨਹੀਂ ਯਾਂ ਤੇ ਬੈਰਾਗ ਸਮਾਦਿ ਖਟ ਸੰਪਤਿ ਮਮੁਕਛਤਾ ਇਨਕਾ ਬਿਬੇਕ ਹੇਤੂ ਹੈ।

## ਬੈਰਾਗ ਲੱਛਣ

ਦੋਹਾ: ਬ੍ਰਹਮ ਲੋਕ ਲੋ ਭੋਗ ਜੋ, ਚਹੈ ਸਭਨ ਕੋ ਤਿਆਗ॥ ਬੇਦ ਅਰਥ ਗਿਆਤਾ ਮੁਨੀ, ਕਹਤ ਤਾਹਿ ਬੈਰਾਗ॥

ਦੋਹਾ: ਸਮ ਦਮ ਸ਼ਰਧਾ ਤੀਸਰੀ, ਸਮਾਧਾਨ ਉਪਰਾਮ॥ ਛਠੀ ਤਤਿਕਸ਼ਾ ਜਾਨੀਏ, ਭਿੰਨ ਭਿੰਨ ਯਹ ਨਾਮ ॥

## ਸਮ ਦਮ ਲੱਛਣ

ਦੋਹਾ: ਮਨ ਬਿਸ਼ਿਅਨ ਤੈਂ ਰੋਕਨੋ, ਸਮ ਤਿਹ ਕਹਤ ਸੁਧੀਰ॥ ਇੰਦ੍ਰਯ ਗਨ ਕੋ ਰੋਕਨੋ, ਦਮ ਭਾਖਤ ਬੁਧ ਬੀਰ ॥

## ਸ਼ਰਧਾ ਲੱਛਣ

ਦੋਹਾ: ਸਤਯ ਬੇਦ ਗੁਰੂ ਵਾਕਯ ਹੈ, ਸ਼ਰਧਾ ਅਸ ਬਿਸ਼ਵਾਸ॥ ਸਮਾਧਾਨ ਤਾਂ ਕੂੰ ਕਹਤ, ਮਨ ਬਿਛੇਪ ਕੋ ਨਾਸ॥

ਉਪਰਾਮ ਲੱਛਣ

ਚੌਪਾਈ : ਸਾਧਨ ਸਹਿਤ ਧਰਮ ਸਭ ਤਿਆਗੈ ॥ ਲਖ ਬਿਖ ਸਮ ਬਿਖਅਨ ਤੇ ਭਾਗੈ॥

ਇਸਤ੍ਰੀ ਦੇ ਨੇਤਰ

ਦ੍ਰਿਗ ਨਾਰੀ ਲਖਿ ਹਵੈ ਜਿਹ ਗਲਾਨਾ ॥ ਯਹ ਲਛਣ ਉਪਰਾਮ ਬਖਾਨਾ।

ਤਤਿਖਸ਼ਾ ਲੱਛਣ

ਦੋਹਾ: ਆਤਪ(ਧੁਪ) ਸੀਤ ਛੁਧਾ ਤ੍ਰਿਖਾ (ਪਿਆਸ) ਭੁਖ, ਇਨ ਕੋ ਸਹਿਨ ਸੁਭਾਵ ॥(ਭੁੱਖ ਪਿਆਸ ਦਾ ਝੱਲਣਾ)

ਤਾਹਿ ਤਤਿਖਸ਼ਾ ਕਹਤ ਹੈ (ਪੰਡਿਤ) ਕੋਵਿਦ ਮੁਨਿਵਰ ਰਾਵ ॥ ਸਮਾਦਿ ਖਟ ਸੰਪਤਿ ਕੋ ਭਾਖਤ ਸਾਧਨ ਏਕ।

ਇਮ ਨਵ ਸਾਧਨ ਭਨੈ, ਕਿੰਤੂ ਚਾਰਿ ਸਬਿਬੇਕ ॥

## ਮਮੁਖਛਤਾ

ਦੋਹਾ : ਬ੍ਰਹਮ ਪ੍ਰਾਪਤੀ ਅਰ ਬੰਧ ਕੀ ਹਾਨਿ ਮੋਖ ਕੋ ਰੂਪ ॥ ਤਾ ਕੀ ਚਾਹ ਮਮੁਖਛਤਾ, ਭਾਖਤ ਮੁਨਿਵਰ ਭੂਪ॥

## ਚਾਰ ਅਵੱਸਥਾ

### ਜਾਗ੍ਰਤ, ਸੁਪਨ, ਸੁਖੋਪਤਿ, ਤੁਰੀਆ ।

1. ਜਾਗ੍ਰਤ : ਪ੍ਰਤੱਖ ਸੰਸਾਰ ਵਿਚ ਵਿਚਰਦੇ ਹੋਇਆ ਜਾਗਦਿਆਂ ਸਾਰੇ ਕਾਰਜ ਵੇਖਣੇ ਅਤੇ ਕਰਨੇ, ਜਾਗ੍ਰਤ ਅਵਸਥਾ ਹੈ।

2. ਸੁਪਨ : ਕੁਝ ਜਾਗ੍ਰਤ ਦੇ ਕਾਰਜਾਂ ਦੀ ਸਿਮ੍ਰਤੀ ਹੀ ਸੁਪਨਾਂ ਇਸ ਨੂੰ ਨੀਂਦ ਕਾਲ ਵਿੱਚ ਆਉਣਾ ਮੰਨਿਆ ਹੈ। ਜਾਗ੍ਰਤ ਵਿਚ ਸਥੂਲ ਸਰੀਰ ਪੰਜਾਂ ਤੱਤਾਂ ਦਾ ਹੁੰਦਾ ਹੈ। ਸੁਪਨ ਵਿਚ 17 ਤੱਤਾਂ ਦਾ ਸੂਖਮ ਸ਼ਰੀਰ ਹੁੰਦਾ ਹੈ। ਹਿਤਾ ਨਾਮ ਦੀ ਨਾੜੀ ਵਿਚ ਅਗਲੇ ਪਿਛਲੇ ਸੰਸਕਾਰ ਰਹਿੰਦੇ ਹਨ ਜੋ ਸੌਣ ਵੇਲੇ ਸੁਪਨਾ ਪੈਦਾ ਕਰਦੇ ਹਨ।

3. ਸੁਖੋਪਤਿ: ਉਹ ਅਵਸਥਾ ਜਦੋਂ ਘੋਰ ਗੂੜ੍ਹੀ ਨੀਂਦ ਵਿਚ ਸੁੱਤਾ ਹੁੰਦਾ ਹੈ। ਅਗਿਆਨ ਅਵਸਥਾ ਕਾਰਨ ਸ਼ਰੀਰ ਹੁੰਦਾ ਹੈ। ਕਿਸੇ ਬਾਤ ਦਾ ਗਿਆਨ ਨਹੀਂ ਸਿਰਫ ਉਠਣ ਤੋਂ ਬਾਦ ਹੀ ਇਤਨੀ ਸਿੰਮ੍ਰਤੀ ਹੁੰਦੀ ਹੈ ਕਿ ਆਜ ਹਮ ਬੜੇ ਸੁਖ ਸੇ ਸੋਏ।

4. ਤੁਰੀਆ ਜਾ ਉਨਮਨੀ ਅਵਸਥਾ: ਜਾਗ੍ਰਤ ਸੁਪਨ ਸੁਖੋਪਤੀ ਤੋਂ ਪਰੇ ਦੀ ਅਵਸਥਾ ਗਿਆਨ ਸਹਿਤ ਅਫੁਰ ਅਵਸਥਾ ਬ੍ਰਹਮ ਦਾ ਨਾਮ ਵੀ ਤੁਰੀਆ ਕਿਹਾ ਹੈ। ਵਿਸ਼ਵ ਤੈਜਸ ਪ੍ਰਾਗਯ ਤੋਂ ਪਰੇ ਸਭ ਦਾ ਮੂਲ ਆਧਾਰ ਰੂਪ ਹੈ। ਸਤ ਸੰਗਤ ਕਰਕੇ ਐਸੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। ਸਿਮਰਨ ਅਤੇ ਭਗਤੀ ਕਰਨੇ ਨਾਲ ਮਨ ਦੀ ਇਕਾਗ੍ਰਤਾ ਹੋ ਜਾਂਦੀ ਹੈ। ਸੰਸਾਰਕ ਸਭ ਬਿਰਤੀਆਂ ਲੈਅ ਹੋ ਜਾਂਦੀਆਂ ਹਨ। ਇਕੋ ਇਕ ਅਭੇਦ ਚਿੰਤਨ ਹੀ ਬਾਕੀ ਰਹਿ ਜਾਂਦਾ ਹੈ। ਆਤਮਾ ਦੀ ਅਨੰਦਾਕਾਰ ਅਵਸਥਾ ਹੈ। ਇਸ ਨੂੰ ਨਿਰਬਾਣ ਪਦ, ਸਹਿਜ ਪਦ, ਸ਼ਾਂਤੀ ਪਦ, ਬ੍ਰਹਮਾਨੰਦ ਜੋਗਾਨੰਦ ਪਰਮਾਨੰਦ ਨਾਲ ਵੀ ਯਾਦ ਕੀਤਾ ਜਾਂਦਾ ਹੈ। ਅਬਿਨਾਸ਼ੀ ਸੁਖ ਰਾਜ ਯੋਗ ਵੀ ਇਸੇ ਦਾ ਨਾਮ ਹੈ।

ਘਰ ਦੇ ਟਹਿਲੂਆਂ ਦੇ 4 ਗੁਣ

1.ਟਿਊਟਰ ਉਸੇ ਧਰਮ ਦਾ ਹੋਵੇ ਜਿਸ ਧਰਮ ਦੇ ਬੱਚੇ ਹਨ।

2. ਇਲਮ ਵਿੱਚ ਟਿਊਟਰ ਪ੍ਰਬੀਨ ਹੋਣਾ ਚਾਹੀਦਾ ਹੈ। ਇਲਮ ਦੋ ਪ੍ਰਕਾਰ ਦਾ ਹੈ।

ਧਾਰਮਿਕ ਤੇ ਵਿਵਹਾਰਕ

ਦੋਹਾਂ ਇਲਮਾਂ ਵਿੱਚ ਟਿਊਟਰ ਪ੍ਰਪੱਕ ਹੋਣਾਂ ਚਾਹੀਦਾ ਹੈ।

3. ਅਮਲ ! ਟਿਊਟਰ ਨਿਰਾ ਆਲਿਮ ਹੀ ਨਾ ਹੋਵੇ ਨਾਲ ਅਮਲ ਭੀ ਹੋਵੇ।

4.ਖਾਨਦਾਨ: ਟਿਊਟਰ ਉਚੇ ਸੁੱਚੇ ਘਰਾਣੇ ਦਾ ਹੋਣਾ ਚਾਹੀਦਾ ਹੈ ਤਾਂ ਜੋ ਸਾਰੇ ਅਦਬ ਅਦਾਬ ਬੱਚਿਆਂ ਨੂੰ ਸਿਖਾਵੇ।

## ਮੁਹੰਮਦ ਦੇ ਚਾਰ ਯਾਰ

ਅਲੀ, ਅਬੂਬਕਰ, ਉਮਰ, ਉਸਮਾਨ ।

(ਪੈਗੰਬਰ = ਪੈਗਾਮ = ਸੁਨੇਹਾ ਲਿਆਉਣ ਵਾਲਾ)

### ਮੁਸਲਮਾਨਾਂ ਦੇ ਚਾਰ ਮਜ਼ਹਬ

ਸ਼ੀਆ, ਸੁੰਨੀ, ਰਾਫਜੀ, ਇਮਾਮਸਾਫੀ ।

### ਚਾਰੇ ਜੁਗਾਂ ਦੀ ਉਮਰ ਦਾ ਨਿਰਨਾ

43 ਲੱਖ 20 ਹਜ਼ਾਰ ਬਰਸ਼ ਕੇ ਚਾਰੇ ਜੁਗ ਹੋਤੇ ਹਨ। ਇਸੇ ਹਿਸਾਬ ਨਾਲ ਜਦੋਂ ਚਾਰੇ ਜੁਗ ਬਤੀਤ ਹੁੰਦੇ ਹਨ ਤਾਂ ਬ੍ਰਹਮਾ ਜੀ ਦਾ ਇਕ ਦਿਨ ਹੋਤਾ ਹੈ। ਯੇ ਸਭ ਬਿਆਸ ਕੀ ਬਨਾਵਟ ਹੈ। ਸਾਤ ਹਜ਼ਾਰ ਬਰਸ ਕੇ ਪਹਿਲੇ ਕਾ ਕੁਛ ਅਨੁਭਵ ਜਗਤ ਮੇਂ ਨਹੀਂ। ਪੁਰਾਣ ਕਾ ਮਤ ਜਗਤ ਕੇ ਪ੍ਰਮਾਣ ਮੇਂ ਐਸਾ ਹੈ ਕਿ 60 ਪਲ ਕੀ ਏਕ ਘੜੀ ਹੋਤੀ ਹੈ। 60 ਘੜੀ ਕਾ ਇਕ ਦਿਨ ਹੋਤਾ ਹੈ। 30 ਦਿਨ ਕੋ ਇਕ ਮਾਸ (ਮਹੀਨਾ) ਕਹਤੇ ਹੈਂ। 12 ਮਹੀਨੇ ਕਾ ਸਾਲ ਕਿਹਾ ਜਾਵੇ ਹੈ। ਇਸ ਸਾਲ ਕੇ ਪ੍ਰਮਾਣ (ਗਿਣਤੀ) ਸੇ 4 ਲੱਖ 32000 ਬਰਸ ਕਾ ਕਲਜੁਗ, 8 ਲੱਖ 60000 ਬਰਸ ਕਾ ਦੁਆਪਰ, 12 ਲਖ 96000 ਬਰਸ ਕਾ ਤ੍ਰੇਤਾ, 17 ਲੱਖ 28000 ਬਰਸ ਕਾ ਸਤਜੁਗ। ਇਸ ਕੋ ਏਕ ਕਲਪ ਕਹਤੇ ਹੈ। 994 ਕਲਪ ਕਾ ਬ੍ਰਹਮਾ ਕਾ ਏਕ ਦਿਨ ਹੋਤਾ ਹੈ। ਉਸਮੇਂ ਚੌਦਾਂ ਮਤਵੰਤਰ ਹੋਤੇ ਹੈ। ਚਾਰ ਅਰਬ 19 ਕਰੋੜ 40 ਲੱਖ ਅੱਸੀ ਹਜ਼ਾਰ ਬਰਸ ਕਾ ਦਿਨ ਹੋਤਾ ਹੈ। ਅੱਠ ਅਰਬ ਅਠਾਵਨ ਕਰੋੜ ਇਕਾਸੀ ਲਖ ਸਲ ਹਜ਼ਾਰ ਬਰਸ ਕਾ ਦਿਨ ਰਾਤ ਹੁਆ। ਦੋ ਖਰਬ ਸਤਾਵਨ ਅਰਬ 64 ਕਰੋੜ 48 ਲਖ ਬਰਸ ਕਾ ਮਾਸ (ਮਹੀਨਾ) ਹੂਆ, 23 ਖਰਬ 91 ਅਰਬ 73 ਕਰੋੜ 76 ਲੱਖ ਬਰਸ ਕਾ ਸਾਲ ਹੋਤਾ ਹੈ। ਇਸ ਹਿਸਾਬ ਸੇ ਬ੍ਰਹਮਾ ਕੀ ਆਯੂ ਖਯ (ਅਵਸਥਾ) ਸੌ ਬਰਸ ਕੀ ਹੈ ਉਸ ਕੇ ਹਿਸਾਬ ਉਸ ਕਾ ਪ੍ਰਮਾਣ ਤੀਸ ਨੀਲ 91 ਖਰਬ 73 ਅਰਬ 76 ਕਰੋੜ ਬਰਸ ਬ੍ਰਹਮਾ ਜੀਤਾ ਹੈ ਪੀਛੇ ਮਰ ਜਾਤਾ ਹੈ। ਇਸੀ ਪ੍ਰਮਾਣ ਸੁਨਯ ਰਹਿਤਾ ਹੈ। ਪੀਛੇ ਦੂਸਰਾ ਬ੍ਰਹਮਾ ਪੈਦਾ ਹੋਤਾ ਹੈ। ਵਹੁ ਸਾਰਾ ਜਗਤ ਬਨਾਤਾ ਹੈ ਔਰ ਨਿਤ ਪ੍ਰਲਯ ਜਬ ਬ੍ਰਹਮਾ ਸੋਤਾ ਹੈ ਤਬ ਹੋਤੀ ਹੈ।(ਅਬਿਲਾਖ ਸਾਗਰ ਪੰਨਾਂ 158)

4. ਚਾਰ ਖਾਣੀਆਂ :- ਅੰਡਜ, ਜੇਰਜ, ਸੇਤਜ, ਉਤਭੁਜ, ਚਾਰ ਕੁੰਟਾ, ਚਾਰ ਜੁਗ, ਚਾਰ ਵਰਨ, ਚਾਰ ਵੇਦ, ਚਾਰ ਪਦਾਰਥ, ਚਾਰ ਅਵਸਥਾ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਚਾਰ ਆਸ਼ਰਮ, ਚਾਰ ਬੀਰ, ਚਉਪੜ, ਚਉਸਾਰ, (ਪਾਨ, ਕੱਥਾ, ਸੁਪਾਰੀ, ਚੂਨਾਂ, ਚਵਾ ਦਾ ਮਿਲਾਪ)।

# 5 (ਪੰਜ ਦੀ ਗਿਣਤੀ)

ਪੰਜ ਤਖਤ ਸਾਹਿਬ ਜੀ

1.ਸ੍ਰੀ ਅਕਾਲ ਤਖਤ ਸਾਹਿਬ ਜੀ 2.ਸ੍ਰੀ ਪਟਨਾ ਸਾਹਿਬ ਜੀ 3.ਸ੍ਰੀ ਕੇਸਗੜ੍ਹ ਸਾਹਿਬ ਜੀ 4.ਸ੍ਰੀ ਦਮਦਮਾ ਸਾਹਿਬ ਜੀ 5. ਸ੍ਰੀ ਹਜ਼ੂਰ ਸਾਹਿਬ ਜੀ

ਪੰਜ ਪਿਆਰੇ - ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਮੋਹਕਮ ਸਿੰਘ,

ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਜੀ ।

ਪੰਜ ਕਕਾਰ - ਕੇਸ, ਕ੍ਰਿਪਾਨ, ਕੰਘਾ, ਕੜਾ, ਕਛਹਿਰਾ ।

ਪੰਜ ਬਾਣੀਆਂ- ਸ੍ਰੀ ਜਪੁਜੀ ਸਾਹਿਬ,ਸ੍ਰੀ ਜਾਪੁ ਸਾਹਿਬ,ਸੁਧਾ ਸਵੈਯੇ,ਚੌਪਈ ਸਾਹਿਬ,ਅਨੰਦ ਸਾਹਿਬ।

ਪੰਜ ਪੁਰਾਤਨ ਬਾਣੀਆਂ -ਬਾਵਨ ਅਖਰੀ, ਸੁਖਮਨੀ ਸਾਹਿਬ, ਦਖਣੀ ਓਅੰਕਾਰੁ,

ਸਿਧ ਗੋਸਟਿ,ਅਨੰਦ ਸਾਹਿਬ (ਪੂਰਾ)।

| | | | | | |
|---|---|---|---|---|---|
| ਪੰਜ ਕੁਰਹਿਤਾਂ- | ਨੜੀ ਮਾਰ, | ਕੁੜੀ ਮਾਰ, | ਵੇਸਵਾ ਗਾਮੀ, | ਰੋਮ ਪ੍ਰਹਾਰੀ, | ਹਲਾਲ ਭੱਖਸ਼ੀ। |
| ਪੰਜ ਸੂਖਮ ਤਤ- | ਸ਼ਬਦ, | ਸਪਰਸ਼, | ਰੂਪ, | ਰਸ, | ਗੰਧ । |
| ਪੰਜ ਅਸਥੂਲ ਤਤ- | ਅਪ, | ਤੇਜ, | ਵਾਇ, | ਪ੍ਰਿਥਵੀ, | ਅਕਾਸ਼ । |

ਪੰਜ ਤੱਤਾਂ ਦੀ ਰਹਿਤ ਅਪ = ਸੀਤਲਤਾ, ਤੇਜ = ਪ੍ਰਕਾਸ਼ਤਾ, ਵਾਇ = ਸਮਤਾ, ਪ੍ਰਿਥਵੀ = ਧੀਰਜਤਾ,

ਅਕਾਸ਼ = ਅਸੰਗਤਾ ।

| | | | | | |
|---|---|---|---|---|---|
| ਪੰਜਾਂ ਤਤਾਂ ਦੀ ਰਹਿਣੀ- | ਸੀਤਲਤਾ, | ਪ੍ਰਕਾਸ਼ਤਾ, | ਸਮਤਾ, | ਧੀਰਜਤਾ, | ਅਸੰਗਤਾ। |
| ਪੰਜ ਪਾਂਡਵ- | ਯੁਧਿਸ਼ਟਰ, | ਅਰਜਨ, | ਭੀਮ ਸੈਨ, | ਨਕੁਲ, | ਸਹਿਦੇਵ । |
| ਪੰਜ ਕਰਮ ਇੰਦ੍ਰੀਏ- | ਹਥ, | ਪੈਰ, | ਗੁਦਾ, | ਲਿੰਗ, | ਵਾਕ ਇੰਦ੍ਰੀਆ । |
| ਪੰਜ ਗਿਆਨ ਇੰਦ੍ਰੀਏ- | ਨੱਕ, | ਕੰਨ, | ਅੱਖਾਂ, | ਰਸਨਾ, | ਤੁਚਾ। |
| ਪੰਜ ਮਾਲਾ - | ਖੇਚਰੀ, | ਭੂਚਰੀ, | ਚਾਚਰੀ, | ਉਨਮਨੀ, | ਅਗੋਚਰੀ। |

ਇਹ ਮੁਦ੍ਰਾ ਕਹੀਆਂ ਜਾਂਦੀਆਂ ਹਨ।

ਪੰਜ ਪੁਤ੍ਰ ਛੇਵੇਂ ਪਾਤਸ਼ਾਹ ਜੀ ਦੇ - 1) ਬਾਬਾ ਗੁਰਦਿਤਾ ਜੀ, 2) ਸੂਰਜ ਮਲ ਜੀ। 3)ਅਣੀ ਰਾਇ ਜੀ,

4)ਬਾਬਾ ਅਟਲ ਰਾਇਜੀ 5)ਗੁਰੂ ਤੇਗ ਬਹਾਦਰ ਸਾਹਿਬ ਜੀ।

| | | | | | |
|---|---|---|---|---|---|
| ਪੰਜ ਦੈਵੀ ਗੁਣ- | ਸਤ, | ਸੰਤੋਖ, | ਧੀਰਜ, | ਧਰਮ, | ਵਿਚਾਰ । |
| ਪੰਜ ਆਸੁਰੀ ਸੰਪਦਾ- | ਕਾਮ, | ਕ੍ਰੋਧ, | ਲੋਭ, | ਮੋਹ, | ਅਹੰਕਾਰ । |
| ਪੰਜ ਦੋਸ਼- | ਸ਼ਬਦ, | ਸਪਰਸ਼, | ਰੂਪ, | ਰਸ, | ਗੰਧ । |

ਪੰਜ ਸਿੰਘ ਕਾਸ਼ੀ

ਵਿੱਦਿਆ ਪੜ੍ਹਨ ਵਾਲੇ ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੋਭਾ ਸਿੰਘ।

ਪੰਜ ਗੁਰਮੁਖ ਭਾਈ ਦਯਾ ਸਿੰਘ ਜੀ ਭਾਈ ਧਰਮ ਸਿੰਘ ਜੀ ਭਾਈ ਮਾਨ ਸਿੰਘ ਜੀ
ਭਾਈ ਸੰਗਤ ਸਿੰਘ ਜੀ ਭਾਈ ਸੰਤ ਸਿੰਘ ਜੀ

ਪੰਜ ਸਿੰਘ ਸਾਹਿਬ ,ਪੰਜਾਂ ਪਿਆਰਿਆਂ ਤੋਂ ਪਿਛੋਂ ਇਨ੍ਹਾਂ ਅੰਮ੍ਰਿਤ ਛਕਿਆ ਸੀ।

ਭਾਈ ਈਸ਼ਰ ਸਿੰਘ ਜੀ, ਭਾਈ ਫਤਿਹ ਸਿੰਘ ਜੀ, ਭਾਈ ਦੇਵਾ ਸਿੰਘ ਜੀ,
ਭਾਈ ਰਾਮ ਸਿੰਘ ਜੀ, ਭਾਈ ਟਹਿਲ ਸਿੰਘ ਜੀ

ਪੰਜ ਪ੍ਰਕਾਰ ਦਾ ਭਰਮ- ਭੇਦ ਭਰਮ, ਕਰਤਤ ਭਰਮ, ਸੰਗ ਭਰਮ,

ਵਿਕਾਰ ਭਰਮ, ਬ੍ਰਹਮ ਸੇ ਭਿੰਨ ਜਗਤ ਸਤ ਹੈ।

ਪੰਜ ਦ੍ਰਿਸ਼ਟਾਂਤ
(ਭਰਮ ਨਵਿਰਤੀ ਦੇ)-- ਬਿੰਬ ਪ੍ਰਤਿ ਬਿੰਬ, ਲੋਹਤ ਸਫਟਕ, ਘਟਾਕਾਸ,
ਗੁਣਮਾਰ, ਕਨਕ ਕੁੰਡਲ।

ਪੰਜ ਪ੍ਰਕਾਰ ਦਾ ਭੇਦ- ਜੀਵ ਈਸ਼੍ਵਰ ਦਾ ਭੇਦ, ਜੀਵ ਜੀਵ ਦਾ ਭੇਦ, ਜੀਵ ਜੜ ਦਾ ਭੇਦ,
ਈਸ ਜੜ ਦਾ ਭੇਦ, ਜੜ ਜੜ ਦਾ ਭੇਦ।

ਪੰਜ ਪ੍ਰਾਨ- ਪ੍ਰਾਨ, ਅਪਾਨ, ਸਮਾਨ, ਵਯਾਨ, ਉਦਾਨ।

ਪੰਜ ਉਪਪ੍ਰਾਨ- ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨਿਜੈ।

ਪੰਜ ਕਲੇਸ਼ - ਰਾਗ, ਦ੍ਵੈਸ਼, ਅਵਿਦਿਆ, ਅਸਮਤਾ, ਅਭੀਨਿਵੇਸ।

ਪੰਜ ਕੋਸ਼- ਅੰਨਮਯ ਕੋਸ਼, ਪ੍ਰਾਨ ਮਯ ਕੋਸ਼, ਮਨੋਮਯ ਕੋਸ਼, ਵਿਗਿਆਨ ਮਯ ਕੋਸ਼,
ਅਨੰਦ ਮਯ ਕੋਸ਼।

ਪੰਜ ਕੋਸ਼ ਪੜਦੇ ਹਨ: ਅੰਨਮਯ ਕੋਸ਼ (ਸਥੂਲ ਸ਼ਰੀਰ), ਪ੍ਰਾਣਮਯ ਕੋਸ਼ ਪੰਜਾਂ ਪ੍ਰਾਣਾਂ ਦੀ(ਗਰਦਸ਼), ਮਨੋਮਯ ਕੋਸ਼(ਪੰਜ ਕਰਮ ਇੰਦਰੇ ਤੇ ਮਨ), ਇਹ ਤਿੰਨੇ ਸੂਖਮ ਸਰੀਰ ਵਿੱਚ ਹਨ। ਵਿਗਿਆਨ ਮਯ ਕੋਸ਼ ਤੇ ਅਨੰਦ ਮਯ ਕੋਸ਼ ।

ਪੰਜ ਪ੍ਰਕਾਰ ਦੇ ਵਾਜੇ

ਤਤਤੰਤੀ ਬਿਤ ਚਰਮ ਕਾ, ਘਨ ਕਾਂਸੀ ਕੋ ਜਾਨ ।

ਨਾਦ ਸਬਦ ਘਟ ਕਾ ਕਹੇ ਸੁਵਾਸ ਸੁਸਰ ਪਹਿਚਾਨ।

1. ਤਤ - ਤਾਰ ਅਰ ਤੰਦ ਦੇ ਵਾਜੇ ਸਿਰੰਦਾ ਸਿਤਾਰ ਆਦਿ

2. ਵਿਤ - ਚੰਮ ਨਾਲ ਮੜ੍ਹੇ ਹੋਏ ਢੋਲ ਡੱਫ ਮ੍ਰਿਦੰਗ ਆਦਿ।

3. ਘਟ - ਘੰਟਾ ਛੈਣੇਂ ਆਦਿ, 4. ਨਾਦ- ਘੜਾ (ਘੜਾ ਆਦਿ)

5. ਸੁਸਫਰ- (ਸਵਾਸ ਦੇ ਵਾਜੇ ਨਫੀਰੀ ਹਰਮੋਨੀਅਮ ਆਦਿ)।

ਪੰਜ ਵਾਜੇ :- ਸਤ, ਸੰਤੋਖ, ਦਇਆ, ਧਰਮ, ਵਿਚਾਰ। ਪੰਜਾਂ ਤੱਤਾਂ ਦੀ ਧਾਰਨਾ ਸਮ ਬ੍ਰਿਤੀ ਰੂਪ ਵਾਜੇ ਹਨ

ਪੰਜ ਪ੍ਰਕਾਰ ਦੇ ਕਰਮ - ਨਿਤ ਕਰਮ, ਨਮਿਤ ਕਰਮ, ਕਾਮ ਕਰਮ, ਪ੍ਰਾਸਚਿਤ ਕਰਮ, ਨਖਿਧ ਕਰਮ।

ਇਕ ਇਕ ਤਤ ਦੀਆਂ ਪੰਜ ਪੰਜ ਪ੍ਰਕਿਰਤੀਆਂ ਹੋਈਆਂ - ਯਥਾ-

ਏਕ ਏਕ ਤਤ ਤਾਂਕੀ ਪੰਚ ਹੈ ਪ੍ਰਕਿਰਤੀ ਭਈ, ਲੋਭ ਮੋਹ ਅਹੰ ਦੁਖ ਪ੍ਰੀਤਿ ਨਭ ਜਾਨਿਯੇ।

ਬਲ ਕੋ ਕਰਨ ਅਰੁ ਧਾਵਨ ਪਸਾਰਨ, ਸੰਕੋਚ ਦੇਹ ਬਧੈ ਸੁ ਸਮੀਰ ਪਹਿਚਾਨਿਯੇ।

ਨੀਂਦ ਓਜ ਕਾਂਤਿ ਭੂਖ ਪਯਾਸ ਹੋਇ ਆਲਸ ਜੋ, ਅਗਨਿ ਕੇ ਤੱਤ ਕੀ ਪ੍ਰਕਿਰਤੀ ਏ ਪ੍ਰਮਾਨਿਯੇ।

ਰਕਤ ਪਸੀਨਾ ਪਿਤ ਕਫ ਬਿੰਦੁ ਨੀਰ ਹੂੰ ਕੀ, ਚਾਮ ਹਾਡ ਮਾਸ ਨਾੜੀ ਰੋਮ ਛਿਤਿ ਭਾਨਿਯੇ। (ਨਾਨਕ ਪ੍ਰਕਾਸ਼)

ਪੰਜ ਪ੍ਰਕਾਰ ਦੀ ਖਿਆਤੀ- ਅਸਤ ਖਿਆਤੀ, ਆਤਮ ਖਿਆਤੀ, ਅਨਥਾ ਖਿਆਤੀ,

ਆਖਿਆਤੀ ਖਿਆਤੀ, ਅਨਰਵਚਨੀ ਖਿਆਤੀ ।

ਪੰਜ ਪ੍ਰਕਾਰ ਦੀ ਪਰਲੈ- ਨਿਤ ਪ੍ਰਲਯ, ਨਮਿਤ ਪ੍ਰਲਯ, ਅਵਾਂਤ੍ਰ ਪ੍ਰਲਯ, ਮਹਾਂ ਪ੍ਰਲਯ, ਅਤੀਅੰਤਕ ਪ੍ਰਲਯ।

ਨਿਤ ਪ੍ਰਲਯ- ਜਿਹੜਾ ਰੋਜ ਸੌਂ ਜਾਣਾ ਹੈ।

ਨਮਿਤ ਪ੍ਰਲਯ- ਕਿਸੇ ਨਮਿਤ ਨੂੰ ਪਾ ਕੇ ਮਰ ਜਾਣਾ।

ਅਵਾਂਤ੍ਰ ਪ੍ਰਲਯ- ਬ੍ਰਹਮਾਂ ਦੇ ਇਕ ਦਿਨ ਖਤਮ ਹੋਣ ਪਰ ਮਾਤਲੋਕ ਦੀ ਧਰਤੀ ਪਰ ਸਾਰੇ ਜਲ ਹੀ ਜਲ ਹੋ ਜਾਣਾ।

ਮਹਾਂ ਪ੍ਰਲਯ- ਬ੍ਰਹਮਾ, ਵਿਸ਼ਨੂੰ,ਸ਼ਿਵ ਸਹਿਤ ਸਾਰੇ ਸੰਸਾਰ ਦਾ ਅਭਾਵ ਹੋ ਜਾਣਾ।

ਅਤੀਅੰਤਕ ਪ੍ਰਲਯ-ਗਿਆਨ ਕਰਕੇ ਕਾਰਨ ਸਹਿਤ ਸਾਰੇ ਸੰਸਾਰ ਦਾ ਬਾਧ ਹੋ। ਜਾਣਾ

| | |
|---|---|
| ਪੰਚਮ ਪਾਤਸ਼ਾਹ ਜੀ ਦੇ ਨਾਲ ਪੰਜ ਸਿਖ ਲਾਹੌਰ ਗਏ-- | ਭਾਈ ਬਿਧੀਆ ਜੀ, ਭਾਈ ਜੇਠਾ ਜੀ, ਭਾਈ ਲੰਙਾਹਾ ਜੀ, ਭਾਈ ਪਿਰਾਣਾ ਜੀ, ਭਾਈ ਪੈੜਾ ਜੀ। |
| ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਲ ਪੰਜ ਸਿਖ ਦਿਲੀ ਗਏ - | ਭਾਈ ਗੁਰਦਿੱਤਾ ਜੀ 2) ਭਾਈ ਮਤੀ ਦਾਸ ਜੀ 3) ਭਾਈ ਦਿਆਲਾ ਜੀ ਭਾਈ ਊਦੋ ਜੀ 5) ਭਾਈ ਸਾਹਿਬ ਚੰਦ ਜੀ । |
| ਪੰਜ ਤੰਤ੍ਰ - | 1) ਮਿਤ੍ਰ ਭੇਦ 2) ਮਿਤ੍ਰ ਸੰਪ੍ਰਾਪਤਿ 3) ਕਾ ਕੋਲੂਕੀ( ਜਿਸ ਵਿਚ ਕਾਂ ਅਤੇ ਉਲੂ ਦਾ ਪ੍ਰਸੰਗ ਹੈ) 4)ਲਬਧ ਪ੍ਰਣਾਸ 5)ਅਪਰੀ ਕਿਤ ਕਾਰਕ। |
| ਪੰਜ ਦਦੇ- | 1. ਦੇਸ਼ 2. ਦੁਰਗ 3.ਦਲ 4. ਦਰਬ 5. ਦਾਨ। |
| ਪੰਜ ਈਸ਼੍ਵਰ- | 1. ਵਿਸ਼ਨੂੰ 2. ਸੂਰਜ 3.ਸ਼ਿਵ 4. ਗਣੇਸ਼ 5. ਦੇਵੀ। |
| ਪੰਜ ਪੀਰ- | 1. ਸੁਲਤਾਨ 2.ਮੀਰਾਂ 3. ਗੁਗਾ 4. ਬੀਬੜੀਆਂ 5. ਸੀਤਲਾ। |
| ਪੰਜ ਪਿਤਾ- | 1.ਜਨਮ ਦਾਤਾ 2.ਸਹੁਰਾ3.ਰਾਜਾ4.ਵਿਦਿਆ ਦਾਤਾ 5.ਪਾਲਣ ਵਾਲਾ। |
| ਪੰਜ ਮਾਤਾ- | 1. ਜਨਮ ਦੇਣ ਵਾਲੀ 2. ਗੁਰੂ ਦੀ ਇਸਤ੍ਰੀ 3. ਸੱਸ 4. ਰਾਜੇ ਦੀ ਰਾਣੀ 5. ਦੁਧ ਚੁੰਘਾਣ ਵਾਲੀ। |
| ਪੰਜ ਪੁਤ੍ਰ- | 1. ਬੇਟਾ 2. ਚੇਲਾ 3. ਜਵਾਈ 4. ਸੇਵਕ 5. ਅਭਿਆਗਤ |
| ਪੰਜ ਪ੍ਰਕਾਰ ਦੀ ਸਿੱਖੀ- | 1.ਧੰਧੇ ਦੀ 2. ਦੇਖਾ ਦੇਖੀ ਦੀ 3. ਹਿਰਸ ਦੀ 4. ਸਿਦਕ ਦੀ 5. ਪ੍ਰੇਮ ਦੀ । |
| ਪੰਜ ਬਾਣ ਕਾਮਦੇਵ ਦੇ- | 1. ਪੁਸ਼ਪ ਬਾਣ 2. ਪਦਮ ਬਾਣ 3. ਅਸ਼ੋਕ ਬਾਣ 4. ਸਿਰੀਸ਼ ਬਾਣ 5. ਉਤਪਲ ਬਾਣ । |
| ਪੰਜ ਨਿਯਮ ਇਸਲਾਮ ਦੇ- | 1. ਖੁਦਾ ਦਾ ਮੰਨਣਾ 2. ਪੰਜ ਵੇਲੇ ਨਮਾਜ਼ ਪੜਨੀ 3.ਜ਼ਕਾਤ ਦੇਣੀ 4. ਰਮਜ਼ਾਨ ਦੇ ਮਹੀਨੇ ਰੋਜ਼ੇ ਰਖਣੇ 5. ਕਾਬੇ ਦੀ ਹਜ ਕਰਨੀ। |
| ਪੰਜ ਪੰਜਾਬ ਦੇ ਦਰਿਆ - | ਬਿਆਸ, ਸਤਲੁਜ, ਰਾਵੀ, ਝਨਾਬ, ਜਿਹਲਮ। |
| ਪੰਜ ਅੰਗ- | 1. ਤਿਥਿ 2. ਵਾਰ 3. ਨਛਤ੍ਰ 4. ਯੋਗ 5. ਕਰਣ |
| ਪੰਜ ਅੰਗ ਬ੍ਰਿਛ ਦੇ- | 1. ਜੜ 2. ਸ਼ਾਖ 3. ਪੱਤਾ 4. ਫੁੱਲ 5. ਫਲ। |
| ਪੰਜ ਅੰਗੀ ਧੂਪ- | 1.ਚੰਦਨ 2. ਅਗਰ 3. ਕਪੂਰ 4. ਕੇਸਰ 5.ਗੁੱਗਲ। |

ਪੰਜ ਪ੍ਰਕਾਰ ਦੇ ਸ਼ਬਦ - 1. ਤਤ- ਤਾਰ ਅਤੇ ਤੰਦ ਦੁਆਰਾ ਪੈਦਾ ਹੋਇਆ।
2. ਵਿਤ- ਚੰਮ ਨਾਲ ਮੜ੍ਹੇ ਢੋਲ ਆਦਿਕ ਦੁਆਰਾ।
3. ਘਨ- ਘੜਿਆਲ ਛੈਣੇ ਦੁਆਰਾ ਪੈਦਾ ਹੋਇਆ।
4. ਨਾਦ- ਘੜੇ ਆਦਿਕ ਤੋਂ ਪੈਦਾ ਹੋਇਆ।
5. ਸੁਖਿਰ- ਤੂਤੀ ਨਫੀਰੀ ਵਿਖੇ ਫੂਕ ਮਾਰਨ ਨਾਲ ਪੈਦਾ ਹੋਇਆ।

ਪੰਜ ਸ਼ਬਦ ਯੋਗੀਆਂ ਦੇ- 1.ਸੰਖ 2. ਮ੍ਰਿਦੰਗ 3. ਕਿੰਗਰੀ 4.ਮੁਰਲੀ 5.ਵੀਣਾਂ।

ਪੰਜ ਸ਼ਬਦ ਪੁਰਾਣਾ ਅਨੁਸਾਰ - 1. ਵੇਦ ਧੂਨਿ 2. ਬੇਦੀਜਨ ਧੂਨਿ 3. ਜਯ ਧੂਨਿ4. ਸੰਖ ਧੂਨਿ 5. ਨਿਸ਼ਾਨ ਧੂਨਿ।

ਪੰਜ ਸ਼ਬਦ ਰਾਜ ਦਰਬਾਰ ਦੇ- 1. ਸਿੰਙੀ 2.ਡਫ 3.ਸੰਖ 4.ਭੇਰੀ 5.ਜਯ ਘੰਟਾ।

ਪੰਜ ਸਰੋਵਰ ਅੰਮ੍ਰਿਤਸਰ ਦੇ- 1.ਹਰਿਮੰਦਰ ਸਾਹਿਬ 2.ਸੰਤੋਖ ਸਰ 3. ਰਾਮਸਰ 4. ਕੌਲਸ 5. ਬਿਬੇਕ ਸਰ

ਪੰਜ ਕੁਕਰਮ - 1. ਝੂਠ 2. ਨਿੰਦਾ 3. ਚੁਗਲੀ 4. ਚੋਰੀ 5.ਕ੍ਰਿਤਘਨਤਾ।

ਪੰਜ ਨਈਵੇਦ (ਪੰਜ ਪ੍ਰਸ਼ਾਦ) ਖਾਲਸਾ ਮਤ ਦੇ ਮੰਨੇ ਹੋਏ -
1. ਕੜਾਹ ਪ੍ਰਸ਼ਾਦਿ 2. ਪਤਾਸੇ 3. ਗੁੜ 4. ਫਲ 5. ਮਖਾਣੇ।

ਪੰਜ ਭੀਤੀ- 1. ਜੇ ਬੋਲਾਂ ਤਾਂ ਆਖੀਐ ਬੜ ਬੜ ਕਰੇ ਬਹੁਤ।
2. ਚੁਪ ਕਰਾਂ ਤਾਂ ਆਖੀਐ ਇਤੁ ਘਟਿ ਨਾਹੀ ਮਤਿ।
3. ਜੇ ਬਹਿ ਰਹਾਂ ਤਾਂ ਆਖੀਐ ਬੈਠਾ ਸਥਰੁ ਘਤਿ।
4. ਉਠਿ ਜਾਈ ਤਾਂ ਆਖੀਐ ਛਾਰੁ ਗਇਆ ਸਿਰਿ ਘਤਿ।
5. ਜੇ ਕਰਿ ਨਿਵਾਂ ਤਾਂ ਆਖੀਐ ਡਰਦਾ ਕਰੈ ਭਗਤਿ।

ਪੰਜ ਲੂਣ- 1. ਸਮੁੰਦਰੀ 2. ਸੌਂਚਰ 3. ਬਿੜ 4. ਸੇਂਧਾ 5. ਸਾਂਭਰ।

ਪੰਜ ਕਪੜੇ ਪੁਰਾਣੇ ਸਭਯ ਪੁਰਸ਼ਾਂ ਦੇ 1.ਦਸਤਾਰ 2.ਅੰਗਾ 3. ਕੱਛ 4.ਕਮਰਕੱਸਾ 5.ਪਰਨਾ(ਸਾਫਾ)

ਪੰਜ ਕਪੜੇ 1.ਸਾਫਾ 2. ਚੋਗਾ 3. ਕੁੜਤਾ 4. ਪਜਾਮਾ 5. ਦੁਪੱਟਾ।

ਪੰਜ ਭੇਦ ਭੋਜਨ ਦੇ- 1. ਭਜਯ -ਜੋ ਦੰਦ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਵੇ।
2. ਭੋਕਯ-ਜੋ ਕੇਵਲ ਦਾੜ੍ਹਾਂ ਦੀ ਸਹਾਇਤਾ ਨਾਲ ਖਾਧਾ ਜਾਵੇ।
3. ਲੇਹਯ- ਜੋ ਜੀਭ ਨਾਲ ਚੱਟਿਆ ਜਾਵੇ।
4. ਪੇਯ- ਜੋ ਪੀਤਾ ਜਾਵੇ।
5. ਚੋਸ਼ਯ- ਜੋ ਚੂਸਿਆ ਜਾਵੇ।

ਪੰਜ ਨਮਾਜ਼ਾਂ ਤੇ ਪੰਜ ਹੀ ਵਕਤ -
1. ਸਲਾਤੁਲ ਫਜ਼ਰ (ਨਮਾਜ਼ੇ ਸੁਬਹ) (ਪਹੁ ਫੁਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੀ ਨਮਾਜ਼)
2. ਸਲਾਤੁਲ ਜ਼ੁਹਰ (ਨਮਾਜ਼ੇ ਪੇਸ਼ੀਨ) (ਜਦ ਸੂਰਜ ਢਲਣ ਲਗੇ ਉਸ ਵੇਲੇ ਦੀ ਨਮਾਜ਼)
3. ਸਲਾਤੁਲ ਅਸਰ (ਨਮਾਜ਼ੇ ਦੀਗਰ) (ਤੀਸਰੇ ਪਹਿਰ ਦੀ ਨਮਾਜ਼)
4. ਸਲਾਤੁਲ ਮਗਰਿਬ (ਨਮਾਜ਼ੇ ਸ਼ਾਮ)(ਸੂਰਜ ਛਿਪਣ ਤੋਂ ਲੈ ਕੇ ਆਸਮਾਨ ਦੀ ਸੁਰਖੀ ਮਿਟ ਜਾਣ ਤਕ
5. ਸਲਾਤੁਲ ਇਸ਼ਾ (ਨਮਾਜ਼ੇ ਖੁਫਤਨ) (ਸੌਣ ਵੇਲੇ ਦੀ ਨਮਾਜ਼)

ਮੁਸਲਮਾਨ ਜਿਸ ਵਕਤ ਮਸੀਤ ਵਿਚ ਜਾ ਕੇ ਸ਼ਰ੍ਹਾ ਮੁਜਬ ਬੰਦਗੀ ਕਰਦੇ ਹਨ ਉਸ ਦਾ ਨਾਮ ਨਿਵਾਜ ਹੈ। ਨਿਵਾਜਾਂ ਕੁਲ ਪੰਜ ਹਨ ਜਿੰਨਾਂ ਦੇ ਇਹ ਨਾਮ ਹਨ:-

1) ਫਜ਼ਰ ਦੀ ਅੰਮ੍ਰਿਤ ਵੇਲੇ ਦੀ 2) ਜ਼ੁਹਰ ਦੀ (ਦੁਪਹਿਰ ਪਿਛੋਂ) 3) ਅਸਰ ਦੀ (ਚਾਰ ਘੜੀ ਦਿਨ ਰਹਿੰਦੇ) 4) ਮਗਰਬੀ ਦਿਨ ਛਿਪਣ ਵੇਲੇ 5) ਇਸ਼ਾਕੀ (ਚਾਰ ਘੜੀ ਰਾਤ ਗਈ )

ਕੁਰਾਨ ਸ਼ਰੀਫ ਵਿਚ ਬੰਦਗੀ ਕਰਨ (ਨਿਮਾਜ਼ ਪੜਨ ਲਈ ਗੁਸਲ ਇਸ਼ਨਾਨ ਦੀ ਪਵਿਤ੍ਰਤਾ ਆਦਿਕ ਕਰਕੇ ਨਿਮਾਜ਼ ਪੜ੍ਹਨ ਦਾ ਹੁਕਮ ਦਿੱਤਾ ਹੈ ਤੇ ਪੰਜ ਨਿਵਾਜਾਂ ਦੇ ਪੰਜੇ ਵਕਤ ਉਪਰ ਲਿਖੇ ਅਨੁਸਾਰ ਦੱਸੇ ਹਨ।

ਗੁਸਲ ਕਰਨ ਦਾ ਤਰੀਕਾ (ਮੁਸਲਮਾਨੀ ਮੱਤ)

ਨਿਮਾਜ਼ੀ ਪਹਿਲੇ ਇਸ ਪ੍ਰਕਾਰ ਵੁਜ਼ੂ ਕਰੇ ਪਹਿਲੇ ਬਿਸਮਿਲਾ ਕਹੇ, ਦੂਜੇ ਨਿਮਾਜ਼ ਪੜ੍ਹਨੇ ਦੀ ਨੀਅਤ ਕਰੇ, ਤੀਜੇ ਹੱਥ ਧੋਵੇ, ਚੌਥੇ ਮੂੰਹ ਧੋਵੇ, ਪੰਜਵੇਂ ਛੋਟੀ ਉਂਗਲੀ ਸੇ ਤੀਨ ਦਫ਼ੇ ਨੱਕ ਸਾਫ ਕਰੇ, ਛੇਵੇਂ ਅੰਗੂਠੇ ਕੇ ਪਾਸ ਕੀ ਉਂਗਲੀ ਦੇ ਦੰਦ ਸਾਫ਼ ਕਰੇ, ਸਤਵੇਂ ਤਿੰਨ ਵਾਰੀ ਪਾਣੀ ਦਾ ਬੁੱਕ ਭਰ ਕੇ ਸਿਰ ਵਾਲਾਂ ਤੋਂ ਲੈ ਕੇ ਠੋਡੀ ਦੇ ਵਾਲਾਂ ਤੱਕ ਦੋਹਾਂ ਹੱਥਾਂ ਨਾਲ ਧੋਵੇ, ਅਠਵੇਂ ਹੱਥਾਂ ਨੂੰ ਦੋ ਬਾਹਾਂ ਦੀਆਂ ਅਰਕ ਤੱਕ ਧੋਵੇ, ਸਾਥ ਹੀ ਮੂੰਹ ਤੋਂ ਰੱਬ ਦਾ ਨਾਮ ਲਵੇ। ਇਤਿਆਦਕ ਕੰਮ ਕਰਨੇ ਸੇ ਪੂਰਾ ਵੁਜ਼ੂ ਹੁੰਦਾ ਹੈ। ਵੁਜ਼ੂ ਕਰਕੇ ਆਦਮੀ ਨਿਮਾਜ਼ ਪੜ੍ਹਨ ਯੋਗ ਹੁੰਦਾ ਹੈ। ਪਹਿਲੇ ਸਵੇਰ ਦੀ ਨਿਮਾਜ਼ ਪੜ੍ਹੇ।

ਨਿਵਾਜ਼ ਪੜ੍ਹਨ ਦਾ ਤਰੀਕਾ

ਪਹਿਲੇ ਵੁਜ਼ੂ ਕਰਕੇ ਕਪੜਾ ਜਾਂ ਸਫ (ਮੁਸੱਲਾ) ਆਦਿਕ ਵਿਛਾ ਕੇ ਮੱਕੇ ਦੀ ਤਰਫ ਮੁਖ ਕਰਕੇ ਖੜਾ ਹੋਵੇ ਕੰਨਾਂ ਤੇ ਹੱਥ ਰਖ ਕੇ ਪਿਛੇ ਨਾਭੀ ਮੇਂ ਦੋਵੇਂ ਹਥ ਇਕੱਠੇ ਕਰਕੇ ਅਲਹਮਦ ਪੜ੍ਹ ਕਰ, ਇਕ ਫਰਜ਼ ਦੀ ਰਕਾਤ ਪੜ੍ਹਕੇ ਝੁਕ ਕੇ ਗੋਡਿਓਂ ਪਰ ਹਾਥ ਰਖ ਕੇ ਰਕਾਤ ਪੂਰੀ ਹੋਈ, ਪਿਛੋਂ ਜ਼ਮੀਨ ਉਤੇ ਮੱਥਾ ਟੇਕੇ। ਹਰ ਇਕ ਵਕਤ ਦੀ ਨਿਮਾਜ਼ ਮੇਂ ਹਰ ਰਕਾਤੋਂ ਵਿਚ ਇਸ ਤਰਾਂ ਕਰਦਾ ਹੋਇਆ ਨਿਵਾਜ਼ ਪੜ੍ਹੇ।

1. ਪਹਿਲੀ ਨਿਵਾਜ਼ ਸਵੇਰ ਦੀ

ਇਸ ਵਿਚ ਚਾਰ ਰਕਾਤ ਹਨ ਦੋ ਸੁੰਨਤ ਕੀ ਦੋ ਫਰਜ਼ ਕੀ, ਸੂਰਜ ਚੜ੍ਹਨ ਤੋਂ ਪਹਿਲਾਂ ਇਸ ਨਿਮਾਜ਼ ਦਾ ਵਕਤ ਹੈ।

2. ਦੂਜੀ ਜੁਹਰ ਕੀ

ਦੁਪੈਹਿਰ ਵੇਲੇ ਦੀ ਇਸ ਵਿਚ ਬਾਰਾਂ ਰਕਾਤਾਂ ਹਨ। ਚਾਰ ਪਹਿਲੇ ਸੁੰਨਤ ਚਾਰ ਫਰਜ਼ ਦੋ ਫੇਰ ਸੁੰਨਤ ਦੋ ਨਫਲ ਦੁਪੈਹਿਰ ਤੋਂ ਲੈ ਕੇ ਪੰਜ ਘੜੀ ਦਿਨ ਰਹਿੰਦੇ ਤਕ ਇਸ ਦੇ ਪੜ੍ਹਨ ਦਾ ਵਕਤ ਹੈ।

3. ਤੀਸਰੀ ਅਸਰ ਕੀ

ਇਸ ਵਿਚ ਚਾਰ ਰਕਾਤਾਂ ਹਨ। ਚਾਰੋਂ ਫਰਜ਼ ਕੀਆਂ ਹਨ। ਪੰਜ ਘੜੀ ਦਿਨ ਰਹਿੰਦੇ ਸੇ ਲੈ ਕੇ ਸੂਰਜ ਅਸਤ ਹੋਣ ਤੱਕ ਇਸ ਦਾ ਵਕਤ ਹੈ।

4. ਮਗਰਬੀ

ਸਾਯੰਕਾਲ ਕੀ ਇਸ ਵਿਚ ਸਤ ਰਕਾਤਾਂ ਹਨ। ਤੀਨ ਫਰਜ਼ ਕੀ, ਦੋ ਸੁੰਨਤ ਕੀ, ਦੋ ਨਫਲ ਕੀ, ਦਿਨ ਅਸਤ ਸੇ ਲੇਕਰ ਜਦ ਤਕ ਅਕਾਸ਼ ਵਿਚ ਲਾਲੀ ਰਹੇ ਉਦੋਂ ਤੱਕ ਇਸ ਦਾ ਵਕਤ ਹੈ।

5. ਇਸ਼ਾਕੀ

ਇਸ ਵਿਚ ਬਾਰਾਂ ਰਕਾਤਾਂ ਹਨ। ਚਾਰ ਘੜੀ ਰਾਤ ਗੁਜ਼ਰ ਗਈ ਤੋਂ ਇਸ ਦਾ ਵਕਤ ਹੁੰਦਾ ਹੈ।

ਇਨ੍ਹਾਂ ਪੰਜਾਂ ਤੋਂ ਬਿਨਾਂ ਇਕ ਛੇਵੀਂ ਨਿਮਾਜ਼ ਹੋਰ ਭੀ ਹੈ। ਜੋ ਇਸ ਪੰਜਵੀ ਸਾਥ ਮਿਲਾ ਕੇ ਪੜ੍ਹੀ ਜਾਂਦੀ ਹੈ ਔਰ ਇਸ ਵਿਚ ਪੰਜ ਰਕਾਤਾਂ ਹਨ। ਸੋ ਬਾਰਾਂ ਪੰਜਵੀ ਦੀਆਂ ਤੇ ਪੰਜ ਛੇਵੀਂ ਦੀਆਂ ਕੁਲ ਸਤਾਰਾਂ ਰਕਾਤਾਂ ਹਨ। ਚਾਰ ਪਹਿਲੇ ਸੁੰਨਤ ਕੀ, ਚਾਰ ਫਰਜ਼ ਕੀ, ਦੋ ਫੇਰ ਸੁੰਨਤ ਕੀ, ਦੋ ਨਫਲ ਕੀ, ਤਿੰਨ ਬਰਸ਼ਰ ਨਿਵਾਜ਼ ਦੀ ਫਰਜ਼ ਕੀ, ਦੋ ਨਫਲ ਦੀ ਇਤਿਆਦਕ ਰਕਾਤਾਂ ਹਨ। ਤਿੰਨ ਘੜੀ ਰਾਤ ਗਈ ਤੋਂ ਲੈ ਕੇ ਚਾਰ ਘੜੀ ਰਾਤ ਤਕ ਇਸ ਦਾ ਵਕਤ ਹੈ।

## "ਇਹ ਨਿਮਾਜ਼ਾਂ ਕਿਥੋਂ ਤੁਰੀਆਂ ਤੇ ਕਿਨ ਕਿਨ ਪਹਿਲੋਂ ਪੜੀਆਂ ?"

ਬਸਰ ਕੀ ਛੇਵੀਂ ਨਿਮਾਜ਼ ਮੁਹੰਮਦ ਸਾਹਿਬ ਨੇ ਪੈਗੰਬਰੀ ਦਾ ਖਿਤਾਬ ਮਿਲਨ ਸਮੇਂ ਸਵਾ ਪਹਿਰ ਰਾਤ ਰਹਿੰਦੀ ਸਮੇਂ ਪੜ੍ਹੀ ਸੀ। ਬਾਕੀ ਪੰਜ (ਜੋ ਆਮ ਮਸ਼ਹੂਰ ਹਨ) ਪੰਜ ਪੈਗੰਬਰੋਂ ਨੇ ਪੜ੍ਹੀਆਂ ਜਿਸ ਵਕਤ ਪ੍ਰਮੇਸ਼ਰ ਨੇ ਉਨ੍ਹਾਂ ਨੂੰ ਭਾਰੀ ਸੰਕਟ ਤੋਂ ਛਡਾਇਆ ਸੀ।

1. ਫਜ਼ਰ ਕੀ

ਅੰਧੇਰੇ ਦੇ ਸੰਕਟ ਸੇ ਛੁਟ ਕੇ ਆਦਿਮ ਨੇ ਪੜ੍ਹੀ।

2. ਜੁਹਰ ਕੀ

ਇਬਰਾਹੀਮ ਖਲੀਲ ਜੀ ਨੇ ਅੱਗ ਬਲਦੀ ਦੇਖ ਕੇ ਪੜੀ ਤੇ ਅੱਗ ਬੁਝ ਗਈ ਯਾਨੀ ਸੀਤਲ ਹੋ ਗਈ।

3. ਅਸਰ ਕੀ

ਜਦ ਯੂਨਸ ਨੂੰ ਮਛਲੀ ਨੇ ਨਿਗਲ ਲਿਆ ਤਾਂ ਫੇਰ ਜਦੋਂ ਉਹ ਕੁਦਰਤ ਨਾਲ ਬਚ ਕੇ ਬਾਹਰ ਨਿਕਲੇ ਤਾਂ ਉਨ੍ਹਾਂ ਨੇ ਪੜ੍ਹੀ।

4. ਮਗਰਬੀ

ਆਦਮੀਆਂ ਦੇ ਘੇਰੇ ਵਿਚੋਂ ਨਿਕਲ ਕੇ ਈਸਾ ਨੇ ਪੜ੍ਹੀ।

ਇੰਨ੍ਹਾਂ ਉਪਰ ਲਿਖਿਆ ਪੈਗੰਬਰਾਂ ਨੇ ਇਹ ਨਿਮਾਜ਼ਾਂ ਪੜ੍ਹੀਆਂ ਤੇ ਉਥੇ ਹੀ ਪ੍ਰਚਲਤ ਹੋਈਆਂ।

## ਰਕਾਤ ਆਦਿਕਾਂ ਦਾ ਵੇਰਵਾ

ਰਕਾਤ ਨਾਮ ਥੋੜੇ ਸ਼ਬਦ ਦਾ ਹੈ, ਜਿਸ ਤੋਂ ਬੋਧ ਛੇਤੀ ਹੋ ਜਾਵੇ ਤੇ ਪੜ੍ਹ ਵੀ ਛੇਤੀ ਹੀ ਲਿਆ ਜਾਵੇ ਜੈਸੇ ਦੋਹਿਰਾ ਸ਼ਲੋਕ ਜਾਂ ਪਉੜੀ ਹੁੰਦੀ ਹੈ।

## "ਫਰਜ਼"

ਫਰਜ਼ ਨਾਮ ਪ੍ਰਮੇਸ਼ਵਰ ਦੇ ਹੁਕਮ ਦਾ ਹੈ, ਜੇਹੜਾ ਪਾਠ, ਹੁਕਮ ਦਾ ਬੋਧ ਕਰਾਵੇ ਉਸ ਦਾ ਨਾਮ ਫਰਜ਼ ਦੀਆਂ ਰਕਾਤਾਂ ਹੈ। ਵੇਦ ਵਿਚ ਇਨ੍ਹਾਂ ਦਾ ਨਾਮ ਬਿਧਿ ਬਚਨ ਹੈ।

## ਸੁੰਨਤ

ਸੁੰਨਤ ਨਾਮ ਰਸੂਲ ਦੀ ਬੰਦਗੀ ਦਾ ਹੈ। ਯਾਨੀ ਕਿਰਿਆ ਤਾਂ ਤੇ ਜਿਨ ਰਕਾਤੋਂ ਕੋ ਮੁਹੰਮਦ ਸਾਹਿਬ ਪੜ੍ਹਦੇ ਰਹੇ ਉਨ੍ਹਾਂ ਦਾ ਨਾਮ ਸੁੰਨਤ ਦੀਆਂ ਰਕਾਤਾਂ ਹੈ।

## ਨਫਲ

ਨਫਲ ਨਾਮ ਨਫੇ ਵਾਲੇ ਪਾਠ ਦਾ ਹੈ। ਤਾਂ ਤੇ ਜਿਨ ਰਕਾਤਾਂ ਵਿਚ ਅਪਣੇ ਮਨੋਂ ਬਾਛਿਤ ਕੀ ਪ੍ਰਾਰਥਨਾ ਹੈ ਉਹ ਨਫਲ ਦੀਆਂ ਰਕਾਤਾਂ ਹਨ।

## "ਅਲਹਮਦ"

ਅਲਹਮਦ ਨਾਮ ਪਰਮੇਸ਼ਵਰ ਕੀ ਉਸਤਤਿ ਕਾ ਹੈ। ਯਾਂ ਤੇ ਜੋ ਕੁਰਾਨ ਕੇ ਆਰੰਭ ਮੇਂ(ਰਬੁਲ ਆਲਮੀਨ) ਕਹੀਏ ਵਹੁ ਪਰਮੇਸ਼ਵਰ ਮਾਲਕ ਹੈ। ਸਾਰੇ ਜਹਾਨ ਦਾ ਇਤਆਦਿਕ ਪ੍ਰਮੇਸ਼ਵਰ ਦੀ ਉਸਤਤ ਜਿਸ ਦੁਆਰਾ ਉਸ ਦੀ ਉਸਤਤ ਦਾ ਬੋਧ ਕਹਾਉਣ ਵਾਲਾ ਮੰਗਲਾਚਰਣ ਹੈ। ਉਨ੍ਹਾਂ ਦਾ ਨਾਮ ਅਲਹਮਦ ਦੀਆਂ ਰਕਾਤਾਂ ਹੈ। "ਕੁਲ ਰਕਾਤਾਂ: ਚਾਰ ਅਲਹਮਦ ਕੀਆਂ, ਚਾਰ ਫਰਜ਼ ਕੀਆਂ, ਬਾਰਾਂ ਜ਼ੁਹਰ ਕੀਆਂ, ਚਾਰ ਅਸੁਰ ਕੀਆਂ, ਸੱਤ ਮਗਰਬੀ ਦੀਆਂ, ਸਤਾਰਾਂ ਈਸ਼ਾ ਔਰ ਬਸ਼ਰ ਕੀਆਂ, ਕੁਲ 48 ਰਕਾਤਾਂ ਰੋਜ਼ ਪੜ੍ਹਨ ਵਾਲੀਆਂ ਹਨ। ਮੁਸਲਮਾਨ ਇਨ੍ਹਾਂ ਨੂੰ ਸਦਾ ਪੜ੍ਹੇ, ਰੋਜਾ ਰੱਖੇ, (30 ਰੋਜੇ ਹਨ), ਹਜ ਕਰੇ (ਮੱਕੇ ਦੀ ਯਾਤਰਾ) ਜਕਾਤ ਦੇਵੇ (40 ਵਾਂ ਹਿੱਸਾ) ਕਿਰਤ ਦਾ ਖੁਦਾ ਨਮਿੱਤ ਖਰਚਣਾਂ ਦੁਨੀਆਂ ਸੇ ਮੁਕਤੀ ਪਾਵੇਗਾ। (ਗੁ:ਨਿ:ਸ:)

ਪੰਜ ਦੋਸ਼ **1. ਅਵਿੱਦਿਆ :**

ਜੀਵ ਅਵਿੱਦਿਅਕ ਹੋਣ ਕਰਕੇ ਕਈ ਐਸੇ ਕਰਮ ਕਰਦਾ ਹੈ, ਜਿਹੜੇ ਕਰਨੇ ਯੋਗ ਨਹੀਂ ਹਨ:-

1. ਕਾਹਲ ਕਰਨੀ ਵਿਚਾਰ ਨਾ ਕਰਨੀ।

2. ਦੂਜੇ ਮਨੁੱਖ ਨੂੰ ਨਾ ਸਿਆਨਣਾ ਨਾ ਕਦਰ ਕਰਨੀ।

3. ਆਮਦਨੀ ਖਰਚ ਨੂੰ ਨਾ ਵਿਚਾਰਨਾ।

4. ਲੋਕਾਂ ਦਾ ਵਰਤਾਵ ਕਿਹੋ ਜਿਹਾ ਚਾਹੀਦਾ ਹੈ।

5. ਹਰ ਕੰਮ ਨੂੰ ਕਰਤਾਰ ਦਾ ਹੁਕਮ ਵੀ ਮੰਨਣਾਂ ਅਤੇ ਵਿਚਾਰ ਵੀ ਕਰਨੀ।

6. ਕੀ ਗੁਰਮਤ ਅਨੁਸਾਰ ਹਾਂ ਜਾਂ ਧਰਮ ਤੋਂ ਉਲਟ ਚੱਲ ਰਿਹਾ ਹਾਂ।

7. ਉਸਤਾਦਾਂ ਬਜ਼ੁਰਗਾਂ ਦੀ ਕਿਸ ਤਰ੍ਹਾਂ ਕਦਰ ਕਰਨੀ ਹੈ।

8. ਦੁਨੀਆਂ ਵਿੱਚ ਆਉਣ ਦਾ ਕੀ ਪ੍ਰਯੋਜਨ ਹੈ ਇੰਨ੍ਹਾਂ ਚੀਜਾਂ ਨੂੰ ਨਾ ਸੋਚਣਾਂ ਅਵਿੱਦਿਆ ਹੈ।

### 2. ਅਸੰਮਤਾ :

ਆਪਸੀ ਵਿਰਤੀਆਂ ਦਾ ਟਕਰਾਅ ਰਹਿਣਾਂ, ਧਰਮ, ਬਿਵਹਾਰ, ਸਮਾਜਕ, ਰਾਜਨੀਤਕ ਪੱਖ ਵਿਚ ਭੇਦ ਬੁਧੀ ਰਹਿਣੀ, ਰਾਇ ਦਾ ਪ੍ਰਸਪਰ ਨਾਂ ਮਿਲਣਾਂ।

### 3. ਰਾਗ :

ਪਰਿਵਾਰ ਮਿੱਤਰਾਂ ਦੇ ਮੋਹ ਵਿਚ ਪੈ ਕੇ ਧਰਮ ਕਰਨ ਨੂੰ ਪਿੱਠ ਦੇ ਦੇਣੀ, ਰਾਗ ਨਾਮ ਪ੍ਰੀਤੀ ਦਾ ਹੈ।

### 4. ਦਵੈਸ਼ :

ਦੂਸਰੇ ਆਦਮੀ ਦੀ ਚੜ੍ਹਦੀ ਕਲਾ ਵੇਖ ਕੇ ਈਰਖਾ ਨਿੰਦਾ ਕਰਨੀਂ ਏਹੇ ਜੇਹੇ ਔਗੁਣਾਂ ਨੂੰ ਦ੍ਵੈਖ ਕਹਿੰਦੇ ਹਨ।

## 5. ਅਭਿਨਿਵੇਸ਼ :

ਕਿਸੇ ਮਹਾਨ ਗੁਣਵਾਨ ਪੁਰਸ਼ ਦੇ ਗੁਣਾਂ ਨੂੰ ਅੱਖੋਂ ਪਰੇ ਕਰਕੇ ਦੋਸ਼ ਅਰੋਪਣ ਕਰਨੇ ਐਵੇਂ ਝੂਠਾ ਹਠ ਕਰੀ ਜਾਣਾਂ।

ਇਨ੍ਹਾਂ ਦੀ ਨਵਿਰਤੀ ਦਾ ਸਾਧਨ

ਵਿਦਿਆ ਤੋਂ ਅਵਿਦਿਆ ਦੀ ਨਵਿਰਤੀ, ਹਰੀ ਗੋਵਿੰਦ ਦੀ ਸ੍ਰਿਸਟੀ ਜਾਣ ਕੇ ਸਭ ਨਾਲ ਰਾਗ (ਪ੍ਰੇਮ) ਕਰਕੇ ਮੋਹ ਦਾ ਨਾਸ਼ ਕਰਨਾ, ਮੋਹ ਮਮਤਾ ਤਿਆਗ ਕੇ ਉਸਤਤ ਨਿੰਦਾ ਤੋਂ ਰਹਿਤ ਹੋ ਕੇ ਮੋਹ ਦਾ ਨਾਸ ਕਰ ਦੇਣਾਂ, ਬ੍ਰਹਮ ਗਿਆਨ ਤੋਂ ਅਸਮਤਾ ਦਾ ਨਾਸ ਕੀਤਾ, ਬ੍ਰਹਮ ਦ੍ਰਿਸ਼ਟੀ ਤੋਂ ਦ੍ਵੈਖ ਦਾ ਨਾਸ, ਦੂਸਰਿਆਂ ਨੂੰ ਆਪਣੇ ਨਾਲੋਂ ਪਵਿੱਤਰ ਜਾਣ ਕੇ ਅਭਿਨਿਵੇਸ਼ ਦਾ ਨਾਸ ਕੀਤਾ।

## ਪੰਜ ਤੱਤ :-

ਅਕਾਸ਼, ਵਾਯੂ, ਅਗਨੀ, ਪਾਣੀ, ਧਰਤੀ । ਈਸ਼ਵਰ ਨੇ ਸ੍ਰਿਸਟੀ ਦੀ ਰਚਨਾਂ ਵੇਲੇ ਮਾਯਾ ਅਤੇ ਮਾਯਾ ਤੋਂ ਤਿੰਨ ਗੁਣ, ਪੰਜ ਤੱਤ, ਪੰਜੀ ਪ੍ਰਕਿਰਤੀਆਂ ਆਦਿ ਪੈਦਾ ਕੀਤੀਆਂ ਅਤੇ 84 ਲਖ ਪ੍ਰਕਾਰ ਦੀ ਸ੍ਰਿਸ਼ਟੀ ਚਾਰ ਖਾਣੀਆਂ ਦੇ ਰੂਪ ਵਿਚ ਪ੍ਰਗਟ ਕੀਤੀ, ਉਸ ਦੀ ਇੱਛਾ ਵਿਚ ਸ੍ਰਿਸ਼ਟੀ ਰਹਿੰਦੀ ਹੈ ਉਸੇ ਦੀ ਇਛਾ ਅਨੁਸਾਰ ਲੀਨ ਹੋ ਜਾਂਦੀ ਹੈ ਆਪ ਤਿੰਨ ਹਾਲਤਾਂ ਵਿਚ ਨਿਰਲੇਪ ਹੀ ਰਹਿੰਦਾ ਹੈ।

## ਪੰਜ ਕੋਸ਼ :-

ਕੋਸ਼ ਨਾਮ ਮਿਆਨ ਦਾ ਹੈ ਜਿਵੇਂ ਤਲਵਾਰ ਤੋਂ ਕੋਸ਼ ਰੱਖਿਆ ਕਰਦਾ ਹੈ ਤਿਵੇਂ ਕੋਸ਼ (ਮਿਆਨ) ਸਰੀਰ ਦੀ ਰੱਖਿਆ ਕਰਦੇ ਹਨ।

1. ਅਨੰਦਮਯ ਕੋਸ਼ :-

ਕਾਰਣ ਸਰੀਰ ਨੂੰ ਅਨੰਦਮਯ ਕੋਸ਼ ਕਹਿੰਦੇ ਹਨ, (ਸੁਧ ਸਤੋ ਗੁਣ ਸਹਿਤ ਮਾਯਾ ਈਸ਼ਰ ਦਾ ਕਾਰਣ ਸਰੀਰ ਹੈ ਤੇ ਮਲਿਨ ਸਤੋ ਗੁਣ ਸਹਿਤ ਅਵਿਦਿਆ ਅੰਸ਼ ਜੀਵ ਦਾ ਕਾਰਣ ਸਰੀਰ ਹੈ) ਕਿਉਂਕਿ ਉਤਰ ਸਰੀਰ ਕੇ ਆਰੰਭਕ ਪੰਜ ਸੂਛਮ ਭੂਤ ਮਨ, ਬੁਧ, ਚਿਤ, ਅਹੰਕਾਰ, ਪੰਜ ਪ੍ਰਾਣ, ਪੰਜ ਕਰਮ ਇੰਦ੍ਰਯ, ਪੰਜ ਗਯਾਨ ਇੰਦ੍ਰੀਯ ਜੀਵ ਕਾ ਸੂਖਮ ਸਰੀਰ ਹੈ। ਸੰਪੂਰਣ ਸਥੂਲ ਬ੍ਰਹਮਾਂਡ ਈਸ਼ਰ ਕਾ ਸਥੂਲ ਸਰੀਰ ਹੈ ਔਰ ਜੀਵਨ ਕੇ ਵਯਸਟਿ ਸਥੂਲ ਸਰੀਰ ਪ੍ਰਸਿੱਧ ਹੈ ਇੰਨ੍ਹਾਂ ਤਿੰਨਾਂ ਸਰੀਰਾਂ ਵਿਚ ਪੰਜ ਕੋਸ਼ ਹਨ।

2. ਵਿਗਯਾਨ ਮਯ, ਮਨੋ ਮਯ, ਪ੍ਰਾਣ ਮਯ ਇਹ ਤਿੰਨੇ ਕੋਸ਼ ਸੂਖਮ ਸਰੀਰ ਦੇ ਹਨ, ਪੰਜ ਗਿਆਨ ਇੰਦ੍ਰੀਯ ਔਰ ਨਿਸਚਯ ਰੂਪ ਅੰਤਹਕਰਣ ਦੀ ਬ੍ਰਿਤੀ ਬੁਧਿ ਵਿਗਿਆਨ ਮਯ ਕੋਸ਼ ਕਹੀਏ ਹੈ।

3. ਪੰਜ ਗਿਆਨ ਇੰਦ੍ਰੀਯ ਅਤੇ ਸੰਕਲਪ ਵਿਕਲਪ ਅੰਤਸ਼ਕਰਣ ਕੀ ਵਿਰਤੀ ਮਨੋ ਮਯ ਕੋਸ਼ ਕਹੀਏ ਹੈ।

4. ਪੰਜ ਪ੍ਰਾਣ ਅਤੇ ਪੰਜ ਕਰਮ ਇੰਦ੍ਰੀਯ ਪ੍ਰਾਣਮਯ ਕੋਸ਼ ਕਹੀਏ ਹੈ।

5. ਸਥੂਲ ਸਰੀਰ ਅੰਨ ਮਯ ਕੋਸ਼ ਕਹੀਏ ਹੈ।

ਇਸ ਰੀਤੀ ਸਹਿਤ ਤਿੰਨਾਂ ਸਰੀਰਾਂ ਵਿਚ ਹੀ ਪੰਚ ਕੋਸ਼ ਹਨ। ਈਸ਼ਵਰ ਕੇ ਸਰੀਰ ਮੇਂ ਈਸ਼ਵਰ ਕੇ ਕੋਸ਼ ਜੀਵਾਂ ਕੇ ਸਰੀਰਨ ਮੈ ਜੀਵ ਕੇ ਕੋਸ਼ ਹੈ। ਮਿਆਨ ਕੀ ਨਿਆਈ ਪੰਚ ਕੋਸ਼ ਆਤਮਾ ਕੇ ਸ੍ਵਰੂਪ ਨੂੰ ਅਛਾਦਨ

ਕਰਦੇ ਹਨ (ਵਿ:ਸਾ:)

**ਪੰਜ ਵਾਵਿਆਂ ਦੀ ਵਡਿਆਈ**

ਵਿੱਦਿਆ, ਵਚਨਾਂ, ਵਪੂਤੇ, ਵਸਤ੍ਰ, ਵਿਭਵ ਮਨਾਇ॥

ਪੰਜੇ ਵਾਵੇ ਮਾਨੁਖ ਨੂੰ ਦੇਣ ਵਡਾਈ ਧਾਇ॥ ਅਰਥਾਤ

ਵਿੱਦਿਆ, ਵਪੁ ਯਾ ਸਰੀਰ, ਵਸਤ੍ਰ(ਕਪੜੇ), ਵਚਨ, ਵਿਭਵ (ਧਨ)ਇੰਨਾਂ ਪੰਜਾਂ ਵਾਵਿਆਂ ਨਾਲ ਮਨੁਖ ਵਡਿਆਈ ਪਾਂਉਦਾ ਹੈ।

## ਪੰਜ ਪ੍ਰਾਣ

1. ਪ੍ਰਾਣ : ਨਿਵਾਸ ਹਿਰਦੇ ਵਿਚ, ਭੁਖ ਪਿਆਸ ਦਾ ਕੰਮ ਕਰਦਾ ਹੈ।
2. ਅਪਾਣ : ਗੁਦਾ ਅਸਥਾਨ, ਮਲਮੂਤਰ ਦਾ ਤਿਆਗ ਕਰਵਾਂਦੀ ਹੈ।
3. ਸਮਾਨ : ਨਾਭੀ ਅਸਥਾਨ, ਖਾਧੀ ਪੀਤੀ ਵਸਤੂ ਨੂੰ ਹਜ਼ਮ ਕਰਦੀ ਹੈ।
4. ਉਦਾਨ : ਕੰਠ ਅਸਥਾਨ, ਸਵਾਸਾਂ ਨੂੰ ਚਲਾਉਣ ਦਾ ਕੰਮ ਕਰਦੀ ਹੈ।
5. ਵਯਾਨ : ਸਾਰੇ ਸਰੀਰ ਵਿਚ ਪ੍ਰਵੇਸ਼ ਕਰਕੇ ਸਾਰੇ ਰਸਾਂ ਨੂੰ ਪ੍ਰਸਪਰ ਮਿਲਾਂਦੀ ਹੈ।

## ਪੰਜ ਉਪਪ੍ਰਾਣ

ਪ੍ਰਿਥਵੀ, ਜਲ, ਤੇਜ, ਵਾਯੂ, ਅਕਾਸ਼ ਪੰਜਾਂ ਦੇ ਰਜੋ ਗੁਣ ਤੋਂ ਇਕ ਇਕ ਕਰਮ ਦੀ ਉਤਪਤੀ ਕਹੀ ਹੈ ਔਰ ਅਪਾਨ, ਸਮਾਨ, ਪਰਾਣ, ਉਦਾਨ, ਵਯਾਨ ਇੰਨਾਂ ਦੀ ਵੀ ਪ੍ਰਿਥਵੀ ਆਦਿਕ ਇਕ ਇਕ ਰਜੋ ਗੁਣ ਅੰਸ਼ ਤੇ ਉਤਪਤੀ ਕਹੀ ਹੈ।

1. ਨਾਗ ਤੋਂ ਨਿਮੇਖ, 2. ਕੂਰਮ ਤੋਂ ਛੀਂਕ, 3. ਕ੍ਰਿਕਲ ਤੋਂ ਜੰਭਾਈ

4. ਦੇਵਦਤ ਤੋਂ ਮ੍ਰਿਤ ਸਰੀਰ 5. ਧਨੰਜਯ ਤੋਂ ਫੁਲਾਵਣ ਕ੍ਰਿਆ ਹੋਵੇ।

## ਪੰਜ ਪ੍ਰਾਣ ਇੰਦ੍ਰੇ

ਦੋਹਰਾ: ਧਾਵਨ, ਕੂਦਨ, ਪਸਰਨਾ, ਸਕੁਚਨ ,ਚਲਨ ਸਪੌਨ ॥

ਪਾਂਚ ਕਹੇ ਗੁਣ ਜਾਨੀਏ ਤਥਾ ਅੰਸ਼ ਗਤਿ ਤੌਨ ॥

## 5 ਯੋਗ ਦਾ ਨਿਚੋੜ :-

1. ਯਮ ਕਰਕੇ ਸਰੀਰ ਸ਼ੁੱਧ ਕਰਨਾਂ 2. ਵੈਰਾਗ ਨਾਲ ਮਨ ਨੂੰ ਵਿਸ਼ੇ ਵਿਕਾਰਾਂ ਤੋਂ ਰੋਕਣਾਂ

3. ਸਿਧੀਆਂ ਪ੍ਰਾਪਤ ਕਰਨੀਆਂ 4. ਨਿਰਵਿਕਲਪ ਸਮਾਧੀ ਵਿਚ ਲੀਣ ਹੋਣਾਂ 5. ਮੁਕਤੀ ਪ੍ਰਾਪਤ ਕਰਨੀ

## ਪੰਚ ਮੁੱਦਰਾ

1. ਖੇਚਰੀ- ਜੀਭ ਨਾਲ ਸੰਘ ਦੇ ਦੋਵੇਂ ਛੇਕ ਬੰਦ ਕਰਕੇ ਸਵਾਸ ਰੋਕਣੇਂ।

2. ਭੂਚਰੀ- ਪਦਮ ਆਸਣ ਬੈਠ ਕੇ ਨਜ਼ਰ ਨੂੰ ਨੱਕ ਦੇ ਸਿਰੇ ਤੇ ਟਿਕਾਉਣਾਂ ।

3. ਚਾਚਰੀ- 3 ਇੰਚ ਉਤੇ ਸੁਖਮਨਾਂ ਤੇ ਪਾਸ ਨਜਰ ਟਿਕਾਉਣੀ।

4. ਗੋਚਰੀ- ਕੰਨਾਂ ਵਿਚ ਰੂੰ ਜਾਂ ਮੋਮ ਭਰਕੇ ਖੱਬੇ ਕੰਨ ਦੇ ਮੰਤਰ ਨੂੰ ਸੱਜੇ ਰਾਂਹੀ ਸੁਣਨਾਂ।

5. ਉਨਮਨੀ- ਸਰੀਰ ਦੇ ਸਾਰੇ ਦਵਾਰੇ ਰੋਕ ਲੰਬੇ ਸਵਾਸ ਲੈਣੇ।

ਬਾਕੀ ਮੂਲਬੰਧ, ਜਲੰਧਰ ਬੰਧ, ਉਦਿਆਨ ਬੰਧ, ਮਹਾਂਬੰਧ ਪ੍ਰਾਣਾਂ ਨੂੰ ਰੋਕਣ ਦੇ ਜਾਰੀ ਕਰਨ ਆਦਿਕ ਸਾਧਨ ਹਨ ।

ਪੰਜ ਤੱਤ : ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ। ਸਤ, ਸੰਤੋਖ, ਦਇਆ, ਧਰਮ, ਅਰਥ। ਖੇਚਰੀ, ਭੂਚਰੀ, ਚਾਚਰੀ, ਉਨਮਨੀ,ਅਗੋਚਰੀ। ਸਵਾਦ: ਫਿੱਕਾ, ਖੱਟਾ, ਚਰਪਰਾ, ਖਾਰਾ, ਮਧੁਰ। ਕਿਰਿਆ: (ਤਯਾਗ, ਸਾਖੀ, ਪ੍ਰਲਯ, ਪਾਲਨ, ਉਤਪਤੀ)। ਅਹੰਕਾਰ :(ਨਰਾਹਮ, ਸਵਾਹਮ, ਮਹੰਮਕੋਹੰਮ, ਅਹੰਮ) ਮੁਕਤੀ: (ਨਿਰਗੁਣ, ਸਜੁਜ, ਸਰੂਪ, ਸਮੀਪ, ਸਲੋਕ ) ਅਨੰਦ: (ਬ੍ਰਹਮਾਨੰਦ, ਪਰਮਾਨੰਦ, ਅਦਵੈਤਾਨੰਦ, ਯੋਗਾਨੰਦ, ਬਿਖਯਾਨੰਦ) ਸਰੀਰ :(ਕੇਵਲ, ਮਹਾਂਕਾਰਣ, ਕਾਰਣ, ਸੂਖਮ, ਸਥੂਲ) ਗੁਣ: (ਨਿਰਗੁਣ, ਸਰਗੁਣ, ਰਜੋ, ਸਤੋ, ਤਮੋ) ਅਵਸਥਾ :(ਉਨਮਨੀ, ਤੁਰੀਆ, ਸੁਖੋਪਤਿ, ਸਵਪਨ,ਜਾਗ੍ਰਤ) ਸਥਾਨ :(ਬ੍ਰਹਮ-ਰੰਧਰ ਭਵਰ, ਗੁਫਾ, ਗੁਲਾਟ, ਸ੍ਰੀ ਹਾਟ, ਤ੍ਰਿਕੁਟ) ਸਵਰੂਪ :(ਕਰਤਾ ਮਹਤਤਵ, ਸਵਯੰ, ਜੋਤੀ, ਹਿਰਣਗਰਭ, ਵੈਰਾਟ) ਵਾਹਨ ( ਗਰੁੜ, ਸਿੰਹ, ਬ੍ਰਿਖਭ, ਹੰਸ, ਹਸਤਿ), ਚਾਲ (ਸ਼ੇਖ, ਮੀਨ, ਕਪ ਬ੍ਰਿਹੰਗਮ, ਪਿਪਲ) ਲੋਕ :(ਲੋਕਾਲੋਕ, ਸਤਯ ਲੋਕ, ਕੈਲਾਸ਼ ਲੋਕ, ਬੈਕੁੰਠ ਲੋਕ, ਮ੍ਰਿਤੂ ਲੋਕ) ਪ੍ਰਮਾਣ :(ਬਿੰਦੂ, ਅਰਧ ਚੰਦ੍ਰ, ਕੁੰਡਲ, ਦੰਡਕ, ਤਾੜਕ ) ਪੰਜ ਪਿਆਰੇ:(ਭਾਈ ਦਯਾ ਸਿੰਘ ਜੀ, ਭਾਈ ਧਰਮ ਸਿੰਘ ਜੀ , ਭਾਈ ਹਿੰਮਤ ਸਿੰਘ ਜੀ , ਭਾਈ ਮੁਹਕਮ ਸਿੰਘ ਜੀ , ਭਾਈ ਸਾਹਿਬ ਸਿੰਘ ਜੀ) ਪੰਚਾਂਗਨੀ( ਚਾਰ ਧੂਣੀਆਂ ਤੇ ਇਕ ਸੂਰਜ), ਪੰਜ ਪਾਂਡੋ (ਯੁਧਿਸ਼ਟਰ, ਅਰਜਨ, ਨਕੁਲ, ਭੀਮ ਸੈਨ, ਸਹਿਦੇਵ)

# 6 (ਛੇ ਦੀ ਗਿਣਤੀ)

| | |
|---|---|
| ਛੇ ਭੇਖ - | ਜੋਗੀ, ਜੰਗਮ, ਸ੍ਰੇਵੜੇ, ਸੰਨਿਆਸੀ, ਦਰਵੇਸ਼, ਬਿਪਰ। |
| ਛੇ ਜਤੀ - | ਗੋਰਖ, ਦਤਾਤ੍ਰੇਯ, ਹਨੂੰਮਾਨ, ਭੈਰਵ, ਲਛਮਣ, ਭੀਸ਼ਮ ਪਿਤਾਮਾ(ਦੇਵਬ੍ਰਤ, ਗੰਗੇਵ) ਇਸੇ ਦੇ ਨਾਮ ਹਨ। |
| ਛੇ ਵਿਕਾਰ- | ਜਨਮ, ਅਸਤ, ਬ੍ਰਿਧ, ਵਿਪ੍ਰਨ, ਛੈ, ਤਨ ਨਾਸ। |
| ਛੇ ਬੇਦ ਦੇ ਅੰਗ- | ਸਿਖਿਆ, ਕਲਪ, ਵਿਆਕਰਨ, ਨਿਰੁਕਤ, ਛੰਦ, ਜੋਤਿਸ਼। |
| ਖਟ ਸੰਪਤੀ- | ਸਮ, ਦਮ, ਸਰਧਾ, ਸਮਾਧਾਨ, ਉਪ੍ਰਾਮ, ਤਤਿੱਛਯਾ। |
| ਛੇ ਅਨਾਦੀ ਵਸਤੂਆਂ- | ਬ੍ਰਹਮ, ਈਸ਼੍ਵਰ, ਜੀਵ, ਮਾਇਆ, ਮਾਇਆ ਦਾ ਚੇਤਨ ਨਾਲ ਸਬੰਧ, ਅਨਾਦੀ ਵਸਤੂਆਂ ਦਾ ਆਪਸ ਵਿਚ ਭੇਦ। |
| ਖਟ ਭਗ ਭਗਵਾਨ ਦੇ- | ਜਸ, ਐਸ੍ਵਰਜ, ਵੈਰਾਗ, ਉਦਾਰਤਾ, ਲਛਿਮੀ, ਗਿਆਨ। |
| ਛੇ ਚਿੰਰਜੀਵੀ- | ਅਸ੍ਵਸਥਾਮਾ, ਬਲੀ, ਬਯਾਸ, ਹਨੂੰਮਾਨ, ਭਭੀਖਣ, ਕ੍ਰਿਪਾਚਾਰਜ। |
| ਛੇ ਜੋਤੀ - | ਸੂਰਜ, ਚੰਦ੍ਰਮਾ, ਤਾਰੇ, ਬਿਜਲੀ, ਅਗਨੀ, ਬਾਣੀ। |
| ਛੇ ਸਭਾ- | ਸਿਧ ਸਭਾ, ਸੰਤ ਸਭਾ, ਸਾਧ ਸਭਾ, ਸਿਖ ਸਭਾ, ਗੁਰ ਸਭਾ, ਦੁਸਟ ਸਭਾ। |
| ਛੇ ਉਰਮੀਆਂ- | ਜੰਮਣਾਂ, ਮਰਣਾ, ਛੁਧਾ, ਤ੍ਰਿਖਾ, ਹਰਖ, ਸ਼ੋਕ। |
| ਛੇ ਉਰਮੀਆਂ: | ਜਯਤੇ, ਸਥੀਯਤੇ, ਵਰਧਤੇ, ਪ੍ਰਣੰਮਤੇ, ਖੀਯਤੇ, ਵਿਨਸਤੇ। |

| | | |
|---|---|---|
| ਛੇ ਚੱਕਰ | ਮੂਲਾ ਚੱਕਰ, ਨਾਭੀ ਚੱਕਰ, ਰਿਦਾ ਚੱਕਰ, ਕੰਠ ਚੱਕਰ, ਤਾਲੂ ਚੱਕਰ, ਦਸਮਦੁਆਰ ਚੱਕਰ। | |
| ਛੇ ਚੱਕਰ | ਚੱਕਰ | ਛੇ ਹੀ ਉਨ੍ਹਾਂ ਦੇ ਅਸਥਾਨ- |
| | ਮੂਲਾਧਾਰ ਚੱਕਰ | ਗੁਦਾ |
| | ਸ੍ਵੈਧਿਸ਼ਠਾਨ ਚੱਕਰ | ਲਿੰਗ |
| | ਮਨੀ ਪੂਰਕ ਚੱਕਰ | ਨਾਭੀ |
| | ਅਨਾਹਤ ਚੱਕਰ | ਹਿਰਦਾ |
| | ਵਿਸੁੱਧ ਚੱਕਰ | ਕੰਠ |
| | ਆਗਿਆ ਚੱਕਰ | ਭ੍ਰਿਕੁਟੀ |

ਖਟ ਕਰਮ- 1.ਜਪ 2.ਹੋਮ 3.ਸੰਧਯਾ 4. ਸ਼ਨਾਨ 5.ਅਤਿਥਿ ਸੇਵਾ 6. ਦੇਵ ਅਰਚਾ(ਪੂਜਾ)।

ਖਟ ਰਸ - ਮਿੱਠਾ, ਖੱਟਾ, ਸਲੂਣਾਂ, ਕੌੜਾ, ਚਰਪਰਾ, ਕਸੈਲਾ।

ਛੇ ਮੋਤੀ ਬਜੰਤੀ ਮਾਲਾ- ਬਾਂਸੀ, ਸੀਪੀ, ਸੁਕਰੀ, ਗਿਰੀ, ਕਰੀ, ਮਠਸ਼ਾਲ ।

ਛੇ ਸ਼ਾਸਤ੍ਰ- ਸਾਂਖਯ ਸ਼ਾਸਤ੍ਰ, ਨਿਆਇ ਸ਼ਾਸਤ੍ਰ, ਵਿਸ਼ੇਸ਼ਕ ਸ਼ਾਸਤ੍ਰ, ਮਿਮਾਸ਼ਕ ਸ਼ਾਸਤ੍ਰ, ਯੋਗ ਸ਼ਾਸਤ੍ਰ, ਵੇਦਾਂਤ ਸ਼ਾਸਤ੍ਰ।

ਛੇ ਸ਼ਾਸਤ੍ਰਾਂ ਦੇ ਕਰਤੇ - ਕਪਲ, ਗੋਤਮ, ਕਨਾਦਿ,ਜੈਮਨੀ, ਪਤੰਜਲੀ, ਬਿਆਸ ਜੀ।

ਛੇ ਲਿੰਗ ਬੇਦ ਦੇ-
1) ਉਪਕ੍ਰਮ ਉਪ ਸੰਘਾਰ - ਆਦ ਅੰਤ ਕੀ ਏਕਤਾ।
2) ਅਭਿਆਸ- ਵਾਰੰਵਾਰ ਪੜ੍ਹਨਾ।
3) ਅਪੂਰਬਤਾ- ਅਲੌਕਿਕਤਾ।
4) ਫਲ- ਮੋਖਸ਼।
5) ਅਰਥ ਵਾਦ- ਉਸਤਤੀ
6) ਉਪਪਤੀ- ਅਨਕੂਲ ਦ੍ਰਿਸ਼ਟਾਂਤ ।

**ਛੇ ਰੁਤਾਂ -** ਬਸੰਤ ਰੁਤ, ਗ੍ਰੀਖਮ ਰੁਤ, ਪਾਵਸ ਰੁਤ, ਸਰਦ ਰੁਤ, ਹਿਮ ਰੁਤ, ਸਿਸਰ ਰੁਤ

1. ਬਸੰਤ ਰੁਤ : ਚੇਤ ਤੇ ਵੈਸਾਖ ਮਹੀਨੇ ਇਸੇ ਰੁਤ ਵਿਚ ਗਿਣੇ ਜਾਂਦੇ ਹਨ ਬਨਸਪਤੀ ਫਲਦੀ ਫੁਲਦੀ ਹੈ।
2. ਗ੍ਰੀਖਮ : ਇਹ ਰੁਤ ਜੇਠ ਹਾੜ ਨੂੰ ਮੰਨਦੇ ਹਨ, ਪੱਕੀ ਫਸਲ ਸਾਂਭ ਕੇ ਘਰ ਲਿਆਂਉਂਦੇ ਹਨ।
3. ਬਰਸਾਤ : ਸਾਵਣ ਤੇ ਭਾਦਰੋਂ ਮਹੀਨੇ ਇਸੇ ਰੁਤ ਵਿਚ ਸ਼ਾਮਲ ਹਨ ਬਰਸਾਤਾਂ ਵੀ ਇਸੇ ਰੁਤ ਵਿਚ ਹੁੰਦੀਆਂ ਹਨ।
4. ਸਰਦ ਰੁਤ : ਅਸੂ ਕੱਤਕ ਦਾ ਮਹੀਨਾ ਇਸ ਵਿਚ ਨਵੀਆਂ ਫਸਲਾਂ ਬੀਜੀਆਂ ਜਾਂਦੀਆਂ ਹਨ। ਸਿਆਲ ਦਾ ਆਰੰਭ ਵੀ ਇਸੇ ਰੁਤ ਵਿਚ ਹੁੰਦਾ ਹੈ।
5. ਸਿਸੀਅਰ : ਮੱਘਰ ਪੋਹ ਮਹੀਨੇ, ਠੰਢ ਦਾ ਪੂਰਾ ਜੋਬਨ ਹੁੰਦਾ ਹੈ। ਸਾਰੀ ਬਨਸਪਤੀ ਸੜ ਜਾਂਦੀ ਹੈ, ਪਾਲ਼ੇ ਦਾ ਪੂਰਾ ਜੋਰ ਹੁੰਦਾ ਹੈ।
6. ਹਿਮਕਰ : ਮਾਘ ਤੇ ਫੱਗਣ ਦੇ ਮਹੀਨਿਆਂ ਵਿਚ ਸਰੋਂ ਆਦਿ ਦਾ ਖਿੜਣਾਂ ਅਤੇ ਬ੍ਰਿਛਾਂ ਦੀਆਂ ਕੂੰਬਲਾਂ ਦਾ ਫੁੱਟਣਾਂ ਇਸ ਰੁਤ ਵਿੱਚ ਹੁੰਦਾ ਹੈ।

**ਛੇ ਪ੍ਰਮਾਨ -** ਪ੍ਰਤਖ ਪ੍ਰਮਾਣ, ਅਨੁਮਾਨ ਪ੍ਰਮਾਣ, ਉਪਮਾਨ ਪ੍ਰਮਾਣ, ਸ਼ਬਦ ਪ੍ਰਮਾਣ, ਅਰਥਾਪਤੀ ਪ੍ਰਮਾਣ, ਅਨਉਪਲਬਧੀ ਪ੍ਰਮਾਣ।

1. ਪ੍ਰਤਖ: ਕਿਸੇ ਰੱਜੇ ਹੋਏ ਪੁਰਖ ਨੂੰ ਵੇਖਕੇ ਸਮਝ ਲੈਣਾਂ, ਇਹ ਰੱਜਿਆ ਹੋਇਆ ਹੈ। ਪ੍ਰਤੱਖ ਨਾਮ ਸਾਹਮਣੇਂ ਦਾ ਹੈ। ਜਿਹੜਾ ਕਾਰਜ ਸਾਹਮਣੇ ਹੋਵੇ ਉਸ ਨੂੰ ਪ੍ਰਮਾਣ ਦੀ ਲੋੜ ਨਹੀ ਪੈਂਦੀ, ਪ੍ਰਤੱਖ ਨੂੰ ਕੀ ਪ੍ਰਮਾਣ ਦੀ ਲੋੜ ਹੈ?

2. ਅਨੁਮਾਨ: ਜਿਵੇਂ ਕੋਈ ਕਿਸੇ ਤੋਂ ਪ੍ਰਸ਼ਾਦਾ ਮੰਗੇ ਬਿਨਾਂ ਮੰਗੇ ਹੀ ਜਾਣ ਲੈਣਾਂ ਇਹ ਭੁੱਖਾ ਹੈ ਜਾਂ ਧੂੰਏ ਤੋਂ ਬਲਦੀ ਅੱਗ ਦਾ ਅੰਦਾਜਾ ਲਾਉਣਾ, ਅਨੁਮਾਨ ਪ੍ਰਮਾਣ ਹੈ।

3. ਸ਼ਬਦ : ਜਿਵੇਂ ਕਿਸੇ ਦਾ ਪਿਤਾ ਪਰਦੇਸ ਗਿਆ ਹੋਵੇ ਕੋਈ ਚਿੱਠੀ ਪਾ ਦੇਵੇ ਤੇਰਾ ਪਿਤਾ ਗੁਜ਼ਰ ਗਿਆ ਹੈ। ਮਰਿਆ ਦੇਖਿਆ ਤਾਂ ਨਹੀ, ਸੁਨੇਹਾ ਚਿੱਠੀ ਨੂੰ ਠੀਕ ਸਮਝ ਕੇ ਮੰਨ ਲੈਣਾਂ ਸ਼ਬਦ ਪ੍ਰਮਾਣ ਹੈ।

4. ਉਪਮਾਨ: ਕਿਸੀ ਪੁਰਸ਼ ਨੇ ਕੋਈ ਜਾਨਵਰ ਦੇਖਿਆ ਨਾ ਹੋਵੇ। ਬਨ ਵਿਚੋਂ ਆਏ ਪੁਰਸ਼ ਤੋਂ ਉਸ ਦੀ ਉਪਮਾ ਸੁਣੀ ਹੋਵੇ ਕੇ ਗਵਯ ਗਾਂ ਵਰਗਾ ਜਾਨਵਰ ਲੈ। ਕਿਸੇ ਸਮੇਂ ਉਸ ਪੁਰਸ਼ ਨਾਲ ਜਾ ਕੇ ਦੇਖ ਲਵੇ ਅਤੇ ਪਛਾਣ ਕਰ ਲਵੇ ਉਪਮਾਨ ਪ੍ਰਮਾਣ ਹੈ।

5. ਅਰਥਾਪਤਿ: ਜਿਵੇਂ ਕੋਈ ਪੁਰਸ਼ ਦਿਨੇ ਕਿਸੇ ਸਾਹਮਣੇ ਭੋਜਨ ਨਾ ਖਾਵੇ ਪਰ ਉਸ ਦੇ ਸ਼ਰੀਰ ਦੀ ਸਥੂਲਤਾਈ ਸਿਧ ਕਰਦੀ ਹੈ ਕਿ ਇਹ ਰਾਤ ਨੂੰ ਚੋਰੀ ਭੋਜਨ ਖਾਂਦਾ ਜਰੂਰ ਹੈ। ਭੋਜਨ ਤੋਂ ਬਿਨਾਂ ਮੋਟਾਪਨ ਰਹਿਣਾਂ ਅਸੰਭਵ ਹੈ। ਤਾਂ ਤੇ ਇਹ ਰਾਤ ਨੂੰ ਜਰੂਰ ਰੋਟੀਆਂ ਲੇੜ੍ਹਦਾ ਹੈ। ਐਸਾ ਅਨੁਭਵ ਕਰਨ ਦਾ ਨਾਮ ਅਰਥਾਪਤਿ ਪ੍ਰਮਾਣ ਹੈ।

6. ਅਨਉਪਲਬਧਿ : ਜਿਵੇਂ ਘਰ ਆਦਿਕ ਵਿਚ ਰਹਿੰਦਿਆਂ ਹੋਇਆਂ ਇਹ ਭਾਸ ਹੋਣਾਂ ਕਿ ਦੇਹ ਤੋਂ ਲੈ ਕੇ ਸਾਰੇ ਪਦਾਰਥ ਨਾਸਵੰਤ ਹਨ। ਜੋ ਪਦਾਰਥ ਦੇ ਨਾਸ ਹੋਣ ਦਾ ਮਨ ਵਿਚ ਨਿਸਚਾ ਹੈ। ਨਿਸ਼ਚੇ ਦੇ ਨਾਲ ਹੇਤੁ ਹੋਣਾਂ ਇਸ ਨੂੰ ਅਨਉਪਲਬਧਿ ਪ੍ਰਮਾਣ ਕਹਿੰਦੇ ਹਨ।

**ਖਟ ਰਾਗ–** ਭੈਰਉ, ਮਾਲਕਉਸਕ, ਹਿੰਡੋਲ, ਦੀਪਕ, ਸਿਰੀਰਾਗ,ਮੇਘਰਾਗ

1. ਰਾਗ ਭੈਰਉ। ਰਾਗਣੀਆਂ– ਭੈਰਵੀ, ਬਿਲਾਵਲੀ, ਪੁੰਨਿਆਕੀ, ਬੰਗਲੀ, ਅਸਲੇਖੀ।
2. ਰਾਗ ਮਾਲਕੌਸ। ਰਾਗਣੀਆਂ– ਗੌਂਡਕਰੀ,ਦੇਵਗੰਧਾਰੀ, ਗੰਧਾਰੀ, ਸੀਹੁਤੀ, ਧਨਾਸਰੀ।
3. ਰਾਗ– ਹਿੰਡੋਲ। ਰਾਗਣੀਆਂ–ਤੇਲੰਗੀ, ਦੇਵਕਰੀ, ਬਸੰਤੀ, ਸੰਧੂਰ, ਸਰਸ ਅਹੀਰੀ।
4. ਰਾਗ ਦੀਪਕ। ਰਾਗਣੀਆਂ– ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ, ਗੂਜਰੀ।
5. ਰਾਗ ਸਿਰੀਰਾਗ। ਰਾਗਣੀਆਂ– ਬੈਰਾੜੀ, ਕਰਨਾਟੀ, ਗਉੜੀ, ਆਸਾਵਰੀ, ਸਿੰਧਵੀ।
6. ਰਾਗ ਮੇਘ। ਰਾਗਣੀਆਂ– ਸੋਰਠਿ, ਗੋਂਡ,ਮਲਾਰੀ, ਆਸਾ, ਸੂਹੀ।

**ਛੇ ਬਖਸ਼ਿਸ਼ਾਂ–**

1. ਸੁਥਰੇ ਸ਼ਾਹੀ– ਇਨਾਂ ਪਰ ਬਖਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਦੀ ਹੋਈ।
2. ਸੰਗ ਸਾਹਿਬੀਏ– ਇਨਾਂ ਪਰ ਬਖਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਦੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਈ।
3. ਜੀਤ ਮੱਲੀਏ– ਇਨਾਂ ਪਰ ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਜੀ ਦੀ ਹੋਈ।
4. ਬਖਤ ਮੱਲੀਏ– ਇਨਾਂ ਪਰ ਬਖਸ਼ਿਸ਼ ਗੁਰੂ ਗੋਬਿੰਦ ਸਿੰਘ ਜੀ ਦੀ ਹੋਈ।
5. ਭਗਤ ਭਗਵਾਨੀਏ– ਇਨਾ ਪਰ ਬਖਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਦੀ ਹੋਈ।

6.ਮੀਹਾਂ ਸ਼ਾਹੀਏ- ਇਨਾਂ ਪਰ ਬਖਸ਼ਿਸ਼ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਹੋਈ(ਇਨਾਂ ਦਾ ਮਿਲਾਪ ਉਦਾਸੀ ਸੰਪ੍ਰਦਾਇ ਨਾਲ ਹੈ)।

**ਨੀਤੀ ਦੇ ਛੇ ਗੁਣ :-** 1. ਸੰਧੀ- ਮਿਲਾਪ 2. ਬਿਗ੍ਰਹ- ਵਿਰੋਧ ਕਰਨਾ 3. ਸਥਾਨ- ਸਮਾਂ ਵਿਚਾਰ ਕੇ ਚੁੱਪ ਰਹਿਣਾਂ 4. ਸਮੁਦਯਮੀ- ਆਪਣੀ ਬ੍ਰਿਧੀ ਸਮੇਂ ਵੈਰੀ ਪਰ ਚੜ੍ਹਾਈ ਕਰਨੀ 5. ਗੁਪਤਮਿ- ਸੈਨਾ ਕੋਸ਼ ਆਦਿ ਦੀ ਰੱਖਿਆ ਕਰਨੀ 6. ਲਵਧਪ੍ਰਸਮਨਾਨਿ- ਜੋ ਦੇਸ਼ ਜਿੱਤਿਆ ਜਾਵੇ ਉਸ ਮੇਂ ਸ਼ਾਂਤੀ ਸਥਾਪਿਤ ਕਰਨਾਂ।

## 6 ਦੋਖ

ਵਿਦਿਆ ਦਾ ਅਧਿਕਾਰੀ 6 ਦੋਖਾਂ ਤੋਂ ਰਹਿਤ ਹੋਵੇ।

ਸੁਖੀ, ਵਿਆਧੀ, ਆਲਸੀ ਕੁਮਤਿ ਰਸਕ ਬਹੁ ਸੋਇ॥

ਤਿਹ ਅਧਿਕਾਰ ਨਹਿ ਸ਼ਾਸਤ੍ਰ ਕੋ ਖਟ ਦੋਖੀ ਜਨ ਜੋਇ॥

## ਛੇ ਕਰਮਾਂ ਦਾ ਨਿਰਨਾਂ

ਕਰਮ ਸ਼ਬਦ ਕ੍ਰੀ ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਕਰਮ ਕਰਨਾ, ਪੁੰਨ ਪਾਪ ਅਤੇ ਮਿਸ਼੍ਰਤ ਦੋਹਾਂ ਦੇ ਸੁਮੇਲ ਪੈਦਾ ਹੋਏ ਵੀ ਹਨ ਇਥੇ ਛੇ ਕਰਮਾਂ ਤੇ ਵੀਚਾਰ ਕੀਤਾ ਜਾ ਰਿਹਾ ਹੈ:-

1. ਅਧਣਯ, 2.ਅਧਾਪਨ, 3. ਯਜਨ, 4. ਯਾਜਨ, 5.ਦਾਨ, 6.ਪ੍ਰਤਿਗ੍ਰਿਹਿ।

ਵਿਦਿਆ ਪੜ੍ਹਨੀ ਤੇ ਪੜ੍ਹਾਉਣੀ, ਜੱਗ ਕਰਨਾ ਤੇ ਕਰਵਾਉਣਾਂ, ਦਾਨ ਦੇਣਾਂ ਤੇ ਲੈਣਾਂ ਇਹ ਛੇ ਕਰਮ ਬ੍ਰਾਹਮਣਾਂ ਦੇ ਹਨ। ਖੱਤਰੀ ਦੇ ਵਿੱਦਿਆ ਪੜ੍ਹਨੀ, ਦੇਸ਼ ਦੀ ਰੱਖਿਆ ਕਰਨੀ, ਦਾਨ ਦੇਣਾਂ, ਜੱਗ ਕਰਨਾਂ, ਚਾਰ ਕਰਮ ਹਨ। ਵੈਸ਼ ਦੇ ਤਿੰਨ ਕਰਮ ਦਾਨ ਦੇਣਾਂ, ਵਾਪਾਰ ਕਰਨਾ, ਖੇਤੀ ਕਰਨੀ ਤੇ ਪਸ਼ੂਆਂ ਦਾ ਪਾਲਣ ਕਰਨਾਂ। ਸ਼ੂਦਰ ਦਾ ਇਕ ਕਰਮ ਤਿੰਨਾਂ ਬਰਨਾਂ ਦੀ ਸੇਵਾ ਕਰਨੀ ਆਦਿਕ ਹਨ। ਨੀਚੇ ਜੋਗੀਆਂ ਦੇ ਛੇ ਕਰਮਾਂ ਦਾ ਵੇਰਵਾ ਦਿੱਤਾ ਜਾਂਦਾ ਹੈ :-

1. ਧੋਤੀ : ਚਾਰ ਉਂਗਲਾਂ ਚੌੜੀ ਪੰਦਰਾਂ ਹੱਥ ਲੰਮੀ ਬਰੀਕ ਬਸਤਰ ਦੀ ਲੀਰ ਗਰਮ ਪਾਣੀ ਵਿਚ ਗਿੱਲੀ ਕਰਕੇ ਇਕ ਹੱਥ ਰੋਜ ਨਿਗਲਣ ਦਾ ਅਭਿਆਸ ਕਰਨਾਂ। ਪੰਦਰਾਂ ਦਿਨਾਂ ਵਿੱਚ ਪੰਦਰਾਂ ਹੱਥ ਨਿਗਲ ਲੈਣੀ, ਪਿਛਲਾ ਕਿਨਾਰਾ ਹੱਥ ਨਾਲ ਬਲ ਨਾਲ ਪਕੜ ਲੈਣਾਂ। ਇਹ ਕਿਰਿਆ ਖਾਲੀ ਪੇਟ ਨਿਰਨੇ ਕਰਨੀ ਹੈ। ਫੇਰ ਹੌਲੀ ਹੌਲੀ ਲੀਰ ਬਾਹਰ ਕੱਢ ਲੈਣੀ। ਇਸ ਤਰਾ ਕਰਨ ਨਾਲ ਆਂਦਰਾਂ ਸਾਫ ਹੋ ਜਾਂਦੀਆਂ ਹਨ। ਇਹ ਕਿਰਿਆ ਗੁਰੂ ਦੀ ਸਹਾਇਤਾ ਨਾਲ ਹੀ ਸਿੱਧ ਕੀਤੀਆਂ ਜਾ ਸਕਦੀਆਂ ਹਨ।

2. ਨੇਤੀ : ਇਕ ਗਿੱਠ ਭਰ ਸੂਤਰ ਦਾ ਡੋਰਾ ਬਰੀਕ ਤੇ ਮੁਲੈਮ ਲੈ ਕੇ ਪੂਰਕ ਨੱਕ ਵਿਚ ਚੜਾਉਣਾਂ, ਪ੍ਰਾਣਾਂ ਦੇ ਜ਼ੋਰ ਨਾਲ ਉਸ ਦਾ ਸਿਰਾ ਮੁਖ ਰਸਤੇ ਕੱਢ ਕੇ ਦੋਨੋਂ ਸਿਰੇ ਫੜ੍ਹ ਕੇ ਹੌਲੀ ਹੌਲੀ ਨਾਸਕਾ ਅਤੇ ਗਲੇ ਦੀ ਸਫਾਈ ਕਰਨੀ।

3. ਨਿਉਲੀ : ਦੋਨੋ ਮੋਢੇ ਨੀਂਵੇਂ ਕਰਕੇ ਪਿੱਠ ਦਾ ਵਲ ਕਢਕੇ ਸਿਧੇ ਹੋ ਕੇ ਬੈਠਣਾਂ, ਪ੍ਰਾਣਾਂ ਦੇ ਬਲ ਤੋਂ ਸੱਜੇ ਖੱਬੇ ਉਪਰ ਹੇਠਾਂ ਇਸ ਤਰਾਂ ਚਲਾਇਮਾਨ ਕਰਨਾ, ਜੈਸੇ ਮਧਾਣੀ ਦੇ ਘੁੰਮਣ ਨਾਲ ਚਾਟੀ ਵਿਚ ਦਹੀਂ ਦੀ ਗਤ ਹੁੰਦੀ ਹੈ।

4. ਵਸਤੀ : ਧੁੰਨੀ ਤਾਂਈ ਪਾਣੀ ਵਿਚ ਖਲੋ ਕੇ ਜਾਂ ਬੈਠ ਕੇ 6 ਉਂਗਲ ਲੰਬੀ ਉਂਗਲ ਸਮ ਮੋਟੀ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲਾਂ ਗੁਦਾ ਵਿੱਚ ਪ੍ਰਵੇਸ਼ ਕਰਕੇ ਪ੍ਰਾਣਾਂ ਦੇ ਬਲ ਨਾਲ ਇਸ ਵਿਚ ਪਾਣੀ ਖਿਚ ਕੇ ਪੇਟ ਤੇ ਨਾੜੀਆਂ ਦਾ ਸਾਫ ਕਰਨਾ।

5. ਤ੍ਰਾਟਕ : ਨੇਤਰਾਂ ਦੀ ਟਿਕਟਿਕੀ ਕਿਸੇ ਇਕ ਨਿਸ਼ਾਨ ਤੇ ਲਾ ਕੇ ਉਤਨੀ ਦੇਰ ਉਸ ਵਿਚ ਵੇਖਦੇ ਰਹਿਣਾਂ ਜਦ ਤੀਕ ਨੇਤਰਾਂ ਵਿਚ ਜਲ ਆ ਕੇ ਦ੍ਰਿਸ਼ਟੀ ਥੱਕ ਨਾ ਜਾਵੇ। ਇਸ ਨਾਲ ਦ੍ਰਿਸ਼ਟੀ ਵਿਚ ਬਲ ਆ ਜਾਂਦਾ ਹੈ। ਜਿਸ ਵੱਲ ਵੇਖੋ ਉਹ ਆਗਿਆ ਦਾ ਪਾਲਣ ਕਰਦਾ ਹੈ।

6. ਭਸਰਾ (ਕਪਾਲਿ ਭਾਤਿ) : ਲੁਹਾਰ ਦੀ ਧੌਂਕਣੀ ਵਾਂਗ ਰੇਚਕ ਪੂਰਕ ਦੁਆਰਾ ਪਰਾਣਾਂ ਨੂੰ ਬਾਰ ਬਾਰ ਉਤਰਾਉਣਾਂ ਅਤੇ ਚੜਾਉਣਾਂ।

7. ਭੁਯੰਗਮ (ਕੁੰਡਲਨੀ) : ਉਹ ਨਾੜੀ ਜੋ ਸੁਖਮਨਾ ਦਾ ਬੂਹਾ ਬੰਦ ਰੱਖਦੀ ਹੈ। ਜਿਸ ਨੂੰ ਮਹਾ ਕਸਟ ਤੋਂ ਪ੍ਰਾਣ ਅਭਿਆਸ ਦੇ ਜੋਰ ਕਰਕੇ ਯੋਗੀ ਜਨ ਪਰੇ ਹਟਾ ਕੇ (ਦਸਮ ਦੁਆਰ) ਵਿਚ ਜਾਂਦੇ ਹਨ।

8. ਭਾਠੀ : ਮਾਲਸ਼ ਨਾਲ ਜੀਭ ਪਤਲੀ ਅਤੇ ਇਤਨੀ ਲੰਮੀ ਕਰਨੀ ਜੋ ਭੌਹਾਂ ਨੂੰ ਛੋ ਜਾਵੇ ਅਤੇ ਮੋੜ ਕੇ ਕੰਠ ਵਿਚ ਪ੍ਰਵੇਸ਼ ਕਰਨਾ ਜਿਸ ਕਰਕੇ ਜੀਭ ਦੀ ਨੋਕ ਤਾਲੂਏ ਦੇ ਉਪਰ ਜੋ ਛੇਕ ਹੈ ਉਸ ਨੂੰ ਬੰਦ ਕਰ ਲਵੇ ਐਸਾ ਕਰਨ ਨਾਲ ਪਰਾਣ ਅਭਿਆਸ ਤੋਂ ਉਤਪੰਨ ਹੋਈ ਗਰਮੀ ਤ੍ਰਿਕੁਟੀ ਦੇ ਖੱਬੇ ਪਾਸੇ ਜੋਗੀਆਂ ਦੇ ਧਿਆਨ ਕੀਤੇ ਹੈ ਚੰਦਰਮਾਂ ਤੋਂ ਅੰਮ੍ਰਿਤ ਟਪਕਾਂਉਂਦੀ ਹੈ। ਯੋਗ ਸ਼ਾਸ਼ਤਰਾ ਵਿਚ ਇਸ ਰਸ ਦਾ ਨਾਮ ਅੰਮ੍ਰਿਤ ਵਾਰਣੀ ਕਰਕੇ ਲਿਖਿਆ ਹੈ।(ਗੁਰਮਤ ਪ੍ਰਭਾਕਰ)

## ਛੇ ਲੱਖਣਾਂ ਦਾ ਵੇਰਵਾ

ਚੰਗੇ ਮਾੜੇ ਕਰਮਾਂ ਨੂੰ ਗ੍ਰੰਥਾਂ ਵਿਚ ਲਛਣ ਕਿਹਾ ਜਾਂਦਾ ਹੈ :-

1. ਨਾਮ ਨੂੰ ਆਪਣਾ ਆਧਾਰ ਆਸਰਾ ਬਣਾ ਲੈਣਾ। ਜਿਵੇਂ ਬੱਚੇ ਦਾ ਆਸਰਾ ਦੁੱਧ ਹੁੰਦਾ ਹੈ। ਨਾਮ ਮਨ ਦੀ ਖੁਰਾਕ ਹੈ। ਭੋਜਨ ਪਾਣੀ ਸਰੀਰ ਦੀ ਖੁਰਾਕ ਹੈ, ਜਿਵੇਂ ਭੋਜਨ ਤੋਂ ਬਿਨਾਂ ਸ਼ਰੀਰ ਡਿੱਗਦਾ ਹੈ। ਇਸੇ ਤਰ੍ਹਾਂ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਮਨ ਵੀ ਇਸਥਿਤ ਨਹੀਂ ਹੋ ਸਕਦਾ।

2. ਪ੍ਰਯਾਨ : ਵਾਹਿਗੁਰੂ ਦੇ ਰਚਨਾਂ ਦਾ ਧਿਆਨ ਕਰਨਾ ਅਤੀ ਜਰੂਰੀ ਹੈ। ਇਸ ਤੋਂ ਬਿਨਾਂ ਵੀ ਮਨ ਦਾ ਖਲੌਣਾ ਔਖਾ ਹੈ।

3. ਗਿਆਨ : ਗਯ ਧਾਤੂ ਤੋ ਬਣਿਆ ਹੈ। ਜਿਸ ਦਾ ਅਰਥ ਹੈ ਜਾਨਣਾ ਜਗਤ ਨੂੰ ਮਿਥਿਆ ਸਮਝਨਾਂ ਅਤੇ ਵਾਹਿਗੁਰੂ ਨੂੰ ਸਤ ਸਰੂਪ ਬਿਆਪਕ ਰੂਪ ਸਮਝਣ ਵਾਲੀ ਵਿਰਤੀ ਦਾ ਨਾਮ ਗਿਆਨ ਹੈ। ਮਾਇਆ ਵਿਚ ਰਹਿੰਦਿਆਂ ਨਿਰਲੇਪ ਰਹਿਣਾਂ। ਹਰਖ ਸ਼ੋਕ ਭੁਖ ਪਿਆਸ, ਜਨਮ ਮਰਣ ਦੀ ਅਵੱਸਥਾ ਤੋਂ ਨਿਰਾਲੇ ਹੋਣ ਦਾ ਨਾਮ ਗਿਆਨ ਹੈ।

4. ਨਿਰਮਲ ਜੁਗਤੀ : ਜੁਗਤੀ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ, ਗੁਰੂ ਤੋਂ ਜੁਗਤੀ (ਤਜ਼ਵੀਜ਼) ਸਿੱਖਣੀਂ ਕਿ ਕਿਸ ਢੰਗ ਨਾਲ ਮੈਂ ਸੰਸਾਰ ਬੰਧਨ ਤੋਂ ਰਹਿਤ ਹੋ ਸਕਦਾ ਹਾਂ।

5. ਨਿਰਵੈਰ : ਬ੍ਰਹਮ ਰੂਪ ਜਾਣ ਕੇ ਸਾਰੀ ਸ੍ਰਿਸ਼ਟੀ ਨਾਲ ਪਿਆਰ ਕਰਨਾਂ ਕਿਸੇ ਦੇ ਪ੍ਰਤੀਕੂਲ (ਉਲਟ) ਨਾ ਚੱਲਣਾਂ, ਉਲਟ ਚੱਲਣਾਂ ਹੀ ਵੈਰ ਹੈ। ਬੁਰੇ ਦਾ ਵੀ ਭਲਾ ਕਰਨਾ, ਭਲੇ ਦਾ ਤਾਂ ਕਰਨਾਂ ਹੀ ਹੈ। ਚੋਰ ਸਾਧ ਨੂੰ ਬ੍ਰਹਮ ਦ੍ਰਿਸ਼ਟੀ ਵਿੱਚ ਤੱਕਣਾਂ, ਬਦਲੇ ਦੀ ਭਾਵਨਾਂ ਮੇਟ ਦੇਣੀਂ ਅਤੇ ਖਿਮਾਂ ਵਿਰਤੀ ਨੂੰ ਧਾਰਨ ਕਰਨਾਂ।

6. ਕੀਰਤਨ : ਵਾਹਿਗੁਰੂ ਜੀ ਦੇ ਗੁਣਾਂ ਦਾ ਅਨੁਵਾਦ ਕੀਰਤਨ ਹੈ। ਇਹ ਵੀ ਇਕ ਕਲਜੁਗ ਵਿਚ ਉਤਮ ਭਗਤੀ ਹੈ ਮਨ ਨੂੰ ਟਿਕਾਣ ਲਈ ਅਤੇ ਇਕਾਗਰ ਕਰਨ ਲਈ ਸੁਖੈਨ ਢੰਗ ਹੈ।

## 6. ਚੱਕਰ :

1. ਗੁਦਾ ਤੇ ਲਿੰਗ ਦੇ ਵਿੱਚ ਚਾਰ ਦਲ ਦਾ ਅਧਾਰ ਚੱਕਰ ਹੈ। ਇਸ ਦੇ ਹੇਠ ਕੁੰਡਲਨੀ ਨਾੜੀ ਹੈ। ਜਿਸ ਨੂੰ ਬ੍ਰਹਮਰੰਧਰ ਵਿਚ ਚੜ੍ਹਾਉਣ ਤੋਂ ਅੰਮ੍ਰਿਤ ਝਰਦੀ ਹੈ।

2. ਲਿੰਗ ਦੇ ਮੂਲ ਵਿਚ ਖਟ ਕਾ ਸਵਾਧਿਸ਼ਟਾਨ ਚੱਕਰ ਹੈ।

3. ਨਾਭੀ ਵਿਚ ਦਸ ਦਲ ਦਾ ਮਣੀ ਪੂਰਕ ਚੱਕਰ ਹੈ। 4.ਹਿਰਦੇ ਵਿਚ ਬਾਰਾਂ ਦਲ ਦਾ ਅਨਾਹਦ ਚੱਕਰ ਹੈ।

5. ਕੰਠ ਵਿਚ ਸੋਲਾਂ ਪੰਖੜੀਆਂ ਦਾ ਬਿਸੁਧ ਚੱਕਰ ਹੈ। 6.ਤ੍ਰਿਕੁਟੀ ਵਿਚ ਤੀਨ ਦਲ ਦਾ ਅਨਾਹਦ ਚੱਕਰ ਹੈ।

(ਗੁ:ਨਿ:ਸ:)

### ਦੂਸਰੇ ਗ੍ਰੰਥਾਂ ਦੇ ਅਨੁਸਾਰ

1. ਮੂਲਾਧਾਰ ਚੱਕਰ ਗੁਦਾ ਵਿਚ ਜਿਸ ਵਿਚ ਮੁਧੇ ਮੁਖ ਦਾ ਚਾਰ ਪੰਖੜੀਆਂ ਵਾਲਾ ਪੀਲਾ ਕਮਲ ਹੈ।

2. ਸ੍ਵੈਧਿਸ਼ਟਾਨ ਚੱਕਰ ਲਿੰਗ ਦੇ ਮੂਲ ਵਿਚ ਹੈ ਜਿਸ ਵਿਚ ਲਾਲ ਰੰਗ ਦਾ ਊਰਧ ਮੁਖ ਦਸ ਪੱਤੀਆਂ ਦਾ ਕਮਲ ਹੈ।

3. ਮਣੀਪੁਰਕ ਚੱਕਰ ਨਾਭੀ ਦੇ ਮੂਲ ਵਿਚ ਹੈ ਜੋ ਨੀਲੇ ਰੰਗ ਦਾ ਊਰਧ ਮੁਖ ਦਸ ਪੱਤੀਆਂ ਦਾ ਕਮਲ ਹੈ।

4. ਅਨਾਹਤ ਹੈ ਬਾਰਾਂ ਦਲ ਦਾ ਸਵਰਨ ਕਮਲ ਹਿਰਦੇ ਵਿਚ ਹੈ।

5. ਵਿਸੁਧ ਚੱਕਰ ਲਾਲ ਰੰਗ ਦਾ ਊਰਧ ਸੋਲਾਂ ਦਲ ਦਾ ਕਮਲ ਕੰਠ ਵਿਚ ਹੈ।

6. ਆਗਿਆ ਚੱਕਰ ਭੌਹਾਂ ਦੇ ਮਧ ਦੋ ਪੰਖੜੀਆਂ ਦਾ ਊਰਧ ਮੁਖ ਚਿੱਟਾ ਕਮਲ ਹੈ।

## ਛੇ ਦਰਸ਼ਨ(ਮਤ) ਜਾਂ ਸ਼ਾਸ਼ਤ੍ਰ

ਪੂਰਬ ਮੀਮਾਂਸਾ, ਵੈਸ਼ੇਸ਼ਕ, ਨਯਾਯ ਜਾਂ ਤਰਕ ਸੰਗ੍ਰਹਿ, ਪਾਤੰਜਲ, ਸਾਂਖ, ਵੇਦਾਂਤ ।

**1.ਪੂਰਬ ਮੀਮਾਂਸਾ** : ਵੇਦਾਂ ਨੂੰ ਮੰਨਣ ਤੇ ਜ਼ੋਰ ਦਿੰਦਾ ਹੈ। ਇਹ ਕਰਮ ਦੀ ਥਿਊਰੀ ਨੂੰ ਮੁਖ ਮੰਨਦਾ ਹੈ। ਕਰਮਾਂ ਦੇ ਪ੍ਰਭਾਵ ਤੋਂ ਜੀਵ, ਦੇਵਤਾ, ਅਵਤਾਰ ਆਦਿਕ ਉਚ ਪਦਵੀਆਂ ਪ੍ਰਾਪਤ ਹੁੰਦੀਆਂ ਹਨ। ਜੀਵ ਬ੍ਰਹਮ ਦੀ ਏਕਤਾ ਨਹੀਂ ਮੰਨਦਾ, ਜੀਵ ਦੀ ਪਹੁੰਚ ਸਿਰਫ ਸਵਰਗ ਤੱਕ ਹੈ। ਸਵਰਗ ਦੇ ਸੁਖ ਹੀ ਮੁਕਤੀ ਹਨ। ਜੈਮਨੀ ਰਿਸ਼ੀ ਇਸ ਦਾ ਕਰਤਾ ਹੈ।

**2. ਵੈਸ਼ੇਸ਼ਕ** :ਇਹ ਛੇ ਪਦਾਰਥਾਂ ਨੂੰ ਮੰਨਦਾ ਹੈ।

1. ਪਦਾਰਥ ਗੁਣ : (ਰੂਪ, ਰਸ, ਗੰਧ, ਸਪਰਸ਼, ਸੰਖਯਾ, ਪ੍ਰਮਾਣ, ਪ੍ਰਥਕਤਵ, ਸੰਜੋਗ, ਵਿਭਾਗ, ਪ੍ਰਤਵ, ਅਪ੍ਰਤਵ, ਕੁਰਤਵ, ਦ੍ਰਵਤਵ, ਸਨੇਹ, ਸ਼ਬਦ, ਬੁਧਿ, ਸੁਖ, ਦੁਖ, ਇੱਛਾ, ਦਵੈਸ਼, ਪ੍ਰਯਤਨ, ਧਰਮ, ਅਧਰਮ, ਸੰਸਕਾਰ ॥

2. ਪਦਾਰਥ ਦ੍ਰਵਯ : ਪ੍ਰਿਥਵੀ, ਜਲ, ਅਗਨੀ, ਪਵਨ, ਅਕਾਸ਼, ਕਾਲ, ਦਿਸ਼ਾ, ਆਤਮਾ।

3. ਤੀਸਰਾ ਪਦਾਰਥ : ( ਕਰਮ)। 4. ਚੌਥਾ ਪਦਾਰਥ : ਸਮਾਨਯ (ਜਾਤਿ) ।

5. ਪੰਜਵਾਂ ਪਦਾਰਥ : ਵਿਸ਼ੇਸ਼ । 6. ਛੇਵਾਂ ਪਦਾਰਥ : (ਸਮਵਾਯ) ਸਬੰਧ ।

ਇਹ ਛੇ ਪਦਾਰਥ ਨਿਤ ਅਨਾਦਿ ਹਨ, ਪ੍ਰਿਥਵੀ, ਜਲ, ਅਗਨਿ, ਅਰ ਪਵਨ , ਪ੍ਰਮਾਣੂ ਰੂਪ ਨਿਤ ਹਨ ਅਤੇ ਸਥੂਲ ਰੂਪ ਕਰਕੇ ਅਨਿੱਤਯ ਹਨ। ਜੀਵ ਆਤਮਾ ਸਭ ਸਰੀਰਾਂ ਤੋਂ ਭਿੰਨ ਭਿੰਨ ਹਨ। ਪ੍ਰਮਾਤਮਾ ਜੀਵ ਆਤਮਾ ਤੋਂ ਯੁਦਾ ਹੈ। ਪ੍ਰਮਾਣੂਆਂ ਤੋਂ ਸੁਭਾਵਿਕ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਨਵੇਂ ਵੈਸ਼ੇਸ਼ਕ ਮੱਤ ਵਾਲਿਆਂ ਨੇ ਅਭਾਵ ਨੂੰ ਵੀ ਪਦਾਰਥ ਮੰਨਿਆ ਹੈ। ਇਸ ਤਰ੍ਹਾਂ ਇਹ ਰਲਣ ਕਰਕੇ ਵੈਸ਼ੇਸ਼ਕ ਮਤ ਦੇ ਸੱਤ ਪਦਾਰਥ ਹੁੰਦੇ ਹਨ। ਸੋ ਇਹ ਵੈਸ਼ੇਸ਼ਕ ਸ਼ਾਸਤ੍ਰ ਦਾ ਮਤ ਹੈ।

## 3. ਨਯਾਯ ਜਾਂ ਤਰਕ ਸੰਗ੍ਰਹਿ : ਇਸ ਦੇ ਕਰਤੇ ਗੌਤਮ ਜੀ ਨੇ ਸੋਲਾਂ ਪਦਾਰਥ ਮੰਨੇ ਹਨ :-

1. ਪ੍ਰਮਾਣ, 2. ਪ੍ਰਮੇਯ, 3. ਸੰਸਯ, 4. ਪ੍ਰਯੋਜਨ, 5.ਅਵਯਲ, 6. ਤਰਕ, 7. ਦ੍ਰਿਸ਼ਟਾਂਤ, 8. ਸਿਧਾਂਤ, 9. ਨਿਰਣਯ, 10. ਵਾਦ, 11. ਜਲਪ, 12. ਵਿਤੰਡਾ 13. ਹੇਤਵਾ ਭਾਸ 14. ਤਲ, 15.ਜਾਤਿ, 16.ਨਿਗ੍ਰਹਿ ਸਥਾਨ

### ਸੋਲਾਂ ਪਦਾਰਥਾਂ ਦਾ ਨਿਰਨਯ

1. ਪ੍ਰਮਾਣ: (ਪ੍ਰਤੱਖ, ਅਨੁਮਾਨ, ਉਨਮਾਨ, ਸ਼ਬਦ)।

2. ਪ੍ਰਮੇਯ : (ਆਤਮਾ, ਸਰੀਰ, ਇੰਦ੍ਰਯ, ਅਰਥ, ਬੁਧੀ, ਮਨ, ਪ੍ਰਬ੍ਰਿਤੀ, ਦੋਸ਼, ਪ੍ਰੇਤਭਾਵ, ਫਲ, ਦੁਖ, ਮੁਕਤਿ)

3. ਸੰਸਯ। 4. ਪ੍ਰਯੋਜਨ। 5. ਅਵਯਲ : (ਪ੍ਰਤੱਗਯਾ, ਹੇਤੁ, ਉਦਾਹਰਣ, ਉਪਨਯ, ਨਿਰਮਾਨ)

6. ਤਰਕਿ(ਯੁਗਤੀ),7. ਦ੍ਰਿਸ਼ਟਾਂਤ, 8. ਸਿਧਾਂਤ, 9. ਨਿਰਣਯ।

10. ਵਾਦ: (ਜਿੱਤ ਹਾਰ ਦਾ ਖਿਆਲ ਛੱਡ ਕੇ ਯਥਾਰਥ ਗਿਆਨ ਵਾਸਤੇ ਚਰਚਾ)

11. ਜਾਲਪ: (ਜਿੱਤਣ ਦਾ ਖਿਆਲ ਰਖ ਕੇ ਚਰਚਾ ਕਰਨੀ)

12. ਵਿਤੰਡਾ : (ਕੇਵਲ ਦੂਜੇ ਪੁਰਖ ਦੇ ਪੱਖ ਨੂੰ ਡੇਗਣ ਵਾਸਤੇ ਛਲ ਕਪਟ ਈਰਖਾ ਹਠ ਨਾਲ ਚਰਚਾ ਕਰਨੀ)

13. ਹੇਤਵਾ ਭਾਸ: (ਸਭਯਭਿਚਾਰ, ਵਿਰੁਧ, ਪ੍ਰਕਰਣਸਮ, ਸਾਦਯਸਮ, ਕਾਲਾਤੀਤ)।

14.ਛਲ, 15. ਜਾਤਿ। 16. ਨਿਗ੍ਰਹਿ ਸਥਾਨ: (ਅਰਥਾਤ ਮਾਕੂਲ ਜਬਾਂਬ ਨ ਫੁਰਨਾ ਜਿਸ ਤੋਂ ਹਾਰ ਜਾਵੇ।)

ਇਨ੍ਹਾਂ 16 ਪਦਾਰਥਾਂ ਯਥਾ ਕਰਮ ਤਤਵ ਗਯਾਨ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ, ਜੋ ਦੁਖ ਦਾ ਅਤਯੰਤ ਨਾਸ ਰੂਪ ਹੈ। ਜੀਵ ਆਤਮਾ ਪ੍ਰਮਾਤਮਾ ਤੋਂ ਭਿੰਨ ਹੈ ਅਤੇ ਅਭੇਦਤਾ ਨੂੰ ਪ੍ਰਾਪਤ ਨਹੀਂ ਹੁੰਦਾ , ਪ੍ਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ। ਇਤਿਆਦਿਕ ਮਤ ਮਹਾਤਮਾ ਗੌਤਮ ਦਾ ਹੈ।

## 4 . ਪਤੰਜਲ ਸ਼ਾਸ਼ਤ੍ਰ ਯੋਗ ਦਰਸ਼ਨ

ਇਸ ਦਾ ਪ੍ਰਚਾਰ ਕਰਨ ਵਾਸਤੇ ਮਹਾਤਮਾ ਪਤੰਜਲ ਜੀ ਹੋਏ ਹਨ। ਸ਼ਾਸ਼ਤ੍ਰ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਔਰ ਦ੍ਰਿਸ਼ਯ ਦੋ ਪਦਾਰਥ ਹਨ। ਪੁਰਸ਼ ਦ੍ਰਿਸ਼ਟਾ ਹੈ। ਬਾਕੀ ਸਭ ਪ੍ਰਕਿਰਤੀ ਰੂਪ ਵਿਸ਼ਵ ਸਭ ਦ੍ਰਿਸ਼ਯ ਹੈ। ਪਰਕਿਰਤਿ ਜਗਤ ਦਾ ਉਪਾਦਾਨ ਔਰ ਈਸ਼ਵਰ ਨਮਿਤ ਕਾਰਨ ਹੈ। ਚਿਤ ਦੀਆਂ ਬਿਰਤੀਆਂ ਜਿਸ ਵੇਲੇ ਰੁਕ ਜਾਂਦੀਆਂ ਹਨ ਤਦ ਹੋਰ ਦ੍ਰਿਸ਼ ਨਾ ਹੋਣ ਕਰਕੇ ਦ੍ਰਿਸ਼ਟਾ ਦੀ ਆਪਣੇ ਸਵਰੂਪ ਵਿਚ ਇਸਥਿਤੀ ਹੁੰਦੀ ਹੈ। ਚਿਤ ਵਿਰਤੀ ਦੇ ਰੋਕਣ ਦਾ ਸਾਧਨ ਵੈਰਾਗ ਔਰ ਅਭਿਆਸ ਹੈ। ਜਿਸ ਤੋਂ ਚਿਤ ਪੂਰਨ ਏਕਾਗਰਤਾ ਨੂੰ ਪ੍ਰਾਪਤ ਕਰਦਾ ਹੈ ਔਰ ਇਸੇ ਦਾ ਨਾਂਉ ਜੋਗ ਹੈ, ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਣਾ, ਧਯਾਨ ਔਰ ਸਮਾਧਿ ਕਰਕੇ ਅੰਤਹਕਰਣ ਦੀ ਮਲੀਨਤਾ ਮਿਟ ਜਾਂਦੀ ਹੈ। ਪ੍ਰਕਿਰਤੀ ਔਰ ਪੁਰਸ਼ ਨੂੰ ਭਿੰਨ ਭਿੰਨ ਜਾਣ ਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਔਰ ਆਤਮਾ ਪ੍ਰਕਿਰਤੀ ਬੰਧਨਾਂ ਤੋਂ ਮੁਕਤਿ ਹੋ ਕੇ ਅਪਣੇ ਆਪ ਨੂੰ ਪ੍ਰਕਿਰਤੀ ਤੋਂ ਭਿੰਨ ਜਾਣਦਾ ਹੋਇਆ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਸੋ ਪਤੰਜਲ ਮਤ ਦਾ ਸ਼ਾਸ਼ਤ੍ਰ ਹੈ।

## 5. ਸਾਂਖਯ ਸ਼ਾਸ਼ਤ੍ਰ :

ਇਹ ਦਰਸ਼ਨ ਦੇ ਕਰਤਾ ਮਹਾਤਮਾ ਕਪਲ ਮੁਨੀ ਜੀ ਹੋਏ ਹਨ ਔਰ ਇਨ੍ਹਾਂ ਨੇ 25 ਤੱਤ ਮੰਨੇ ਹਨ।

1. ਪ੍ਰਕਿਰਤਿ : ਕਿਰਿਆ ਸ਼ਕਤੀ ਜਿਸ ਤੋਂ ਸਭ ਵਸਤੂਆਂ ਬਣੀਆਂ ਹਨ ਔਰ ਜੋ ਆਪ ਕਿਸੇ ਤੋ ਨਹੀਂ ਬਣੀ ਔਰ ਜੋ ਸਤ ਰਜ ਤਮ ਤਿੰਨਾ ਗੁਣਾਂ ਦੀ ਸਮ ਅਵਸਥਾ ਰੂਪ ਹੈ।

2. ਮਹਤ : ਗੁਣਾਂ ਵਿਚ ਵਿਖਮਤਾ ਹੋਣ ਕਰਕੇ ਪ੍ਰਕਿਰਤਿ ਦੇ ਖਛੋਬ ਕਾਰਣ ਜੋ ਤੱਤ ਉਪਜਿਆ ਔਰ ਜੋ ਸਰੀਰ ਵਿਚ ਬੁਧੀ ਰੂਪ ਕਰਕੇ ਇਸਥਿਤ ਹੈ।

3. ਅਹੰਕਾਰ : ਜਿਸ ਦਾ ਸਰੂਪ ਹਉਮੈ ਹੈ।

4. ਪੰਜ ਤਨ ਮਾਤ੍ਰਾਏ : ਸ਼ਬਦ, ਸਪਰਸ਼, ਰੂਪ, ਰਸ, ਗੰਧ।

5. ਗਿਆਰਾਂ ਇੰਦ੍ਰੀਆਂ: ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਗਿਆਰਵਾਂ ਮਨ ।

6. ਪੰਜ ਮਹਾਂ ਭੂਤ : ਪ੍ਰਿਥਵੀ, ਜਲ, ਵਾਯੂ, ਅਗਨੀ, ਅਕਾਸ਼।

7. ਪੁਰਸ਼: (ਚੈਤਨਯ ਸ਼ਕਤੀ)

8. ਸਾਂਖਯ ਮਤ ਅਨੁਸਾਰ ਜਗਤ ਨਿੱਤ ਹੈ ਔਰ ਪ੍ਰਮਾਣ ਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ।

ਪ੍ਰਕਿਰਤੀ ਨੂੰ ਪੁਰਸ਼ ਦੀ, ਪੁਰਸ਼ ਨੂੰ ਪ੍ਰਕਿਰਤੀ ਦੀ ਸਹਾਇਤਾ ਦੀ ਜਰੂਰਤ ਹੈ। ਇਕੱਲੇ ਦੋਵੇਂ ਨਿਸਫਲ ਹਨ। ਜੀਵਾਤਮਾ ਪ੍ਰਤੀ ਸਰੀਰ ਭਿੰਨ ਭਿੰਨ ਹਨ।

ਬੁਧੀ ਅਹੰਕਾਰ, ਗਿਆਰਾਂ ਇੰਦ੍ਰੀਆਂ, ਪੰਜ ਤਨ ਮਾਤਰਾ, ਇੰਨਾਂ ਦਾ ਸਮੁਦਾਯ ਸੂਖਮ (ਲਿੰਗ) ਸਰੀਰ ਹੈ, ਜੋ ਕਰਮ ਔਰ ਗਿਆਨ ਦਾ ਆਧਾਰ ਰੂਪ ਹੈ, ਸਥੂਲ ਸਰੀਰ ਦੇ ਨਾਸ ਹੋਣ ਤੋਂ ਇਸ ਦਾ ਨਾਸ ਨਹੀਂ ਹੁੰਦਾ। ਸੂਖਮ ਸਰੀਰ ਕਰਮ ਔਰ ਗਿਆਨ ਵਾਸ਼ਨਾ ਕਰਕੇ ਪ੍ਰੇਰਿਆ ਹੋਇਆ ਇਕ ਸਰੀਰ ਤੋਂ ਵਿਛੁੜ ਕੇ

ਦੂਜੀ ਦੇਹ ਵਿਚ ਪ੍ਰਵੇਸ਼ ਕਰਦਾ ਹੈ। ਲਿੰਗ ਸਰੀਰ ਦਾ ਪ੍ਰਲਯ ਪ੍ਰਯੰਤ ਨਾਸ਼ ਨਹੀਂ ਹੁੰਦਾ ਹੈ। ਪ੍ਰਲਯ ਅਵਸਥਾ ਸਮੇਂ ਪ੍ਰਕਿਰਤੀ ਵਿਚ ਲੈਯ ਹੋ ਜਾਂਦਾ ਹੈ। ਸ੍ਰਿਸ਼ਟੀ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ, ਜਦ ਪੁਰਸ਼ ਬਿਬੇਕ ਨਾਲ ਆਪਣੇ ਆਪ ਨੂੰ ਬੁਧੀ ਤੋ ਭਿੰਨ ਦੇਖਦਾ ਹੈ, ਤਦ ਬੁਧੀ ਕਰਕੇ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖ ਨਹੀਂ ਹੁੰਦਾ। ਇਸੇ ਭਿੰਨਤਾ ਦਾ ਨਾਮ ਮੁਕਤੀ ਹੈ। ਇਹ ਉਪਰ ਲਿਖਿਆ ਮਤ ਸ਼ਾਸ਼ਤ੍ਰ ਦਾ ਹੈ।

## 6. ਵੇਦਾਂਤ ਸ਼ਾਸਤ੍ਰ ਉਤਰ ਮੀਮਾਂਸਾ :

ਇਸ ਦਰਸ਼ਨ ਦੇ ਪ੍ਰਚਾਰਕ ਵੇਦ ਵਿਆਸ ਜੀ ਹਨ। ਵੇਦਾਂਤ ਮਤ ਅਨੁਸਾਰ ਬ੍ਰਹਮ ਦੀ ਸੱਤਾ ਔਰ ਸ਼ਕਤੀ ਕਰਕੇ ਮਾਯਾ ਦੁਆਰਾ ਸਭ ਕੁਝ ਬ੍ਰਹਮ ਤੋਂ ਉਪਜਿਆ ਹੈ, ਔਰ ਉਸੇ ਵਿਚ ਲੈਯ ਹੋਵੇਗਾ। ਸ਼ੁਧ ਮਾਇਆ ਵਿਚ ਬ੍ਰਹਮ ਦੀ ਪ੍ਰਤੀਬਿੰਬ ਈਸ਼ਰ ਅਰ ਮਲੀਨ ਮਾਇਆ ਵਿਚ ਪ੍ਰਤੀਬਿੰਬ ਜੀਵ ਹੈ। ਜੀਵ ਔਰ ਅਬਿਨਾਸ਼ੀ ਇਕ ਹੈ, ਪਰ ਉਪਾਧੀ ਭੇਦ ਕਰਕੇ ਭਿੰਨ ਭਿੰਨ ਭਾਸਦਾ ਹੈ, ਉਪਾਧੀ ਭੇਦ ਮਿਟਾਉਣ ਪਰ ਸ਼ੁਧ ਬ੍ਰਹਮ ਸਾਥ ਅਭੇਦਤਾ ਹੁੰਦੀ ਹੈ। ਬ੍ਰਹਮ ਗਿਆਨ ਦੁਆਰਾ ਭੇਦ ਭਾਵ ਮਿਟਾ ਕੇ ਆਤਮਾ ਦਾ ਸਾਖਯਾਤ ਕਾਰ ਹੁੰਦਾ ਹੈ। ਇਸੇ ਦਾ ਨਾਉ ਕੈਵਲਯ ਮੋਖ ਹੈ। ਇਹ ਵੇਦਾਂਤ ਸ਼ਾਸ਼ਤਰ ਦਾ ਮਤ (ਜੀਵ ਬ੍ਰਹਮ ਦੀ ਅਭੇਦਤਾ ) ਹੈ। (ਗੁਰਮਤ ਪ੍ਰਭਾਕਰ)

## 6 ਅੰਕ

ਦੋਹਰਾ : ਦੁਖ ਵਿਚ ਬੰਧੁ ਜਾਣੀਏ, ਭੀੜ ਪਏ ਤ੍ਰਿਯਾ ਜਾਨ।

ਪਰ ਮਿਤ੍ਰ ਨੂੰ ਲੋੜ ਵਿਚ, ਜੇ ਤੂੰ ਚਤੁਰ ਸੁਜਾਨ ।

## ਮਿਤ੍ਰ ਪਰੀਖਿਆ

ਗੁਪਤ ਬਾਤ ਭਾਖੇ ਸੁਨੇ, ਲੇਤ ਦੇਤ ਬਿਨ ਸੰਕ। ਖਾਇ ਖੁਲਾਇ ਪ੍ਰੇਮ ਕਰ ਖਟ ਬਿਧ ਮਿਤ੍ਰਨ ਅੰਕ॥(ਪੰਚਤੰਤ੍ਰ)

= ਅੰਮ੍ਰਿਤ ਸਜਨ ਮੇਲ ਹੈ ਅਗ ਠੰਡ ਵਿਚ ਬੂਝ। ਰਾਜ ਮਾਨ ਅੰਮ੍ਰਿਤ ਸਮਝ, ਅੰਮ੍ਰਿਤ ਭੋਜਨ ਦੂਧ।

1, 2 : ਗੁਪਤ ਬਾਤ ਕਹਿਣੀ ਤੇ ਸ੍ਰਵਣ ਕਰਨੀ।

3, 4 : ਬਿਨਾਂ ਸ਼ੰਕਾਂ ਤੋਂ ਖਾਣਾ ਖਿਲਾਉਣਾਂ। 5, 6 : ਲੈਣਾਂ ਤੇ ਦੇਣਾਂ ।

ਰਾਜਨੀਤੀ ਵਾਲਿਆਂ ਨੇ ਸੱਚੇ ਮਿੱਤਰ ਦੇ ਛੇ ਲੱਛਣ ਦੱਸੇ ਹਨ।

### ਦੋ ਮਿੱਤਰਾਂ ਦੀ ਸਾਖੀ

ਇਕ ਤੋ ਅਯੋਗ ਕਾਰਜ ਹੋਣ ਕਰਕੇ ਰਾਜੇ ਵਲੋਂ ਫਾਂਸੀ ਦਾ ਹੁਕਮ ਸੁਣਾ ਦਿੱਤਾ। ਫਾਂਸੀ ਦੇਣ ਵੇਲੇ ਦੂਜਾ ਮਿੱਤਰ ਫਾਂਸੀ ਤੇ ਚੜ੍ਹਨ ਲਈ ਤਿਆਰ ਹੋ ਗਿਆ। ਪਹਿਲਾ ਇੱਧਰ ਉਧਰ ਚਲਾ ਗਿਆ। ਕਰਮਚਾਰੀ ਕਹਿੰਦਾ ਹੈ ਵੇਖ ਤੇਰੇ ਨਾਲ ਧੋਖਾ ਕਰਕੇ ਤੇਰੇ ਗਲ਼ ਮੌਤ ਦਾ ਫਾਹਾ ਪਾ ਕੇ ਚਲਾ ਗਿਆ। ਇਸ ਨੇ ਕਿਹਾ ਇਸ ਨਾਲੋਂ ਹੋਰ ਕੀ ਚੰਗਾ ਹੈ ਮਿੱਤਰ ਵਾਸਤੇ ਮੇਰਾ ਤਨ ਲੱਗ ਜਾਵੇ। ਇਤਨੇ ਨੂੰ ਪਹਿਲਾ ਆ ਗਿਆ। ਦੋਨੋ ਫਾਂਸੀ ਚੜ੍ਹਨ ਤੋਂ ਲੜ ਰਹੇ ਹਨ, ਮੈਂ ਫਾਂਸੀ ਗਲ ਪਾਉਣੀ ਹੈ, ਮੈ ਫਾਂਸੀ ਚੜ੍ਹਨਾਂ ਹੈ। ਸਾਰਿਆਂ ਦਾ ਧਿਆਨ ਇੰਨ੍ਹਾਂ ਵੱਲ ਹੋ ਗਿਆ। ਫਾਂਸੀ ਦਾ ਸਮਾਂ ਨਿਕਲ ਗਿਆ, ਦੋਨੋ ਬਰੀ ਹੋ ਕੇ ਘਰ ਚਲੇ ਗਏ। ਐਸੀ ਸੱਚੀ ਮਿੱਤਰਤਾ ਦੀ ਲੋੜ ਹੈ।

## ਛੇ ਵਿਧੀਆਂ ਟੀਕਾ ਕਰਨ ਦੀਆਂ।

ਟੀਕਾ ਕਰਨਾਂ:

ਪਦਯ ਛੰਦਾ ਪਦਾਰਥੋਕਤਿ ਵਿਗ੍ਰਹਯ ਵਾਕਯ ਯੋਯ ਨਾ॥

ਅਖਯਪੋ ਅਤਿ ਸਮਾਧਾਨੰ ਖਟ ਬਿਧੰ ਬਿਯਾਖਯਨੰ ਸਿੰਮ੍ਰਤੰ॥

ਅਰਥਾਤ:

1. ਵਾਕ ਦੇ ਪਦ ਵਖੋ ਵਖ ਆਖਨੇ। 2. ਪਦਾਂ ਦੇ ਅਰਥ ਦੱਸਣੇ। 3. ਵਯਾਕਰਣ ਅਨੁਸਾਰ ਪਦਾਂ ਦੀ ਸੰਧੀ ਕਢ ਕੇ ਵਯੁਤ ਪਤਿ ਕਰਨੀ। 4. ਵਾਕ ਦੇ (ਅਨਵੈ) ਅਗੇ ਪਿੱਛੇ ਕਰਨੇ। 5. ਵਾਕ ਦੇ ਅਰਥ ਵਿਚ ਸ਼ੰਕਾ ਕਰਨੀ। 6. ਉਸ ਸ਼ੰਕੇ ਦਾ (ਸਮਾਧਾਨ ਕਰਨਾਂ) ਉੱਤਰ ਦੇਣਾਂ । ਇਹ ਛੇ ਵਿਧੀਆਂ ਟੀਕੇ ਦੀਆਂ ਕਹੀਆਂ ਹਨ।

## ਧਨ ਕਮਾਉਣ ਦੇ ਛੇ ਤਰੀਕੇ :-

1. ਭਿੱਖਿਆ 2. ਨੌਕਰੀ 3. ਖੇਤੀ 4. ਵਿੱਦਿਆ 5. ਵਿਆਜ 6.ਵਪਾਰ ॥

ਮੰਗਣ ਨੀਚ, ਕਠਿਨ ਕ੍ਰਿਸਾਨੀ, ਕਾਰ ਹਾਥ ਕੀ ਉਵ ਨਿਮਾਨੀ,

ਪਰ ਅਧੀਨ ਹੈ ਸ਼ਾਹ ਬਲੋਟੀ, ਜਾਨਨ ਸਭ ਨੌਕਰੀ ਖੋਟੀ।

ਸਭਨੀ ਗੱਲੀ ਵਣਜ ਚੰਗੇਰਾ, ਓਡਾ ਲਾਹਾ ਜੇਡਾ ਜੇਰਾ ॥

## ਹਠ ਯੋਗ ਦੇ ਮੁੱਢਲੇ ਛੇ ਸਾਧਨ :-

1. **ਨੇਤੀ-** ਪੇਟ ਦੀ ਸਫਾਈ ਲਈ 11 ਇੰਚ ਸੂਤ ਨਿਗਲਣਾਂ।

2. **ਧੋਤੀ-** ਪੰਦਰਾਂ ਹੱਥ ਲੰਮਾਂ ਤੇ ਤਿੰਨ ਇੰਚ ਚੌੜਾ ਕਪੜਾ ਪਾਣੀ ਨਾਲ ਭਿਉਂ ਕੇ ਨਿਗਰਣਾਂ।

3. **ਬਸਤੀ-** ਗੁਦਾ ਰਾਹੀਂ ਪਾਣੀ ਚੜ੍ਹਾਉਣਾਂ।

4. **ਗਜ ਕਰਮ-** ਪੇਟ ਪਾਣੀ ਨਾਲ ਭਰਕੇ ਸਾਫ ਕਰਨਾ।

5. **ਨਿਉਲੀ-** ਸਾਰੇ ਨਲਾਂ ਨੂੰ ਹਿਲਾਉਣਾ।

6. **ਤਾਂਤ੍ਰਿਕ-** ਦ੍ਰਿਸ਼ਟੀ ਨੂੰ ਨੱਕ ਦੇ ਸਿਰੇ ਤੇ ਟਿਕਾਉਣਾ।

ਛੇ ਰੁਤਾਂ (ਬਸੰਤ, ਗ੍ਰੀਖਮ, ਵਰਖਾ, ਸਰਦ, ਹੇਮੰਤ, ਸਿਸਰ) ਛੇ ਦਰਸ਼ਨ(ਪੂਰਬ ਮੀਮਾਂਸਾ ਤੋਂ ਉਤਰ ਮੀਮਾਂਸਾ ਤੱਕ) 6 ਰਸ, 6 ਰਾਗ, 6 ਚਿੰਰੀਜੀਵੀ, 6 ਚੱਕਰ, 6 ਕਰਮ (ਜਪ, ਹੋਮ, ਸੰਧਯਾ, ਸ਼ਨਾਨ,ਅਤਿਥੀ ਪੂਜਾ, ਦੇਵ ਅਰਚਾ) 6 ਵਰਤਾਰੇ ਯੋਗ ਦੇ, 6 ਉਰਮੀਆਂ (1.ਜਾਯਤੇ 2.ਸਥੀਯਤੇ 3.ਵਰਧਤੇ 4. ਪ੍ਰਣੰਮਯਤੇ 5.ਖੀਯਤੇ 6. ਵਿਨਸਤੇ) 6 ਰੰਗ, (ਪੀਤ,ਰਕਤ, ਨੀਲ, ਕਿਰਖਣ, ਸਵੇਤ, ਸਯਾਮ) 6 ਦੇਵਤੇ (ਗਣੇਛ, ਬ੍ਰਹਮਾ, ਵਿਸ਼ਨੂੰ, ਰੁਦ੍ਰ, ਜੀਵ, ਪਰਮਹੰਸ) 6 ਪ੍ਰਕਾਰ ਦੀ ਸ਼ਕਤੀ (ਸਦਿਬੁਧ, ਸਾਵਿਤ੍ਰੀ, ਕਮਲਾ, ਉਮਾ, ਵਿਦਯਾ, ਇੰਗਲਾ, ਪਿੰਗਲਾ, ਸ਼ੁਸ਼ਮਨਾ) 6 ਰਿਸ਼ੀ (ਈਸ਼ਰ, ਸੂਰਜ, ਪਵਨ, ਇੰਦ੍ਰ, ਅਗਨਿ, ਹੰਸ) 6 ਕਲਾ

(ਕਰੰਮ, ਉਰਮੇ, ਜ਼ੋਤੀ, ਘੁਮਰਾ, ਜਵਾਲਾ, ਸਤਰਾਵੀ) 6 ਮਾਤਰਾ (ਅਕਾਰ, ਹਰਿਖ, ਦੀਰਘ, ਪੁਲਤਾ, ਅਰਥ, ਅਨਰਾਚ) 6 ਸਰੀਰ ( ਵਿਰਾਟ ਤਥਾ ਸਥੂਲ, ਲਿੰਗ ਤਥਾ ਸੂਖਮ, ਕਾਰਨ, ਮਹਾਂ ਕਾਰਨ, ਕੇਵਲ, ਗਿਆਨ ) 6 ਵਾਕ (ਬੈਖਰੀ ਜਿਹਬਾ ਮੇਂ, ਮਧਮਾ ਕੰਠ ਮੇ, ਪਸਯੰਤੀ ਹਿਰਦਯ ਮੇਂ, ਪਰਾ ਨਾਭੀ ਮੇ, ਪਰਮਪਰਾ ਲਿੰਗ ਮੇ ਅਨੁਰਾਚ (ਅਭਿਲਾਖ ਸਾਗਰ ਵਿਚੋਂ)

# 7 (ਸੱਤ ਦੀ ਗਿਣਤੀ)

ਸਤ ਪਤਾਲ– 1.ਅਤਲ 2.ਬਿਤਲ 3.ਸੁਤਲ 4.ਰਸਾਤਲ 5.ਤਲਾਤਲ 6.ਮਹਾਤਲ 7. ਪਤਾਲ।

ਸਤ ਅਕਾਸ– 1. ਭੂਰ 2.ਭਵਰ 3.ਸਵਰ 4.ਮਹਿਰ 5.ਜ਼ਨ 6.ਤਪ 7. ਸਤ

ਸਤ ਸਮੁੰਦਰ– 1. ਖਾਰਾ ਸਮੁੰਦਰ 2. ਖੀਰ ਸਮੁੰਦਰ 3. ਦੁਧ ਸਮੁੰਦਰ 4. ਘ੍ਰਿਤ ਸਮੁੰਦਰ

5. ਇਖ ਰਸ ਸਮੁੰਦਰ, 6. ਮਧੂ ਸਮੁੰਦਰ 7.ਮਿਸਟ ਜਲ ਸਮੁੰਦਰ।

ਮਹਾਨ ਸਤ ਰਿਖੀ– 1 ਮਰੀਚ 2.ਅਤ੍ਰਿ 3. ਪੁਲਹ 4. ਪੁਲਸਤਯ 5. ਕ੍ਰਤੁ 6.ਅੰਗਿਰਾ 7. ਵਸਿਸ਼ਟ।
ਪੁਨਾ– 1. ਕਛਪ 2. ਅਤ੍ਰਿ 3. ਵਸਿਸ਼ਟ 4. ਵਿਸ਼ਵਾਮਿੱਤ੍ਰ 5.ਗੋਤਮ

6. ਜਮਦਗਨਿ 7. ਭਾਰਦਵਾਜ ਅਤੇ ਇੰਨਾਂ ਦੀਆਂ ਯਥਾਕ੍ਰਮ

ਸਤ ਇਸਤ੍ਰੀਆਂ– 1. ਅਦਿਤੀ 2. ਅਨਸੂਈਆ 3. ਅਰੁੰਧਤੀ 4. ਮੇਨਕਾ 5.ਅਹਿਲਿਆ 6. ਰੇਣਿਕਾ 7. ਘ੍ਰਿਤਾਚੀ।

ਸਤ ਸਤਵਾਦੀ ਪੁਰਸ਼– 1. ਹਰੀ ਚੰਦ 2. ਦਸਰਥ 3.ਧਰਮ ਪੁਤਰ 4.ਰਾਮਚੰਦ੍ਰ ਜੀ 5. ਪਰਮ ਰਾਮ

6. ਬਲ ਰਾਜਾ 7. ਸ਼ਿਵੀ ਰਾਜਾ।

ਸਤ ਪੁਰੀਆਂ– 1.ਅਯੁਧਿਆ2.ਮਥੁਰਾ 3.ਮਾਯਾ 4.ਕਾਂਸ਼ੀ 5 ਅਵੰਤਕਾ 6.ਕਾਂਚੀ 7. ਦੁਆਰਾਵਤੀ।

ਸਤ ਸੁਰਾਂ– 1.ਸਰਜ 2.ਰਿਖਭ 3 ਗੰਧਾਰ 4. ਮਧਮ 5. ਪੰਚਮ 6. ਧੈਵਤ 7. ਨਿਖਾਦ।

ਸਰਗਮਾਂ ਦੀ ਅਵਾਜ– ਸੁਰ ਨਾਮ ਹਾਲਤ ਦਾ ਹੁੰਦਾ ਹੈ ਸੁਰਾਂ ਨਾਮ ਅਵਾਜ਼ ਦਾ ਵੀ ਹੈ:–

ਸਾ, ਰੇ, ਗਾ, ਮਾ, ਪਾ, ਧਾ, ਨੀ ।

ਸਤ ਧਾਰਾਂ ਪਹਾੜ ਦੀਆਂ –ਗੰਧਮਾਦਨ,ਕੈਲਾਸ਼,ਸੁਮੇਰ,ਹਿਮਾਂਚਲ, ਉਦਿਆਚਲ,ਬਿਧਿਆਚਲ,ਲੋਕਾ ਲੋਕ।

ਸਤ ਦੀਪ– 1. ਜੰਬੂ ਦੀਪ, 2. ਕੁਸ ਦੀਪ, 3. ਲਖਣ ਦੀਪ, 4. ਸਵੇਤ ਦੀਪ, 5. ਕਰੌਚ ਦੀਪ, 6. ਸਾਕ ਦੀਪ, 7. ਪੁਸ਼ਕਰ ਦੀਪ

ਸਤ ਰੂਪ ਨਿਆਇਕਾਂ ਦੇ– ਸ਼ੁਕਲ, ਨੀਲ, ਪੀਤ, ਲਾਲ, ਹਰਾ, ਚਿਤ੍ਰ, ਕਪਸ।

ਸਤ ਵਾਰ– ਸੋਮ, ਮੰਗਲ, ਬੁਧ, ਵੀਰ, ਸ਼ੁਕਰ, ਸ਼ਨੀ, ਐਤ।

ਸਤ ਸੁਧਾਂ– 1. ਧੀਰਜ, 2. ਬੁਧਿ, 3. ਬਿਬੇਕ, 4. ਬਲ, 5. ਗਤਮਿਤ,6. ਔਸਰ ਵਕਤ, 7. ਬਾਤ।

ਦੋਹਰਾ : ਧੀਰਜ, ਬੁਧ, ਬਿਬੇਕ ਬਲ, ਗਤਮਿਤ, ਔਸਰ, ਬਾਤ।

ਗੁਰ ਤ੍ਰਾਸ ਤੇ ਤੁਰਕਨ ਕੋ ਭੁਲ ਗਈ ਸੁਧ ਸਾਤ ॥ (ਤਵਾਰੀਖ ਖਾਲਸਾ ਪੰਨਾ 996)

ਮਹਾਂਭਾਰਤ ਦੀਆਂ

ਸਤ ਨਦੀਆਂ – 1. ਵਸ੍ਰੋਕਸਾਰਾ 2. ਨਲਿਨੀ 3. ਪਾਵਨੀ 4. ਗੰਗਾ 5. ਸੀਤਾ,
6. ਜੰਬੂਨਦ 7. ਸਿੰਧ(ਅਟਕ)

ਅਗਨ ਦੀਆਂ – 1. ਕਾਲੀ 2. ਕਰਾਲੀ 3.ਮਨੋਜਵਾ 4. ਸੁਲੋਹਿਤਾ

ਸਤ ਲਾਟਾਂ 5. ਸੁਧੂਮ੍ਰਵਰਣਾ 6. ਉਗ੍ਰਾ 7. ਪ੍ਰਦੀਪਤਾ।

ਸੱਤ ਸੁਹਾਗਣਾਂ ਸੀਤਾ, ਤਾਰਾ, ਮਦੋਦਰੀ, ਦਰੋਪਤੀ, ਅਹੱਲਿਆ, ਲਛਮੀ ਤੇ ਪਾਰਬਤੀ ।

ਗੰਗਾ ਦੀਆਂ ਸਤ ਧਾਰਾਂ–1. ਨਲਿਨੀ 2. ਲਾਦਿਨੀ 3. ਪਾਵਨ 4. ਚਕੁ 5. ਸੀਤਾ 6. ਸਿੰਧੁ 7. ਭਗੀਰਥ।

ਸਤ ਗਿਆਨ ਦੀਆਂ ਭੂਮਿਕਾਂ– ਸ਼ੁਭ ਇਛਾ, ਸੁਵਿਚਾਰਨਾ, ਤਨੁਮਾਨਸਾ, ਸਤ੍ਵਾਪਤਿ,
ਅਸੰਸਕਤਿ, ਪਦਾਰਥਾਭਾਵਨੀ, ਤੁਰੀਆ।

**1. ਸ਼ੁਭ ਇਛਾ :-** ਸ਼ੁਭ ਇਛਾ ਉਸ ਨੂੰ ਕਹਿੰਦੇ ਹਨ ਕਿ ਮੈਂ ਆਗਿਆ ਵਿਚ ਬਧਾ ਹੋਇਆ ਹਾਂ ਤੇ ਇਸ ਕਰਕੇ ਸੰਤਾਂ ਦੀ ਸੰਗਤ ਕਰਾਂ ਤੇ ਪੁਛਾਂ ਅਗਿਆਨ ਦਾ ਬੰਧਨ ਕਿਉਂ ਕਰ ਮਿਟਦਾ ਹੈ।

**2. ਸੁਵਿਚਾਰਨਾ :-** ਜੋ ਸੰਤਾਂ ਪਾਸੋਂ ਬਚਨ ਸੁਣੇ ਹਨ ਉਨ੍ਹਾਂ ਨੂੰ ਵੀਚਾਰੀਏ ਜੋ ਸੰਤਾਂ ਨੇ ਖੋਟੇ ਕਰਮ ਕਿਹੜੇ ਦੱਸੇ ਹਨ ਤੇ ਸ਼ੁਭ ਕਰਮ ਕਿਹੜੇ ਦੱਸੇ ਹਨ ਤੇ ਮੇਰੇ ਵਿਚ ਕਿਹੜੇ ਕਿਹੜੇ ਗੁਣ ਹਨ ਤੇ ਮੈਂ ਕੀ ਕਰਦਾਂ ਹਾਂ ਸੋ ਵਿਚਾਰ ਕੇ ਸ਼ੁਭ ਧਾਰਨ ਕਰਨੇ ਅਸ਼ੁਭ ਹਟਾਵਣੇ।

**3. ਤਨੁਮਾਨਸਾ:-** ਅਪਣੇ ਮਨ ਨੂੰ ਸੂਖਮ ਕਰਨਾ ਤੇ ਜਪ ਤਪ ਦਾ ਅਹੰਕਾਰ ਨਾ ਕਰਨਾ, ਸੰਤਾਂ ਦੀ ਸੇਵਾ ਕਰਨੀ, ਅਰ ਇਕਾਂਤ ਵਿਚ ਬੈਠ ਕੇ ਵਿਚਾਰ ਕਰਨੀ ਕਿ ਮੇਰੇ ਵਿਚੋਂ ਕਿਹੜੇ ਕਿਹੜੇ ਵਿਕਾਰ ਘਟੇ ਹਨ ਤੇ ਕਿਹੜੇ ਕਿਹੜੇ ਸ਼ੁਭ ਲੱਛਣ ਆਏ ਹਨ ਅਰ ਮਨ ਦੀ ਹਉਮੈ ਘਟਾਵਣੀ ਆਦਿਕ ਤਨੁਮਾਨਸਾ ਅਖਵਾਉਂਦੀ ਹੈ।

**4. ਸਤਵਾਪਤਿ :-** ਸਤਵਾਪਤਿ ਉਸ ਨੂੰ ਕਹਿੰਦੇ ਹਨ ਕਿ ਸਤ ਆਤਮ ਗਿਆਨ ਹੈ ਉਸ ਦਾ ਪ੍ਰਾਪਤ ਹੋਣਾ ਤੇ ਸਰਬ ਜਗਤ ਨੂੰ ਅਨਿਤ ਜਾਣਨਾ ਚੌਥੀ ਸਤਵਾਪਤਿ ਭੂਮਿਕਾ ਹੈ। ਸੋ ਤਿੰਨ ਭੂਮਿਕਾ ਅਗਿਆਨ ਵਿਚ ਹੁੰਦੀਆਂ ਹਨ ਤੇ ਉਨ੍ਹਾਂ ਵਿਚ ਜਗਤ ਜਾਗ੍ਰਤ ਸਾਮਗ੍ਰੀ ਦੀ ਨਿਆਈਂ ਭਾਸਦਾ ਹੈ ਤੇ ਜਦ ਸਤਵਾਪਤਿ ਆਂਵਦੀ ਹੈ ਤਾਂ ਜਗਤ ਸੁਪਨੇ ਦੀ ਨਿਆਈ ਭਾਸਦਾ ਹੈ, ਏਹ ਚੌਥੀ ਸਤਵਾਪਤਿ ਭੂਮਿਕਾ ਹੈ।

**5. ਅਸੰਸਕਤਿ :-** ਜੈਸੇ ਸੁਖੋਪਤਿ ਆਦਿ ਹੁੰਦਾ ਹੈ ਤੇ ਆਪੇ ਉਠਦਾ ਨਹੀਂ ਜੇ ਕੋਈ ਉਠਾਏ ਤਾਂ ਉਠਦਾ ਹੈ ਤੇ ਇਸ ਪੰਜਵੀ ਭੂਮਿਕਾ ਵਾਲੇ ਦੇ ਸੰਸੇ ਸਭ ਨਵਿਰਤ ਹੋ ਜਾਂਦੇ ਹਨ, ਆਪ ਫੇਰ ਸੰਸਾ ਨਹੀ ਹੁੰਦਾ ਪਰ ਜੇ ਕੋਈ ਕਹੇ ਜਗਤ ਹੈ, ਤਾਂ ਕੁਛ ਸੰਸਾ ਪੈਦਾ ਹੁੰਦਾ ਹੈ। ਖਾਣ ਪੀਣ ਦਾ ਵਿਵਹਾਰ ਕੋਈ ਉਠਾ ਕੇ

ਕਰਾਏ ਤਾਂ ਕਰਦਾ ਹੈ ਪਰ ਆਪੇ ਭੁਖ ਨਹੀਂ ਹੁੰਦੀ ਪਰ ਇਸ ਦੀ ਬਜਾਏ ਚੌਥੀ ਅਵਸਥਾ ਵਾਲੇ ਨੂੰ ਇਹ ਵਿਵਹਾਰ ਆਪੇ ਫੁਰਦਾ ਹੈ, ਪਰ ਇਹ ਉਸ ਤੋਂ ਅੱਗੇ ਲੰਘ ਜਾਂਦਾ ਹੈ।

**6. ਪਦਾਰਥ ਭਾਵਨੀ :-** ਜੈਸੇ ਸੁਖੋਪਤਿ ਅਵਸਥਾ ਦਾ ਵਿਚਕਾਰ ਹੁੰਦਾ ਹੈ ਨਾ ਕਿਸੇ ਦੇ ਜਗਾਇਆ ਤੇ ਨਾ ਆਪ ਹੀ ਜਾਗ੍ਰਤ ਹੁੰਦੀ ਹੈ। ਇਸੀ ਤਰ੍ਹਾਂ ਸਰੀਰ ਦੀ ਕਿਰਿਆ ਵੀ ਇਸ ਭੂਮਿਕਾ ਵਾਲੇ ਨੂੰ ਭੁਲੀ ਹੁੰਦੀ ਹੈ। ਜੇ ਕਿਸੇ ਮੂੰਹ ਵਿਚ ਗਿਰਾਂਹ ਪਾਇਆ ਤਾਂ ਲੰਗਾਂਹ ਲੈਂਦਾ ਹੈ ਜੇ ਨਹੀਂ ਪਾਇਆ ਤਾਂ ਚਿਤ ਚੇਤਾ ਹੀ ਨਹੀਂ। ਜਦ ਪ੍ਰਸ਼ਾਦ (ਰੋਟੀ) ਛਕਣ ਦਾ ਖਿਆਲ ਹੀ ਨਹੀਂ ਤਾਂ ਜਗਤ ਅਵਸਥਾ, ਜਗਤ ਦੇ ਕੰਮ ਕਦ ਚਿਤ ਆ ਸਕਦੇ ਹਨ।

**7. ਤੁਰੀਆ:-** ਸਭ ਜਗ੍ਹਾਂ ਵਾਹਿਗੁਰੂ ਹੀ ਵਿਆਪਕ ਨਜ਼ਰ ਆਂਵਦਾ ਹੈ ।

"ਆਪ ਨੂੰ ਸਭਸ ਦਾ ਸਾਖੀ ਤੇ ਨਿਰਾਲਾ ਕੂਟਸਥ ਥੀ ਵਖਰਾ ਜਾਣਦਾ ਹੈ ਤਾਂ ਦ੍ਰਿੜ ਗਿਆਨ ਹੁੰਦਾ ਹੈ। (ਵਿ:ਸਾ:)

ਏਹ ਸਤਵੀਂ ਤੁਰੀਆ ਭੂਮਿਕਾ ਹੈ ਇਸ ਭੂਮਿਕਾ ਵਿਚ ਬ੍ਰਹਮ ਗਿਆਨੀ ਸਦਾ ਲੀਨ ਰਹਿੰਦਾ ਹੈ।

## 7 (ਗੁਰ ਉਪਦੇਸ਼ ਬਚਨ)

1) ਕੀੜੀ ਤੋ ਲੈ ਕੇ ਸਭ ਨੂੰ ਭਾਵ ਬ੍ਰਹਮ ਤੀਕ ਗੁਰੂ ਰੂਪ ਜਾਨਣਾਂ।
2) ਮਹਾਤਮਾ ਦੀ ਹਮੇਸ਼ਾਂ ਸੰਗਤ ਕਰਨੀ।
3) ਆਪਣੀ ਪ੍ਰਾਰਬਧ ਤੇ ਸ਼ੰਕਰ ਰਹਿਣਾਂ(ਸੰਤੋਖ ਧਾਰਨਾ)।
4) ਕਿਸੇ ਨਾਲ ਪਦਾਰਥਾਂ ਪਿਛੇ ਈਰਖਾ ਨਹੀਂ ਕਰਨੀ।
5) ਨਿਰੋਲ ਸਾਧ ਸੰਗਤ ਦੀ ਸੇਵਾ ਪ੍ਰਯੋਜਨ ਰਖਨਾ।
6) ਪ੍ਰਮੇਸ਼ਰ ਦੀ ਬੰਦਗੀ ਕਰਨੀ।
7) ਬਜ਼ੁਰਗਾਂ ਦਾ ਅਦਬ ਕਰਨਾਂ।

## (ਸੱਤ ਸ੍ਰੇਸ਼ਟ ਬਚਨ)

1) ਸਦਾ ਸਾਦੇ ਬਸਤਰ ਧਾਰਿਆ ਕਰੋ।
2) ਸਦਾ ਅੰਮ੍ਰਿਤ ਵੇਲੇ ਗੁਰਦੁਆਰੇ ਜਾਇਆ ਕਰੋ।
3) ਸਦਾ ਨੇਕ ਕਿਰਤ ਕਰਨੀ ਅਤੇ ਵੰਡ ਛਕਣਾਂ ।
4) ਸਦਾ ਸੰਗਤ ਵਿਚ ਤਤਪਰ ਰੂਪ ਵਿਚ ਰਹਿਣਾਂ ਹੁੰਗਾਲਣਾ ਨਹੀਂ।
5) ਸਦਾ ਨਾਮ ਬਾਣੀ ਦਾ ਅਭਿਆਸ ਕਰਨਾਂ।
6) ਸਦਾ ਨਿਸ਼ਕਾਮ ਸੇਵਾ ਕਰਨੀ।
7) ਸਦਾ ਸਰਬੱਤ ਦੇ ਭਲੇ ਦੀ ਅਰਦਾਸ ਕਰਨੀ।

## (ਸਾਤੇ ਪਰ ਸੱਤਾਂ ਵਿਸ਼ਿਆਂ ਉਪਰ ਵਿਚਾਰ)

1) ਜੀਵ ਕਾਮ ਕ੍ਰੋਧ ਦੇ ਅਧੀਨ ਕਿਉਂ ਹੈ ਤੇ ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋਵੇ।
2) ਵਾਹਿਗੁਰੂ ਸਭ ਤੇ ਉਚਾ।
3) ਤਿੰਨਾਂ ਗੁਣਾਂ ਦਾ ਤਿਆਗ।
4) ਮਾਇਆ ਵਿਚ ਉਦਾਸੀ।

5) ਨਾਮ ਤੇ ਕਰਮਾਂ ਦਾ ਭੋਗਣਾਂ।
6) ਭਜਨ ਦੀ ਵਿਧੀ ਸ਼ਬਦ ਸੁਰਤ ਦਾ ਅਭਿਆਸ।
7) ਭੋਗ ਕਥਾ ਸੁਧਾਰ ਲਈ ਅਮਲੀ ਪ੍ਰੋਗਰਾਮ।

## ਸਤ ਅਵਸਥਾ

ਜਦੋਂ ਜਦੋਂ ਆਦਮੀ (ਵਾ) ਇਸਤ੍ਰੀ ਦੀ ਬਿਰਤੀ ਦਾ ਲਹਾਉ ਅਥਵਾ ਚੜਾਉ ਹੁੰਦਾ ਹੈ। ਕਦੀ ਦੁਖ ਤਕਲੀਫ ਕਦੇ ਸ਼ੋਕ ਹੋਣਾ, ਕਦੀ ਖੁਸ਼ ਹੋ ਕੇ ਅਨੰਦ ਮਨਾਉਣਾਂ ਇਸ ਦਾ ਨਾਮ ਅਵਸਥਾ ਹੈ। ਇਹ ਗਿਣਤੀ ਸੱਤ ਹੈ।

1. ਅਗਿਆਨ : ਉਸ ਨੂੰ ਕਹਿੰਦੇ ਹਨ ਜਦੋਂ ਜੀਵ ਕਹਿੰਦਾ ਹੈ ਮੈਂ ਰਬ ਨੂੰ ਨਹੀਂ ਜਾਣਦਾ। ਜੈਸੇ ਸੂਰਜ ਅੱਗੇ ਬੱਦਲ ਹੋ ਕੇ ਸੂਰਜ ਨੂੰ ਢਕ ਲੈਂਦੇ ਹਨ ਤੈਸੇ ਜੀਵ ਦੀ ਪਵਿਤ੍ਰ ਬੁਧੀ ਨੂੰ (ਰਬ ਨੂੰ ਜਾਨਣ ਵਾਲੀ ਨੂੰ) ਅਗਿਆਨ ਢੱਕ ਲੈਂਦਾ ਹੈ।

2. ਆਵਰਣ : ਜਦੋਂ ਜੀਵ ਕਹਿੰਦਾ ਹੈ ਕਿ ਰਬ ਹੈ ਪਰ ਪ੍ਰਤੀਤ ਨਹੀਂ ਹੁੰਦਾ ਇਸ ਦਾ ਨਾਮ ਆਵਰਣ ਹੈ ਕਿਉਂਕਿ ਜੀਵ ਦਾ ਹਿਰਦਾ ਆਵਰਣ ਦੇਖ ਕੇ ਢੱਕਿਆ ਹੋਇਆ ਹੈ।

3. ਭਰਾਂਤੀ : ਜਦੋਂ ਜੀਵ ਨੂੰ ਹਿਰਦੇ ਵਿਚ ਸੰਸਾਰ ਹੀ ਸੰਸਾਰ ਵਸਦਾ ਨਜ਼ਰ ਆਉਂਦਾ ਹੈ ਅਤੇ ਜਨਮ ਤੋਂ ਲੈ ਕੇ ਇਸੀ ਤਰ੍ਹਾਂ ਪ੍ਰਤੀਤ ਹੁੰਦਾ ਹੋਵੇ ਇਸ ਦਾ ਨਾਮ ਭਰਾਂਤੀ ਹੈ ਤੇ ਇਸ ਭਰਾਂਤੀ ਦੇ ਹੋਣ ਕਰਕੇ ਹੀ ਸੰਸਾਰ ਦੇ ਜੀਵਾਂ ਵਿਚ ਮੋਹ ਦੀਆਂ ਚੋਟਾਂ ਜਦ ਕਿ ਕੋਈ ਪਿਆਰਾ ਗੁਜ਼ਰ ਜਾਵੇ ਤਾਂ ਕਿਸੇ ਨੂੰ ਤਕਲੀਫ ਹੋਵੇ ਖਾਂਦਾ ਹੈ ਤੇ ਇਕ ਪੈਰ ਵੀ ਨਹੀਂ ਹਿਲ ਸਕਦਾ ਤੇ ਦਿਲ ਵਿਚ ਸ਼ੋਕ ਧਾਰਨ ਕਰਦਾ ਹੈ ਇਸੀ ਕਰਕੇ ਇਸ ਦਾ ਨਾਮ ਸ਼ੋਕ ਵੀ ਕਹਿੰਦੇ ਹਨ।

4. ਪਰੋਛ ਗਿਆਨ : ਜਦੋਂ ਜੀਵ ਦਾ ਇਹ ਖਿਆਲ ਹੁੰਦਾ ਹੈ ਕਿ ਪ੍ਰਮੇਸ਼ਰ ਸਤ ਚਿਤ ਅਨੰਦ ਸਰੂਪ ਹੈ ਇਸ ਦਾ ਨਾਮ ਪਰੋਛ ਗਿਆਨ ਹੈ ਅੱਖੀਆਂ ਤੋਂ ਓਹਲੇ ਜੋ ਚੀਜ਼ ਹੋਵੇ ਉਸ ਨੂੰ ਪਰੋਛ ਆਖਦੇ ਹਨ, ਮਾਲੂਮ ਹੋਇਆ ਹੈ ਕਿ ਪ੍ਰਮੇਸ਼ਰ ਹੈ ਪਰ ਅਜੇ ਸਾਖਯਾਤ ਦਰਸ਼ਨ ਨਹੀਂ ਹੋਇਆ ਐਸਾ ਖਿਆਲ ਹੋਣ ਦਾ ਨਾਮ ਪਰੋਛ ਗਿਆਨ ਹੈ।

5. ਅਪ੍ਰੋਛ ਗਿਆਨ : ਜਦੋਂ ਜੀਵ ਦੀ ਇਹ ਅਵਸਥਾ ਹੁੰਦੀ ਹੈ ਕਿ ਪ੍ਰਮਾਤਮਾ ਮੇਰੇ ਤੋਂ ਵਖਰਾ ਨਹੀਂ ਤਾਂ ਐਸਾ ਹੁੰਦੇ ਹੋਏ ਭਾਵ ਕਿ ਐਸਾ ਵਿਚਾਰ ਕਰਦਿਆਂ ਹੋਇਆ ਆਪਣੇ ਮੂਲ ਨੂੰ ਪਛਾਣਦਾ ਹੋਇਆ ਜੋਤੀ ਸਰੂਪ ਦੇ ਚਰਨਾਂ ਨਾਲ ਅਭੇਦ ਹੋ ਜਾਂਦਾ ਹੈ ਇਸ ਦਾ ਅਪ੍ਰੋਛ ਗਿਆਨ ਹੈ।

6. ਸ਼ੋਕ ਦਾ ਨਾਸ਼ ਹੋਣਾਂ : ਜਦ ਜੀਵ ਪ੍ਰਮਾਤਮਾ ਦੇ ਚਰਨਾਂ ਵਿਚ ਅਭੇਦ ਰੂਪ ਹੋ ਕੇ ਸਰੀਰ ਕਰਕੇ ਵੇਖਣ ਵਾਲਿਆਂ ਨੂੰ ਵਰਗਾ ਹੀ ਪ੍ਰਤੀਤ ਹੁੰਦਾ ਹੈ। ਪਰ ਦੇਹ ਕਰਕੇ ਹੀ ਸਦਾ ਆਤਮਿਕ ਅਨੰਦ ਵਿਚ ਮਗਨ ਰਹਿੰਦਾ ਹੈ। ਚਰਨ ਕਮਲਾਂ ਦੀ ਮੌਜ ਲੈਂਦਾ ਹੈ। ਮੇਰਾ ਆਵਣ ਜਾਣ ਰਹਿ ਗਿਆ। ਮੈਂ ਜਨਮ ਮਰਨ ਤੋਂ ਰਹਿਤ ਹੋ ਗਿਆ ਹਾਂ ਹੁਣ ਮੇਰੇ ਵਿਖੇ ਜਨਮ ਮਰਨ ਨਹੀਂ ਹੋਰ ਕੋਈ ਵੀ ਸੰਸਾਰੀ ਧਰਮ ਸੰਸਾਰਿਕ ਕੰਮਾਂ ਵਿਚ ਖਚਤ ਕਰਨ ਵਾਲਾ ਮੇਰੇ ਵਿਚ ਨਹੀਂ ਹੈ। ਐਸਾ ਸਮਝ ਕਰਕੇ ਵਾਹਿਗੁਰੂ ਦੇ ਚਰਨਾਂ ਵਿਚ ਰਹਿੰਦਾ ਹੈ ਇਸ ਦਾ ਨਾਮ ਸ਼ੋਕ ਨਾਸ ਹੋਣਾ ਹੈ।

7. ਖੁਸ਼ੀ : ਜਦੋਂ ਜੀਵ ਆਪਣੇ ਆਪ ਨੂੰ ਸੰਸੇ ਰਹਿਤ ਦੇਖਤਾ ਹੈ ਤੇ ਕਹਿੰਦਾ ਹੈ ਪ੍ਰਮੇਸ਼ਰ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੁਣ ਦੋਵੇਂ ਇਕੋ ਰੂਪ ਹਾਂ ਜਿਥੇ ਕਿਥੇ ਸੰਸਾਰ ਵਿਚ ਵਾਹਿਗੁਰੂ ਵਸ ਰਿਹਾ ਹੈ।(ਵੇਦਾਂਤ ਵਾਲੇ

ਕਹਿੰਦੇ ਹਨ ਕਿ ਜਦ ਇਸ ਖੁਸ਼ੀ ਵਿਚ ਪੁੱਜੇ ਤਾਂ ਮੂੰਹੋ ਕਹੇ ਕਿ " ਮੈਂ ਅਦਵਯ ਬ੍ਰਹਮ ਰੂਪ ਹੂੰ " ਐਸਾ ਕਹਿਣ ਨਾਲ ਜੋ ਮਨ ਵਿਚ ਪ੍ਰਸੰਨਤਾ ਹੋਵੇ ਉਸ ਦਾ ਨਾਮ ਖੁਸ਼ੀ ਹੈ।

## ਰੋਹਣੀ ਆਦਿ ਨਛੱਤ੍ਰ ਦਾ ਸਪਤ ਚੱਕਰ

ਸੂਰਜ (ਅਥਵਾ ਵਾਯੂ)

1. ਨਾੜੀ : ( ਜਿਸ ਵਿਚ ਰੋਹਣੀ, ਸ੍ਵਾਤੀ ਜੇਸਠਾ ਅਤੇ ਅਸ੍ਵਿਨੀ ਨਛਤ੍ਰ ਰਹਿੰਦੇ ਹਨ)

2. ਮੰਗਲ ਦੀ ਦਹਿਲ ਨਾੜੀ : ਜਿਸ ਵਿਚ ਮ੍ਰਿਗ ਸਿਰ, ਚਿਤ੍ਰਾ, ਮੂਲਾ ਅਤੇ ਰੇਵਤੀ ਨਛਤ੍ਰ ਨਿਵਾਸ ਕਰਦੇ ਹਨ।

3. ਬ੍ਰਿਹਸਪਤੀ ਦੀ ਸੌਮਯ ਨਾੜੀ : ਜਿਸ ਵਿਚ ਆਰਦ੍ਰਾ, ਹਸਤ, ਪੂਰਬਾ, ਖਾੜਾ, ਉਤ੍ਰਾ, ਭਾਦ੍ਰਪਦ, ਨਛਤ੍ਰ ਵਸਦੇ ਹਨ।

4. ਸ਼ੁਕਰ ਦੀ ਨੀਰ ਨਾੜੀ : ਜਿਸ ਵਿਚ ਪੁਨਰਬਸੁ, ਉਤ੍ਰਾ, ਫਾਲਗੁਣੀ, ਉਤ੍ਰਖਾੜਾ, ਪੂਰਬਾ ਅਰ ਭਾਦ੍ਰਪਦ ਰਹਿੰਦਾ ਹੈ।

5. ਬੁਧ ਦੀ ਜਲ ਨਾੜੀ : ਜਿਸ ਵਿਚ ਪੁਖ, ਪੂਰਬ ਫਾਲਗੁਣੀ ਅਭਿਜਿਤ ਤੇ ਸਤਭਿਖਾ ਨਛਤ੍ਰ ਰਹਿੰਦਾ ਹੈ।

6. ਸ਼ਨੀ ਦੀ ਊਰਧਾ ਨਾੜੀ : ਜਿਸ ਵਿਚ ਕ੍ਰਿਤਕਾ, ਵਿਸਾਖਾ, ਅਨੁਰਾਧਾ ਤੇ ਭਰਣੀ ਨਛਤ੍ਰ ਹੈ।

7. ਚੰਦ੍ਰਮਾ ਦੀ ਅੰਮ੍ਰਿਤਾ ਨਾੜੀ : ਜਿਸ ਵਿਚ ਮਘਾ, ਸ੍ਰਵਣ ਤੇ ਧਨੇਸ਼ਟਾ ਨਛਤ੍ਰ ਹੈ।

## ਵਪਾਰ ਸਤ ਤਰਾਂ ਦਾ ਹੈ :-

1. ਗਾਂਧੀ ਦਾ ਵਪਾਰ (ਸੁਗੰਧੀ ਵਾਲਿਆਂ ਚੀਜਾਂ ਇਕਠੀਆਂ ਕਰਨੀਆਂ)।

2. ਥਾਤ ਰਖਣੀ ਅਰਥਾਤ ਮੈਂ ਤੁਹਾਡੇ ਪਾਸ ਇਤਨਾ ਧੰਨ ਰਖਦਾ ਹਾਂ ਇਸ ਦੇ ਵਟੇ ਇਹ ਮਹੀਨੇ ਤੁਸਾਂ ਦੇਣਾਂ।

3. ਪਸ਼ੂਆਂ ਦੇ ਲੈਣਾਂ ਤੇ ਵੇਚਣਾਂ।

4. ਪਰਚਿਤ ਗਾਹਕ ਦਾ ਆਉਣਾ ਅਪਨੇ ਮੇਲ ਵਾਲੇ ਗਾਹਕ ਵਣਜਨਾ।

5. ਮਿਥਿਆ ਕਿਰਿਆ ਕਥਨ, ਅਰਥਾਤ ਥੋੜੇ ਮੁਲ ਨਾਲ ਲੈ ਕੇ ਗਾਹਕਾਂ ਨੂੰ ਚੀਜਾਂ ਦਾ ਬਹੁਤ ਲੰਮਾਂ ਦਸਣਾਂ।

6. ਕੂਟਮਾਲ = ਤਕੜੀ ਵਿਚ ਪਾਂਸਕ ਰਖਕੇ ਵਧ ਲੈਣਾਂ ਘਟ ਦੇਣਾਂ।

7. ਦੇਸਾਤ੍ਰੋ ਦੇ ਭਾਡਾਨੈਯਨ ਅਰਥਾਤ ਦੂਰ ਦੂਰ ਕਿਆ ਦੇਸਾਂ ਵਿਚੋਂ ਵਸਤਾਂ ਮੰਗਵਾ ਕੇ ਵੇਚਣੀਆਂ ਅਥਵਾ ਆਪਣੀਆਂ ਵਸਤਾਂ ਨੂੰ ਲਿਜਾ ਕੇ ਬੇਚਣਾ । ਇਹ ਸਤ ਵਪਾਰ ਹਨ।

ਚੌਪਾਈ : ਗਾਂਧੀ ਸਭ ਤੋਂ ਉਤਮ ਕਹੀਏ, ਕੌਡਾਂ ਲਾਕੇ ਕਰੇ ਰੁਪੱਈਏ

ਧਨੀ ਵਾਤ ਵਾਲਾ ਮਰ ਜਾਵੇ, ਏ ਸੁਖਨ ਨਿਤ ਸੇਠ ਮਨਾਵੇ

ਪਸ਼ੂਆਂ ਦਾ ਵਿਉਪਾਰੀ ਰਾਜ਼ੀ, ਵਾਹਵਾ ਸਾਨੂੰ ਧਨ ਮਿਲਿਆ ਜੀ ॥

ਗਾਹਕ ਪੁਰਾਣਾ ਆਂਉਦਾ ਦੇਖੇ, ਪੁਤਰ ਹੋਇਆ ਉਸ ਦੇ ਲੇਖੇ ,

ਝੂਠ ਕੂਟ ਵਿਚ ਬੋਲਣ ਤੋਲਣ, ਸਾਰੇ ਕਾਰ ਵਿਹਾਰੀ ਨੋਲਣ,

ਜੇ ਹੋਵੇ ਫਿਰਨੇ ਦਾ ਉਦਮ, ਏ (ਗਾਂਧੀ) ਵਪਾਰ ਹੈ ਸਭ ਤੋਂ ਉਤਮ। (ਪੰਚ ਤੰਤ੍ਰ)

(7) ਸਤ ਸਮੁੰਦਰ,ਸਤ ਦੀਪ, ਸਤ ਸੂਤ, ਸਤ ਸਤੀ, (ਹਰੀਚੰਦ, ਦਸਰਥ, ਧਰਮਪੁਤਰ ਯੁਧਿਸ਼ਟਰ, ਰਾਮਚੰਦਰ ਜੀ, ਪਰਸਰਾਮ, ਬਲਰਾਮ, ਸ਼ੈਵੀ) ਸਤ ਸੁਰਾਂ, ਸਪਤ ਰਿਸ਼ੀ (ਗੋਤਮ, ਨਾਰਦ, ਭਰਿਗੂ, ਵਸ਼ਿਸ਼ਟ, ਅਤਰੇ, ਅੰਗਰਾ, ਪੁਲਸਤ) ਕਈ ਇਸ ਪ੍ਰਕਾਰ ਵੀ ਸਤ ਰਿਸ਼ੀ ਗਿਣਦੇ ਹਨ (ਪੁਲਾਦ, ਪੁਲਸਤ, ਭਰਦਵਾਜ, ਵਸ਼ਿਸ਼ਟ, ਅੰਗਰਾ, ਭਰਿਗੂ, ਮਰੀਚ) ਸਤ ਆਕਾਸ਼, ਸਤ ਪਾਤਾਲ, ਸਤ ਭੂਮਿਕਾ, ਸਤ ਸੁਹਾਗਣਾਂ, ਸਤ ਰਿਖੀਆਂ ਦੀਆਂ ਇਸਤਰੀਆਂ, ਸਤ ਵਾਰ।

# 8 (ਅੱਠ ਦੀ ਗਿਣਤੀ)

ਅੱਠ ਕੁਲਾਂ ਸਰਪ ਦੀਆਂ– ਸ਼ੇਸ਼ਨਾਗ, ਬਾਸ਼ਕਨਾਗ, ਤਛਕਨਾਗ, ਕੋਟਕ,
ਪਦਮ, ਮਹਾਂਪਦਮ, ਸੰਖ, ਏਲਾਪਤ੍ਰ ।

ਅੱਠ ਧਾਤਾਂ ਸਰੀਰ ਦੀਆਂ– ਰਕਤ, ਰੋਮ, ਨਾੜੀ, ਤੁਚਾ, ਮਾਤਾ ਦੀਆਂ ।
ਅਸਤ, ਬੀਰਜ, ਮਿਝ, ਚਰਬੀ, ਪਿਤਾ ਦੀਆਂ।

ਅੱਠ ਧਾਤਾਂ ਪ੍ਰਤੱਖ– ਸੋਨਾ, ਚਾਂਦੀ, ਪਿੱਤਲ, ਜਿਸਤ,
ਸਿੱਕਾ, ਕਲੀ, ਤਾਂਬਾ, ਲੋਹਾ।

ਅੱਠ ਜੋਗ ਦੇ ਅੰਗ– ਯਮ, ਨਿਯਮ, ਆਸਣ, ਪ੍ਰਾਣਾਯਾਮ,
ਪ੍ਰਤਿਆਹਾਰ, ਧਾਰਨਾ, ਧਯਾਨ, ਸਮਾਧੀ।

ਅੱਠ ਭੈਰਉ– ਵਿਦਿਆਰਾਜ, ਕਾਮਰਾਜ, ਨਾਗਰਾਜ, ਸ੍ਵਛੰਦ ਰਾਜ,
ਦੇਵਰਾਜ, ਉਗ੍ਰਰਾਜ, ਵਿਗਣਰਾਜ, ਭੈਰਉ।

ਅੱਠ ਪ੍ਰਕਾਰ ਦਾ ਕਾਮ– ਸ੍ਰਵਨ, ਸਿਮਰਨ, ਕੀਰਤਨ, ਚਿਤਵਤਿ,
ਬਾਤਇਕੰਤ, ਦ੍ਰਿੜਸੰਕਲਪ, ਪ੍ਰਯਤਨ, ਤਨਪ੍ਰਾਪਤਿ।

ਅੱਠ ਸਾਖੀ ਦੇਵਤੇ

ਜੀਵਾਂ ਦੇ ਕਰਮਾਂ ਦੇ– 1. ਪ੍ਰਿਥਵੀ, 2. ਧਰੁਵ 3. ਚੰਦ੍ਰਮਾ 4 ਸੂਰਜ, 5.ਅਗਨੀ 6. ਪਵਨ 7. ਪ੍ਰਤਯੂਸ਼ 8. ਪ੍ਰਭਾਸ਼।

ਅੱਠ ਉਚਾਰਣ ਦੇ ਸਥਾਨ

(ਵਿਆਕਰਣ ਅਨੁਸਾਰ)– 1. ਕੰਠ 2. ਰਿਦਾ 3. ਸੀਸ 4. ਰਸਨਾ ਦਾ ਮੂਲ, 5. ਦੰਦ 6. ਨੱਕ 7. ਹੋਠ 8. ਤਾਲੂ ।

ਅੱਠ ਵੇਦ ਪਾਠ ਦੀਆਂ ਵਿਕ੍ਰਤੀਆਂ – 1. ਜਟਾ 2. ਮਾਲਾ 3. ਸ਼ਿਖਾ 4. ਰੇਖਾ 5.ਧ੍ਵਜਾ 6. ਦੰਦ 7. ਰਥ 8. ਘਨ ।

ਅੱਠ ਵਿਆਕਰਣ – 1. ਇੰਦ੍ਰ 2. ਚੰਦ੍ਰ 3. ਕਾਸ਼ਕ੍ਰਿਸਤਨ 4. ਅਪਿਸ਼ਲੀ 5. ਸਾਕਟਾਯਨ 6. ਪਾਣਿਨੀ 7. ਅਮਰ 8. ਜੈਨੇਂਦ੍ਰ।

ਅੱਠ ਅੰਗ ਬੁਧ ਧਰਮ ਦੇ– 1.ਸਮਯਕ ਸੰਕਲਪ 2.ਸਮਯਕ ਵਾਚਾ 3.ਸਮਯਕ ਕਰਮ 4.ਸਮਯਕ ਜੀਵ 5.ਸਮਯਕ ਵਯਾਯਾਮ 6. ਸਮਯਕ ਦ੍ਰਿਸ਼ਟੀ 7.ਸਮਯਕ ਸਿਮ੍ਰਿਤਿ 8. ਸਮਯਕ ਸਮਾਧੀ

ਅੱਠ ਪ੍ਰਸਿਧ ਕਵੀ ਕਾਵਯ ਦੇ– 1. ਸੂਰਦਾਸ 2. ਕ੍ਰਿਸ਼ਨ ਦਾਸ 3. ਪਰਮਾਨੰਦ 4.ਕੁੰਭਨ ਦਾਸ 5. ਚਤੁਰਭੁਜ 6. ਛੀਤ ਸ੍ਵਾਮੀ 7. ਨੰਦ ਦਾਸ 8. ਗੋਵਿੰਦ ਦਾਸ।

ਅੱਠ ਪਵਿਤ੍ਰ ਨਦੀਆਂ ਪੁਰਾਣਾਂ

ਅਤੇ ਸਿਮਰਤੀਆਂ ਵਿਚ ਲਿਖੀਆਂ– 1. ਗੰਗਾ 2.ਜਮਨਾ 3. ਸਰੱਸ੍ਵਤੀ 4.ਸ਼ਤਦ੍ਰਵ 5. ਬਿਪਾਸਾ 6.ਰਾਵੀ 7. ਚੰਦ੍ਰਭਾਗਾ (ਝਨਾਂ) 8. ਜੇਹਲਮ ।

ਅੱਠ ਯੋਗਨੀਆਂ ਪੁਰਾਣਾਂ ਦੀਆਂ– 1. ਮਾਜਨੀ 2. ਕਪਰਾ 3. ਤਿਲਕਾ 4. ਮਲਯਗੰਧਿਨੀ 5.ਕੋਮੁਦਿਕਾ 6. ਭੇਰੁੰਡਾ 7. ਨਾਯਕੀ 8. ਜਯਾ

ਅੱਠ ਯੋਗਨੀਆਂ ਤੰਤ੍ਰ ਸ਼ਾਸਤ੍ਰ ਦੀਆਂ– 1. ਸੰਕਟ 2. ਮੰਗਲਾ 3. ਪਿੰਗਲਾ 4. ਧਨਯਾ 5. ਭਰਾਮਰੀ 6. ਭਦ੍ਰਿਕਾ 7. ਉਲਕ 8. ਸਿੱਧਾ।

ਅੱਠ ਪੰਜ ਸੈਰੀਆਂ– 1. ਪੰਜ ਕਰਮ ਇੰਦ੍ਰੇ 2. ਪੰਜ ਗਿਆਨ ਇੰਦ੍ਰੇ 3. ਪੰਜ ਪ੍ਰਾਣਾਦਿਕ ਪੌਣ 4. ਪੰਜ ਨਾਗਾਦਿਕ ਪੌਣ 5. ਰਸ ਦਾਇਕ ਸੂਖਮ ਤੱਤ 6. ਪ੍ਰਿਥਵੀ ਆਦਿ ਸਥੂਲ ਤੱਤ 7. ਕਾਮਦਾਇਕ ਪੰਜ ਗੁਣ 8 ਸੰਤੋਖਾਦਾਇਕ ਪੰਜ ਗੁਣ

ਅੱਠ ਦਿਸ਼ਾ ਦੇ ਅੱਠ ਹਾਥੀ - 1. ਐਰਾਵਤ- ਪੂਰਬ ਦਿਸ਼ਾ ਵਿਚ 2. ਪੁੰਡਰੀਕ- ਪੂਰਬ ਦਖਣ ਵਿਚਕਾਰ 3. ਵਾਮਨ- ਦੱਖਣ ਦਿਸ਼ਾ ਵਿਚ 4. ਕੁਮੁਦ- ਦੱਖਣ ਪੱਛਮ ਦਿਸ਼ਾ ਵਿਚ 5.ਅੰਜਨ- ਪੱਛਮ ਦਿਸ਼ਾ ਵਿਚ 6. ਪੁਸ਼ਪਦੰਤ- ਪੱਛਮ ਉਤਰ ਦਿਸ਼ਾ ਵਿਚਕਾਰ 7.ਸਾਰਵ ਭੌਮ- ਉਤਰ ਦਿਸ਼ਾ ਵਿਚਕਾਰ 8.ਸੁਪ੍ਰਤੀਕ- ਉੱਤਰ ਪੂਰਬ ਦਿਸ਼ਾ ਵਿਚਕਾਰ ।

ਅੱਠ ਹਥਣੀਆਂ- 1. ਅਭਰਮੁ 2. ਕਪਿਲਾ 3. ਪਿੰਗਲਾ 4. ਅਨੁਪਮਾ

5.ਅੰਜਨ ਵਤੀ 6. ਸ਼ੁਭਦੰਤੀ 7. ਅੰਜਨਾ 8. ਤਾਮ੍ਰਕਰਣੀ।

ਅੱਠ ਸਿਧੀਆਂ। (18 ਸਿਧੀਆਂ)

1. ਅਣਿਮਾਂ :- ਪ੍ਰਮਾਣੂ ਤੁਲ ਸੂਖਮ ਹੋ ਜਾਣਾ।

2. ਮਹਿਮਾਂ :- ਮਹਾਂ ਸਥੂਲ ਹੋ ਜਾਣਾ।

3. ਗਰਿਮਾ :- ਰੂੰ ਵਾਂਗ ਹਲਕੇ ਪਦਾਰਥ ਦਾ ਭਾਰੀ ਹੋ ਜਾਣਾ।

4. ਲਘਿਮਾ :- ਪਰਬਤ ਵਾਂਗੂ ਭਾਰੇ ਪਦਾਰਥ ਦਾ ਰੂੰ ਵਾਂਗ ਹਲਕੇ ਹੋ ਜਾਣਾ।

5. ਪ੍ਰਾਪਤੀ :- ਇੱਛਾ ਅਨੁਸਾਰ ਸਾਰੇ ਪਦਾਰਥ ਮਿਲਨੇ।

6. ਪ੍ਰਕਾਰਮਯ :- ਰੋਕ ਤੋਂ ਬਿਨਾਂ ਜਲ ਦੀ ਤਰਾਂ ਪ੍ਰਿਥਵੀ ਵਿਚ ਲੈਅ ਹੋ ਜਾਣਾਂ ਅਤੇ ਇੱਛਾ ਅਨੁਸਾਰ ਪ੍ਰਗਟ ਹੋ ਜਾਣਾ।

7. ਵਸੀਕਰਣ :- ਭੌਤਿਕ ਪਦਾਰਥਾਂ ਨੂੰ ਆਪਣੀ ਆਗਿਆ ਵਿਚ ਕਰ ਲੈਣਾਂ।

8. ਈਸ਼ਤਾ :- ਪਦਾਰਥ ਨੂੰ ਰਚਨ ਤੇ ਲੈ ਕਰਨ ਦੀ ਸ਼ਕਤੀ ਹੋਣੀ ਗੁਰਮਤ ਨਿਰਣੈ ਵਿਚ ਇਹ ਅਠ ਸਿਧੀਆਂ ਲਿਖੀਆਂ ਹਨ

ਕਈ ਗ੍ਰੰਥਾਂ ਵਿਚ ਦਸ ਹੋਰ ਲਿਖੀਆਂ ਹਨ :-

9. ਅਨਰੂਪੀ ਸਿਧੀ: - ਭੁਖ ਪਿਆਸ ਦਾ ਦੁਖ ਨਾ ਬਿਆਪਨਾ।

10. ਦਰਸ਼ਨ ਸਿਧੀ :- ਦੂਰ ਬੈਠਿਆਂ ਆਪਣੇ ਨੇਤਰਾਂ ਨਾਲ ਸਭ ਕੁਝ ਵੇਖ ਲੈਣਾਂ।

11. ਕਾਮ ਰੂਪੀ ਸਿਧੀ :- ਇੱਛਾ ਮੁਤਾਬਿਕ ਰੂਪ ਧਾਰਨ ਕਰ ਲੈਣਾਂ।

12. ਦੂਰਸ੍ਰਵਣ :- ਦੂਰ ਬੈਠਿਆਂ ਸਭ ਦੀ ਗੱਲ ਸੁਣਨੀ।

13. ਪਰਕਾਇਆ ਪਰਵੇਸ਼ ਸਿਧੀ :- ਭੂਤ ਦੀ ਤਰਾਂ ਪਰਾਏ ਸਰੀਰ ਵਿਚ ਪਰਵੇਸ਼ ਕਰ ਜਾਣਾ।

14.ਸਵਛੰਦ ਮ੍ਰਿਤੂ ਸਿਧੀ :- ਇੱਛਾ ਮੁਤਾਬਿਕ ਦੇਹ ਦਾ ਤਿਆਗ ਕਰਨਾ।

15. ਸੁਰ ਕ੍ਰੀੜਾ ਸਿਧੀ :- ਅਪੱਸਰਾਂ ਨਾਲ ਮਿਲਕੇ ਬਿਚਰਤੇ ਦੇਵਨ ਕੋ ਦੇਖਨਾ।

16. ਸੰਕਲਪ ਸਿਧੀ :- ਜੋ ਦਿਲ ਦਾ ਸੰਕਲਪ ਹੋਵੇ ਸੋ ਪੂਰਾ ਹੋਣਾ।

17. ਅਪ੍ਰਹਤਿ ਗਤਿ ਸਿਧੀ :- ਜਿਥੇ ਜਾਣਾ ਚਾਹੇ ਝਟ ਪਟ ਪਹੁੰਚ ਜਾਣਾ।

18. ਮਨੋਬੇਗ :- ਮਨ ਫੁਰਨ ਤੇ ਜਾਵੈ ਚਾਹੇ ਜੇ ਪੇਖ ।

## (ਅੱਠ ਅੰਗ) ਜੋਗ ਮਾਰਗ

ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥

ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥ ੬ ॥ (੬੪੨)

= ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥ ੧ ॥

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥

ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ ੪ ॥ (੭੩੦)

## ਗੁਰਮਤਿ ਦਾ ਜੋਗ ਤਾਂ ਇਹ ਹੈ।

1. ਯਮ :-

ਮਨ ਨੀਵਾਂ ਰੱਖਣਾਂ ਤੇ ਆਪਣੇ ਗੁਣਾਂ ਤੋਂ ਨਿਰਮਾਣ ਰਹਿਣਾਂ।

= ਗੁਰਮੁਖਿ ਹੋਦੈ ਤਾਣਿ ਨਿਤਾਣਾ ॥੭॥ (੩੨-੨-੭)

2. ਨਿਯਮ :-

ਹਰ ਰੋਜ ਸਤਿ ਸੰਗਤ ਵਿਚ ਜਾ ਕੇ ਕਥਾ ਕੀਰਤਨ ਇਕਾਗਰ ਚਿਤ ਨਾਲ ਪੜ੍ਹਨਾਂ, ਸੁਣਨਾ। ਪਹਿਲਾਂ ਸਵਾ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਕੇ ਇਕਾਗਰ ਹੋ ਕੇ ਨਾਮ ਜਪੇ ਫਿਰ ਗੁਰਬਾਣੀ ਦਿਨ ਚੜੇ ਗਾਵੇ ਤੇ ਸੁਣੇ।

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥(੩੦੬)

3. ਇਕਾਂਤ ਦੇਸ਼ :-

ਸਾਰਿਆਂ ਹਿਰਦਿਆਂ ਵਿਚ ਇਕ ਪ੍ਰਮੇਸ਼ਰ ਨੂੰ ਵਸਿਆ ਸਮਝੇ, ਦੂਜਾ ਨਾ ਜਾਣੇ।

ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥(੬੬੩)

4. ਆਸਣ :- ਚਿਤ ਵਿਰਤੀ ਨੂੰ ਅਕਾਲ ਪੁਰਖ ਵਿਚ ਟਿਕਾਵੇ :-

ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥ (੧੩੬੨)

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥ (੮੩੫)

5. ਪ੍ਰਾਣਾਯਾਮ:- ਪੂਰਕ : ਗੁਰੂ ਕੇ ਬਚਨਾਂ ਨੂੰ ਸੁਣ ਕੇ ਰਿਦੇ ਵਿਚ ਖਿੱਚ ਲਵੇ।

ਕੁੰਭਕ : ਸੁਣੀ ਵਸਤੂ ਨੂੰ ਮਨ ਵਿਚ ਸਦਾ ਠਹਿਰਾਏ, ਅਭਿਆਸ ਕਰੇ ਤਿਆਗੇ ਨਾਂ।

ਰੇਚਕ : ਸਤਿਗੁਰਾਂ ਨੇ ਜੋ ਬਚਨ ਤਿਆਗਣ ਲਈ ਕਹੇ ਹਨ, ਤਿਆਗ ਦੇਵੇ।

ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥ (੧੦੧੮)

6. ਧਿਆਨ :-

ਗੁਰਬਾਣੀ ਪੜ੍ਹਨ ਸੁਣਨ ਵੇਲੇ ਅਰਥ ਵਿਚ ਧਿਆਨ ਰਹੇ, ਸੰਕਲਪ ਬਿਕਲਪ ਨਾ ਫੁਰਨ ਦੇਵੇ।

ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥ (੭੯੬)

7. ਧਾਰਨਾ :-

ਜੇ ਮਨ ਸੰਕਲਪਾਂ ਵਿਚ ਜਾਵੇ ਤਾਂ ਬਾਰ ਬਾਰ ਰੋਕ ਕੇ ਧਿਆਨ ਵਿਚ ਲਾਵੇ ।

ਬਾਹਰਿ ਜਾਤਾ ਭੀਤਰਿ ਆਨੈ ॥ (੧੧੬੦)

8. ਸਮਾਧੀ :-

ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥ (੧੦੬)

ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥ ੪ ॥(੩੮੬)
ਅੱਠੇ ਪਹਿਰ ਬਿਰਤੀ ਨੂੰ ਸ਼ਬਦ ਵਿਚੋਂ ਟੁੱਟਣ ਨਾ ਦੇਣਾਂ, ਸਮਾਧੀ ਹੈ।

## ਜੋਗ ਦੀ ਕਮਾਈ (ਰਾਮਕਲੀ ਪਾਤਸਾਹੀ ੧੦ ॥)

ਰੇ ਮਨ ਇਹ ਬਿਧਿ ਜੋਗੁ ਕਮਾਓ॥ ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ॥੧॥ ਰਹਾਉ॥ ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ॥ ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥੧॥ ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ॥ ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ॥੨॥ ਆਤਮ ਉਪਦੇਸ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੇ॥ ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਜਾਪੇ॥੩॥੨॥

ਸੋ ਗੁਰਮਤ ਸਿਧਾਂਤ ਗੁਰੂ ਜੀ ਨੇ ਇਨਾਂ ਤੁਕਾਂ ਵਿਚ ਦੱਸ ਦਿੱਤਾ ਹੈ। ਦਸਵਾਂ ਦੁਆਰ ਸਾਧ ਸੰਗਤ ਹੈ ਜਾਂ ਕਹਿ ਲਵੋ ਨਵਾਂ ਦੁਆਰਾਂ ਦਾ ਪ੍ਰਕਾਸ਼ ਹੀ ਦਸਵੇਂ ਦੁਆਰ ਵਿਚ ਹੈ। ਦਸਵੇਂ ਦਾ ਨਾਮ ਬਾਣੀ ਵਿਚ ਹੈ, ਨਵਾਂ ਦੁਆਰਿਆਂ ਦਾ ਪ੍ਰਕਾਸ਼ਕ ਹੀ ਦਸਵਾਂ ਆਪ ਪ੍ਰਮੇਸ਼ਰ ਹੈ।

## ਅੱਠ ਜੋਗ ਦੇ ਅੰਗ

ਚਿੱਤ ਦੀਆਂ ਬਿਰਤੀਆਂ ਨੂੰ ਰੋਕਣ ਦਾ ਨਾਮ ਯੋਗ ਹੈ। ਜਿਸਦੇ ਅਭਿਆਸ ਦਾ ਫਲ ਪੰਜ ਕਲੇਸ਼ਾਂ ਦੀ ਨਵਿਰਤੀ ਹੈ।

1. **ਯਮ** : ਅਹਿਸਾ, ਸਤਯ, ਪਰ ਧਨ, ਪਰਇਸਤ੍ਰੀ ਦਾ ਤਿਆਗ, ਨਿਮ੍ਰਤਾ, ਧੀਰਜ।

2. **ਨਿਯਮ:** ਪਵਿਤ੍ਰਤਾ, ਸੰਤੋਖ, ਤਪ, ਵਿਦਿਆ, ਅਭਿਆਸ, ਹੋਮ, ਦਾਨ, ਸ੍ਰਧਾ।

3. **ਆਸਨ** : 84 ਆਸਣ ਜੂਨੀਆਂ ਦੀ ਬੈਠਕ ਤੋਂ ਲਏ ਹਨ ਜਿਨਾਂ ਵਿਚੋਂ ਕੂਰਮ ਆਸਣ, ਮਯੂਰਆਸਣ, ਮਾਡੂਕਾਸਨ, ਹਸਾਸਨ, ਬੀਰਾਸਨ ਆਦਿਕ, ਪਰ ਅਭਿਆਸੀ ਵਾਸਤੇ ਸਿਧਾਸਨ ਅਤੇ ਪਦਮਾਸਨ ਦੋ ਹੀ ਸ਼ਿਰੋਮਣੀ ਹਨ।

ਸਿਧਾਸਨ : ਗੁਦਾ ਅਰ ਲਿੰਗ ਦੇ ਵਿਚਕਾਰ ਜੋ ਨਾੜੀ ਹੈ ਉਸ ਨੂੰ ਖੱਬੇ ਪੈਰ ਦੀ ਅੱਡੀ ਨਾਲ ਦਬਾਉਣਾਂ, ਸੱਜੇ ਪੈਰ ਦੀ ਅੱਡੀ ਪੇਡੂ ਉਤੇ ਰੱਖਣੀ, ਦੋਹਾਂ ਪੈਰਾਂ ਦੇ ਅੰਗੂਠੇ ਲੱਤਾਂ ਹੇਠ ਲੁਕੋ ਲੈਣੇ, ਛਾਤੀ ਤੋਂ ਚਾਰ ਉਂਗਲ ਦੀ ਵਿਥ ਰਖਕੇ ਠੋਡੀ ਨੂੰ ਅਚਲ ਕਰਨਾਂ, ਨੇਤਰਾਂ ਦੀ ਟੱਕ ਭੋਹਾਂ ਦੇ ਮੱਧ ਟਿਕਾਉਣੀ ਤਲੀਆਂ ਉਤੇ ਨੂੰ ਕਰਕੇ, ਦੋਵੇਂ ਹੱਥ ਪੱਟਾਂ ਉਪਰ ਅਡੋਲ ਰੱਖਣੇ।

ਪਦਮਾਸਨ : ਖੱਬੇ ਪੱਟ ਉਤੇ ਸੱਜਾ ਪੈਰ, ਸੱਜੇ ਉਪਰ ਖੱਬਾ ਪੈਰ ਰੱਖਣਾਂ, ਸੱਜੀ ਬਾਂਹ ਪਿੱਠ ਪਿਛੋਂ ਲਿਆਕੇ ਸੱਜੇ ਪੈਰ ਦਾ ਅੰਗੂਠਾ ਅਰ ਖੱਬੀ ਬਾਂਹ ਲਿਆ ਕੇ ਖੱਬੇ ਪੈਰ ਦਾ ਅੰਗੂਠਾ ਫੜਨਾ ਠੋਡੀ ਛਾਤੀ ਨਾਲ ਲਾ ਕੇ ਨੇਤਰਾਂ ਦੀ ਟਕ ਨੱਕ ਦੀ ਨੋਕ ਉਤੇ ਠਹਿਰਾਉਣੀ।

4. **ਪ੍ਰਾਣਾਯਾਮ** :- ਸਵਾਸਾਂ ਦੀ ਗਤੀ ਨੂੰ ਠਹਿਰਾਉਣ ਦਾ ਨਾਮ ਪ੍ਰਾਣਾਯਾਮ ਹੈ। ਯੋਗੀਆਂ ਨੇ ਸਰੀਰ ਵਿਚ 72000 ਨਾੜੀਆਂ ਮੰਨੀਆਂ ਹਨ। ਜਿਨ੍ਹਾਂ ਵਿਚੋਂ ਦਸ ਨਾੜੀਆਂ ਪ੍ਰਾਣ ਅਭਿਆਸ ਦੀ ਸਹਾਇਕ ਲਿਖੀਆਂ ਹਨ। ਯਥਾ ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਾਸੇ ਪਿੰਗਲਾ, ਦੋਹਾਂ ਦੇ ਮੱਧ ਸੁਖਮਨਾਂ (ਸ਼ੁਸਮਨਾ) ਖੱਬੇ ਨੇਤਰ ਵਿਚ ਗੰਧਾਰੀ, ਸੱਜੇ ਵਿਚ ਹਸਤਿ ਜਿਹਵਾ, ਸੱਜੇ ਕੰਨ ਵਿਚ ਪੁਸ਼ਾ, ਖੱਬੇ ਵਿਚ ਯਸ਼ ਸ੍ਵਿਨੀ, ਮੁਖ ਵਿਚ ਅਲੰਬੁਸ਼ਾ ਲਿੰਗ ਵਿਚ ਕੁਹੂ ਅਰ ਗੁਦਾ ਵਿਚ ਸੰਖਨੀ ਨਾੜੀ ਹੈ।

ਪ੍ਰਾਣਾਯਾਮ ਦੇ ਕਠਿਨ ਪ੍ਰਕਾਰ ਬੇਅੰਤ ਹਨ, ਪਰ ਮੁਖ ਦੋ ਕਹੇ ਹਨ, ਅਰਥਾਤ ਚੰਦ੍ਰਾਂਗ ਅਰ ਸੂਰਯਾਂਗ। ਪ੍ਰਾਣਾਯਾਮ ਪਹਿਲਾਂ ਇਉਂ ਹੈ ਕਿ ਇੜਾ ਦੇ ਰਸਤੇ 12 ਵੇਰ ਓਅੰ ਜਪ ਕਰਕੇ ਸਨੇ ਸਨੇ ਸ੍ਵਾਸਾਂ ਨੂੰ ਅੰਦਰ ਖਿੱਚਣਾਂ (ਪੂਰਕ ਕਰਨਾਂ) 16 ਵੇਰ ਓਅੰ ਦੇ ਜਪ ਸਾਥ ਸ੍ਵਾਸ ਸਨੇ ਬਾਹਰ ਛੱਡਣੇ ਅਰਥਾਤ (ਰੇਚਕ ਕਰਨਾ)

ਦੂਜਾ ਸੂਰਯਾਂਮ ਪ੍ਰਾਣਾਯਾਮ ਪਿੰਗਲਾ ਦੇ ਰਸਤੇ ਚੰਦ੍ਰਾਂਗ ਰੀਤੀ ਅਨੁਸਾਰ ਪੂਰਕ ਕਰਕੇ, ਕੁੰਭਕ ਪਿਛੋਂ ਇੜਾ ਦੁਆਰਾ ਰੇਚਕ ਕਰਨਾ ਫੇਰ ਅਭਿਆਸ ਨੂੰ ਵਧਾਉਂਦੇ ਹੋਏ 36 ਬਾਰ ਪੂਰਕ, 46 ਵਾਰ ਓਅੰ ਜਪ ਸਹਿਤ ਕੁੰਭਕ ਔਰ 30 ਵਾਰ ਓਅੰ ਸਿਮਰਨ ਕਰਕੇ ਰੇਚਕ ਕਰਨਾ।

ਪ੍ਰਾਣਾਯਾਮ ਦੇ ਬਲ ਕਰਕੇ ਭੁਯੰਗਨਾ ਨਾੜੀ (ਕੁੰਡਲਨੀ) ਜਿਸਨੇ ਸੁਖਮਨਾ ਦਾ ਦਰਵਾਜ਼ਾ ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਇਆ ਹੈ ਪਰੇ ਹਟ ਜਾਂਦੀ ਹੈ ਔਰ ਸੁਖਮਨਾ ਦੁਵਾਰਾ ਦਸਮ ਦਵਾਰ ਵਿਚ ਪ੍ਰਾਣਾ ਦੀ ਗਤੀ ਹੁੰਦੀ ਹੈ।

## ਪ੍ਰਾਨ ਦਸ ਹਨ

ਪ੍ਰਾਨ, ਅਪਾਨ,ਸਮਾਨ,ਉਦਾਨ, ਵਯਾਨ, ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨੰਜਯ ਪਹਿਲੇ ਪੰਜ ਮੁਖ ਹਨ, ਦੂਜੇ ਉਪ ਪ੍ਰਾਣ ਹਨ ਪੰਜ ਹੀ।

ਇਸ ਕਸ਼ਟ ਸਾਧਯ ਪ੍ਰਾਣਾਯਾਮ ਤੋਂ ਛੁਟ ਇਕ ਹੰਸ ਪ੍ਰਾਣਾਯਾਮ ਹੈ। ਜਿਸ ਦੀ ਰੀਤੀ ਐਸੇ ਹੈ। ਇਕਾਗਰ ਮਨ ਹੋ ਕੇ ਸਵਾਸ ਦੇ ਬਾਹਰ ਜਾਣ ਪਰ "ਹ" ਦਾ ਔਰ ਅੰਦਰ ਆਉਣ ਪਰ "ਸ" ਦਾ ਸਿਮਰਨ ਕਰਨਾਂ। ਹੰਸ ਨਾਮ ਨਿਰੰਜਨ ਪ੍ਰਮਾਤਮਾ ਦਾ ਹੈ ਏਸੇ ਦਾ ਉਲਟਾ ਸੋਹੰ ਹੈ। ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ॥ ਇਸ ਤਰ੍ਹਾਂ 60 ਘੜੀ ਵਿਚ 216000 ਵਾਰ ਜਪ ਹੁੰਦਾ ਹੈ ਏਸ ਦਾ ਨਾਉਂ ਅਜਪਾ ਜਾਪ ਅਥਵਾ ਅਜਪਾ ਗਾਯਤ੍ਰੀ ਹੈ।

**5. ਪ੍ਰਤਯਾਹਾਰ** :- ਸ਼ਬਦ, ਸਪਰਸ਼, ਰੂਪ, ਰਸ ਗੰਧ ਤੋਂ ਇੰਦ੍ਰੀਯਾਂ ਦੇ ਵੇਗ ਨੂੰ ਵਰਜ ਕੇ ਆਤਮਾ ਵਿਚਾਰ ਵਿਚ ਮਨ ਜੋੜਨ ਦਾ ਨਾਮ ਪ੍ਰਤਿਯਾਹਾਰ ਹੈ।

**6. ਧਾਰਨਾ** :- ਚਿਤ ਨੂੰ ਇਕਾਗ੍ਰ ਕਰਨਾ ਅਰ ਕਿਸੇ ਖਾਸ ਅਸਥਾਨ ਔਰ ਵਸਤੂ ਵਿਚ ਜੋੜਨਾ।

**7. ਧਯਾਨ** :- ਧੇਯ ਨੂੰ ਛੱਡ ਕੇ ਹੋਰ ਵਲ ਚਿੱਤ ਦਾ ਨਾਂ ਜਾਣਾ ।

**8. ਸਮਾਧਿ** :- ਸਾਰੇ ਸੰਕਲਪ ਮਿਟਕੇ ਧੇਯ ਵਿਚ ਬਿਰਤੀ ਦਾ ਲਿਵਲੀਨ ਹੋਣਾ, ਅਰ ਉਸਦਾ ਸਾਖਿਆਤ ਭਾਸਣਾ ਸਮਾਧੀ ਕਹੀ ਜਾਂਦੀ ਹੈ, ਗੁਰੂ ਸਾਹਿਬ ਹਠ ਯੋਗ ਅਰ ਜੋਗ ਦੇ ਭੇਖ ਨੂੰ ਕਸ਼ਟਦਾਇਕ ਦਸਦੇ ਹੋਏ ਸਹਿਜ ਯੋਗ ਦਾ ਉਪਦੇਸ਼ ਦਿੰਦੇ ਹਨ ਜਿਸ ਦੇ ਅਭਿਆਸ ਨਾਲ ਪ੍ਰਮਾਰਥ ਦੀ ਸਿੱਧੀ ਹੁੰਦੀ ਹੈ। (ਗੁਰਮਤ ਪ੍ਰਭਾਕਰ)

## ਅੱਠ ਪ੍ਰਕਾਰ ਦਾ ਮੈਥਨ

ਬ੍ਰਹਮਚਰਜ : ਮੈਥਨ ਅਸ਼ਟ ਪ੍ਰਕਾਰ ਜੋ ਨਾਥ ਕਹਿਓ ਸਰੁਤ ਮਾਹਿ॥

ਇਨਤੇ ਨਿਜ ਬਿਪਰੀਤ ਜੋ ਬ੍ਰਹਮਚਰਜ ਕਹਿ ਤਾਹਿ॥

ਅੱਠ ਪ੍ਰਕਾਰ ਦਾ ਮੈਥੁਨ : ਸ੍ਰਵਣ, ਸਿਮਰਨ, ਕੀਰਤਨ, ਚਿਤਵਨ ਬਾਤ ਇਕੰਤ॥

ਦ੍ਰਿੜ ਸੰਕਲਪ ਪ੍ਰਯਤਨ ਤਨ, ਪ੍ਰਾਪਤ ਅਸ਼ਟ ਕਹੰਤ ॥

(8) ਅੱਠ ਸਿਧੀਆਂ, ਅੱਠ ਕੁਲਾਂ ਨਾਗਾਂ ਦੀਆਂ, ਅਠ ਪਸੇਰੀਆਂ (ਇਕ ਮਣ) ਅਠ ਖੰਭੀਆਂ ਚਰਖੇ ਦੀਆਂ, ਅਠ ਪਹਰ, ਅਠ ਅੰਗ ਜੋਗ ਦੇ, ਅਠ ਰਤੀ ਦਾ ਇਕ ਮਾਸਾ, ਅਠ ਧਾਤਾਂ, ਅਠ ਚਾਵਲ ਦੀ ਇਕ ਰਤੀ, ਅਠ ਧਾਤਾਂ ਦਾ ਮਨ (ਪੰਜ ਭੂਤਾਂ ਦੀ ਸਤੋ ਅੰਸ, ਤਿੰਨ ਰਜੋ, ਸਤੋ,ਤਮੋ ਮਿਲਾ ਕੇ ਅੱਠਾਂ ਧਾਤਾਂ ਦਾ ਮਨ ਹੈ, ਅਠ ਵਿਆਕਰਣ) ।

# 9 (ਨੌਂ ਦੀ ਗਿਣਤੀ)

| | |
|---|---|
| ਨੌ ਮੁਨੀ– | 1.ਮਰੀਚ 2.ਅਤ੍ਰਿ 3.ਅੰਗਿਰਾ 4.ਪੁਲਸਤ 5.ਨਾਰਦ ਮੁਨੀ<br>6.ਕ੍ਰਤੂ 7. ਭ੍ਰਿਗੂ 8. ਵਸ਼ਿਸ਼ਟ 9. ਅਥਰਵਣ |
| ਨੌਂ ਮੁਨੀਆਂ ਦੀ ਨੌਂ ਇਸਤਰੀਆਂ – | 1. ਕਲਾ 2. ਅਨਸੂਯਾ 3 ਸ਼ਰਧਾ 4. ਹਵਿਭੁਗ 5.ਗਤਿ<br>6. ਕ੍ਰਿਯਾ 7. ਖਿਆਤੀ 8. ਅਰੁੰਧਤੀ 9. ਸ਼ਾਂਤਿ। |
| ਨੌ ਖੰਡ– | 1. ਕੁਲ ਖੰਡ 2. ਹਿਰਨਮਯ ਖੰਡ 3. ਇਲਾਬ੍ਰਤ ਖੰਡ 4. ਕੇਤੁਮਾਲ ਖੰਡ 5. ਹਰਿਵਰਖ ਖੰਡ 6. ਰੰਮਯਕ 7. ਕਿੰਪੁਰਖ 8. ਭਦਰ 9. ਭਾਰਤ ਖੰਡ। |
| ਨੌ ਗੋਲਕਾਂ – | 2 ਅੱਖਾਂ ਦੇ ਛੇਕ 2 ਕੰਨਾਂ ਦੇ ਛੇਕ 2 ਨਾਸਾਂ ਦੇ ਛੇਕ<br>1 ਮੂੰਹ ਦਾ ਦਰਵਾਜਾ 1 ਗੁਦਾ ਦਾ ਛੇਕ 1 ਲਿੰਗ ਇੰਦ੍ਰੀਏ ਦਾ ਛੇਕ |
| ਨੌ ਜੋੜ ਸਰੀਰ ਦੇ– | 4 ਲੱਤਾਂ ਦੇ ਜੋੜ, 4 ਬਾਹਵਾਂ ਦੇ ਜੋੜ, 1 ਗਿਚੀ ਦਾ ਜੋੜ। |
| ਨੌ ਗ੍ਰਹਿ – | 1. ਸੂਰਜ 2. ਚੰਦ੍ਰਮਾਂ 3. ਮੰਗਲ 4. ਬੁਧ 5. ਬ੍ਰਹਸਪਤਿ<br>6. ਸ਼ੁਕਰ 7. ਸ਼ਨੀ 8. ਰਾਹੂ 9. ਕੇਤੂ |
| ਨੌ ਬਿਖ ਫਲ – | 1. ਵਤ ਸਨਾਬ 2. ਹਾਰਿਦ੍ਰ 3. ਸਕਤੁਕ 4. ਪ੍ਰਦੀਪਨ5. ਸਊ ਰਾਸਟ੍ਰਿਕ 6. ਸਿੰਗਕ 7. ਕਾਲਕੂਟ 8. ਹਲਾਹਲ 9. ਬ੍ਰਹਮ ਪੁਤ੍ਰ। |
| ਨੌ ਰਤਨ – | 1. ਮੋਤੀ 2. ਪੰਨਾ 3. ਮਾਣਿਕ 4. ਗੋਮੇਦ 5. ਹੀਰਾ 6. ਮੂੰਗਾ<br>7. ਲਹਸੁਨਿਆਂ 8. ਪੁਖਰਾਜ(ਪਦਮ ਰਾਗ) 9. ਨੀਲਮ |
| ਨੌ ਰਤਨ – | 1.ਮਾਣਕ ਸੁਰਖ 2. ਹੀਰਾ ਸਫੈਦ 3. ਪੰਨਾ ਸਬਜ਼ 4. ਗੁਲਮੇਦਕ ਸ਼ਰਬਤ 5. ਪਿਖਰਾਜ ਜ਼ਰਦ 6.ਨੀਲਕ ਨੀਲੀ 7. ਲਸਨੀਆਂ ਭੂਰਾ 8. ਮੋਤੀ ਗੋਲ 9. ਲਾਲ (ਤਵਾਰੀਖ ਖਾਲਸਾ) |
| ਨੌ ਰਤਨ,ਰਾਜੇ ਬਿਕ੍ਰਮਾਜੀਤ ਦੇ– | 1. ਧਨੰਤਰ 2. ਕਪਣਕ 3. ਅਮਰ ਸਿੰਘ 4.ਸੰਕੁ 5. ਵੇਤਾਲਭੱਟ 6. ਘਟਕਪਰ 7. ਕਾਲੀ ਦਾਸ 8. ਵਰਾਹਮਿਹਰ 9. ਵਰਰੁਚਿ। |
| ਨੌ ਭੇਦ ਨਾਇਕ ਦੇ– | 1. ਪਦਮਨੀ 2. ਚਿਤ੍ਰਨੀ 3. ਸੰਖਨੀ 4. ਹਸਤਨੀ 5.ਉਤਮਾ<br>6. ਮਧਯਮਾ 7. ਅਧਮਾ 8. ਸ੍ਵਕੀਯ 9. ਪਰਕੀਯਾ। |
| ਨੌ ਨਿਧੀਆਂ– | 1. ਪਦਮ 2. ਮਹਾਂ ਪਦਮ 3. ਸੰਖ 4. ਨੀਲ 5. ਕੁੰਦ<br>6. ਕਛਪ 7. ਖਰਬ 8. ਮਕਰ 9. ਮੁਕੰਦ । |

1. ਪਦਮ : ਸੋਨੇ ਆਦਿਕ ਧਾਤਾਂ ਦੀ ਖਰੀਦ ਫਰੋਖਤ ਕਰਨੀ, ਦੇਵ ਮੰਦਰਾਂ ਦਾ ਬਨਵਾਉਣਾਂ, ਸ੍ਰੇਸ਼ਟ ਆਚਰਣ ਵਾਲਾ ਹੋਣਾ, ਸਤੋ ਗੁਣੀ ਪਦਮ ਨਿਧੀ ਹੈ ਜੋ ਪੁਤਰ ਪੋਤਰਿਆਂ ਤੱਕ ਰਹਿੰਦੀ ਹੈ।

2. ਮਹਾਂ ਪਦਮ : ਮੋਤੀ ਹੀਰਿਆਂ ਦੀ ਸੁਦਾਗਰੀ ਕਰਨੀ, ਉਤਮ ਪੁਰਸ਼ੋਂ ਕੋ ਦਾਨ ਦੇਣਾਂ ਇਹ ਮਹਾਂ ਪਦਮ ਨਿਧਿ ਹੈ। ਇਹ ਵੀ ਸਤੋ ਗੁਣੀ ਹੈ ਸਤ ਪੀਹੜੀਆਂ ਤੀਕ ਰਹਿੰਦੀ ਹੈ।

3. ਸੰਖ : ਇਕਲਾ ਹੀ ਉਤਮ ਭੋਜਨ ਕਰੇ, ਉਤਮ ਬਸਤਰ ਪਹਿਨੇ, ਸਭ ਨੂੰ ਮਾੜਾ ਅੰਨ ਦੇਵੇ, ਮੈਲੇ ਬਸਤਰ ਦੇਵੇ, ਸੁਤ ਦਾਰਾ ਕੋ ਕੁਝ ਨਾ ਦੇਵੇ। ਕੇਵਲ ਅਪਣੇ ਸਰੀਰ ਦੀ ਪਾਲਣਾ ਕਰੇ। ਇਹ ਸੰਖ ਨਿਧੀ ਹੈ। ਇਹ ਰਜੋ ਤੇ ਤਮੋ ਗੁਣ ਹੇ। ਇਹ ਇਕ ਪੁਰਖ ਤਕ ਰਹਿੰਦੀ ਹੈ।

4. ਨੀਲ : ਬਸਤਰ, ਕਪਹ, ਫਲ ਪੁਸ਼ਪ, ਮੋਤੀ ਮੂੰਗੇ, ਸੰਖ ਸਿਪੀਆਂ ਲਕੜੀਆਂ ਤੇ ਜਲ ਦੀਆਂ ਵਸਤੂਆਂ ਦਾ ਵਪਾਰ ਕਰਨਾ, ਤਲਾਬ, ਨਦੀਆਂ ਦੇ ਪੁਲ, ਬਿਰਛੋਂ ਦੇ ਜੰਗਲ ਫੁਲ ਫਲੋਂ ਬਉਲੀਆਂ ਦਾ ਲਗਵਾਣਾ, ਭੋਗੋਂ ਦਾ ਭੋਗਤਾ ਹੋਣਾ ਇਹ ਨੀਲ ਨਿਧੀ ਹੈ। ਇਹ ਸ਼ਾਂਤਕੀ ਤੇ ਤਾਮਸੀ ਹੈ, ਤਿੰਨ ਪੀਹੜੀਆਂ ਰਹਿੰਦੀ ਹੈ।

5. ਕੁੰਦ : ਧਾਤੂਆਂ ਰਤਨਾਂ ਆਦਿਕਾਂ ਦਾ ਵਪਾਰ ਕਰਨਾ, ਅਪਮਾਨ ਦਾ ਬਚਨ ਨਾ ਸਹਾਰਨਾ, ਵਡਿਆਈ ਕਰਨ ਵਾਲਿਆਂ ਨਾਲ ਪ੍ਰੀਤੀ, ਬਹੁਤੀਆਂ ਇਸਤਰੀਆਂ ਅਤੇ ਢੇਰ ਉਲਾਦ ਵਾਲਾ ਹੋਣਾ, ਪਹਿਲੇ ਮਿਤਰਾਂ ਨਾਲ ਵਿਛੋੜਾ, ਨਵਿਆਂ ਨਾਲ ਪ੍ਰੀਤੀ ਕਰਨੀ, ਇਸ ਦਾ ਨਾਮ ਕੁੰਦ ਸਿਧੀ ਹੈ। ਇਹ ਰਾਜਸ ਤਾਮਸ ਹੈ ਦੋ ਪੀਹੜੀਆਂ ਤੀਕ ਰਹਿੰਦੀ ਹੈ।

6. ਕਛਪ: ਅੰਨ, ਘੀ, ਗੁੜ ਤੇਲ ਦਾ ਵਿਵਹਾਰ ਕਰਨਾ, ਕਛੂ, ਸਮਾਨ ਅੰਗਾਂ ਦਾ ਸੰਕੋਚ ਕਰਨਾ ਅਥਵਾ ਰਖਨਾਂ, ਨਾ ਆਪ ਖਾਣਾ, ਨਾ ਕਿਸੀ ਕੋ ਧਨ ਆਦਿਕ ਦੇਣਾਂ, ਜ਼ਮੀਨ ਵਿਚ ਦੱਬ ਰਖਨਾ। ਇਹ ਕਛਪ ਨਿਧੀ ਹੈ। ਤਮੋ ਗੁਣੀ ਹੈ। ਇਕ ਪੁਰਖ ਤੀਕ ਰਹਿੰਦੀ ਹੈ।

7. ਖਰਬ : ਆਮ ਤੌਰ ਤੇ ਤਰ੍ਹਾਂ ਤਰ੍ਹਾਂ ਦੇ ਪਦਾਰਥ ਪਾਸ ਹੋਣੇ, ਖਰਭ ਨਿਧੀ ਕਹੀ ਜਾਂਦੀ ਹੈ।

8. ਮਕਰ :ਬਾਣ, ਖੜਗ, ਬਰਛੀ, ਧਨੁਖ, ਢਾਲ ਆਦਿਕਾਂ ਦਾ ਜਮਾਂ ਕਰਨਾ, ਇਨ੍ਹਾਂ ਦਾ ਸੁਦਾਗਰੀ ਕਰੇ, ਰਾਜਿਆਂ ਨਾਲ ਮਿੱਤ੍ਰਤਾ ਰੱਖੇ, ਇਸ ਦਾ ਨਾਮ ਮਕਰ ਨਿਧੀ ਹੈ। ਇਹ ਤਮੋ ਗੁਣੀ ਹੈ।ਇਕ ਪੁਰਖ ਤਕ ਰਹਿੰਦੀ ਹੈ।

9. ਮੁਕੰਦ : ਬੀਣਾਂ, ਮ੍ਰਿਦੰਗ, ਬਾਜੇ ਆਕਿ ਦਾ ਸੰਗ੍ਰਹ ਕਰਨਾਂ, ਭਟ ਮਾਗਧ ਸੂਤ ਗਵਈਆ ਤੋਂ ਧੰਨ ਦੇਣਾਂ, ਵੇਸਵਾ ਗਮਨ ਕਰਨਾ,ਇਸ ਦਾ ਨਾਮ ਮੁਕੰਦ ਸਿਧੀ ਹੈ। ਇਹ ਰਜੋ ਗੁਣੀ ਹੈ ਇਹ ਵੀ ਇਕ ਪੁਰਖ ਤੀਕ ਰਹਿੰਦੀ ਹੈ। (ਗੁਰਮਤਿ ਨਿਰਣੈ)

| ਨੌ ਪ੍ਰਕਾਰ ਦੀ ਭਗਤੀ | ਤੇ ਭਗਤੀ ਕਰਨ ਵਾਲਿਆਂ ਦੇ ਨਾਮ -- |
|---|---|
| 1. ਸ੍ਰਵਨ ਭਗਤੀ | ਰਾਜੇ ਪ੍ਰੀਛਤ ਨੇ ਕੀਤੀ। |
| 2.ਕੀਰਤਨ ਭਗਤੀ | ਸੁਖਦੇਵ ਮੁਨੀ ਨੇ ਕੀਤੀ। |
| 3. ਸਿਮਰਨ ਭਗਤੀ | ਪ੍ਰਹਿਲਾਦ ਭਗਤ ਨੇ ਕੀਤੀ। |
| 4. ਪਾਦ ਸੇਵਨ ਭਗਤੀ | ਲਛਮੀ ਨੇ ਕੀਤੀ। |

5. ਅਰਚਨ ਭਗਤੀ ਪ੍ਰਿਥੂ ਰਾਜੇ ਨੇ ਕੀਤੀ।

6. ਬੰਦਨ ਭਗਤੀ ਅਕ੍ਰੂਰ ਨੇ ਕੀਤੀ।

7. ਸਖਾ ਭਗਤੀ ਅਰਜਨ ਨੇ ਕੀਤੀ।

8. ਦਾਸਾ ਭਗਤੀ ਹਨੂੰਮਾਨ ਨੇ ਕੀਤੀ।

9. ਆਤਮ ਨਿਵੇਦਨ ਭਗਤੀ ਬਲ ਰਾਜਾ ਨੇ ਕੀਤੀ।

ਸ੍ਰਵਣ ਸਿਮਰਣ ਕੀਰਤਨ ਪਦ ਸੇਵਾ ਅਰਚਾਨ । ਦਾਸਾ ਸਖਪਨ ਬੰਦਨਾ ਭਗਤ ਨਿਵੇਦਨ ਜਾਨ॥

ਸ੍ਰਵਣ, ਸਿਮਰਨ, ਕੀਰਤਨ, ਪਦ ਸੇਵਾ, ਅਰਚਾਨ

(ਸੁਗੰਧੀ ਦਾ ਛਿੜਕਣਾਂ, ਦਾਸਾ ਭਾਵ, ਮਿਤਰ ਭਾਵ, ਨਮਸਕਾਰ, ਆਤਮ ਨਿਵੇਦਨ)

ਦੋਹਾ : 1. ਸ੍ਰਵਣ ਭਗਤੀ

ਸ੍ਰਵਣ ਹਰੀ ਜਸ ਗੁਣ ਕੋ ਬਲਚਰਯਾਲੇ ਆਦਿ ॥ ਸੁਨ ਸੁਨ ਕੀਰਤਨ ਰੂਪ ਕੋ ਪਾਵੋ ਚਿਤ ਪ੍ਰਸਾਦਿ॥

2. ਕੀਰਤਨ-

ਆਖਨ ਬੋਲਨ ਕਥਨ ਪੁਨ ਕੀਰਤਨ ਗਾਵਨ ਭਾਖ ॥ ਔਰ ਉਚਾਰਣ ਆਦਿ ਲੇ ਸਭ ਕੀਰਤ ਪੈ ਰਾਖ॥

3. ਸਿਮਰਨ -

ਚਿੰਤਨ ਤਥਾ ਅਰਾਧਨੰ ਯਾਦ ਚਿਤਾਰਨ ਧਯਾਨ ॥ ਧਯਾਵਨ ਆਦਿਕ ਯੁਤ ਲਖੋ ਬਚ ਸਿਮਰਨ ਧਯਾਨ॥

4. ਪਦ ਸੇਵਨ-

ਪਦ ਦੋ ਮਰਦਨ ਪੋਛਨੋ ਯੇ ਪਦ ਸੇਵਨ ਜਾਨ ॥ ਲਖਮੀ ਜਯੁੰ ਪਦ ਸੇਵਨੰ ਕਰੀਏ ਭਗਤੀ ਮਾਨ॥

5. ਅਰਚਨ -

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥

ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥ ੧ ॥ (੪੯੦)

6. ਬੰਦਨ-

ਹਾਥ ਜੋੜ ਹਰਿਦੇਵ ਪੈ ਨਮਨ ਜੋ ਨੀਕੀ ਭਾਂਤ॥ਆਠ ਅੰਗ ਕਰ ਰਿਜੁਵਾ ਬੰਦਨ ਨਾਮ ਕਹਾਤ॥

7. ਦਾਸਾ-

ਬਯੰਜਨ ਚਵਰੁਲੇ ਆਦਿ ਸਭ ਪੀਸਨ ਪਾਨੀ ਢੋਨ॥ਇਤਆਦਿਕ ਜਹਿ ਕਿਰਯਾ ਹੋਇ ਦਾਸ ਭਾਵ ਲਖ ਤੌਨ॥

8. ਸਖਾ-

ਖਾਨ ਪਾਨ ਪਹਿਰਨ ਥਿਤ, ਸੈਨ ਕਿਰਿਆ ਲੌ ਆਦਿ॥ਮਿਸ਼ਰਤ ਹੋਵੇ ਯਾਹ ਮੋ, ਸਖੀ ਭਾਵ ਕਰ ਯਾਦ॥

ਸਖੀ ਭਾਵ ਬਿਧ ਦੋ ਅਹੈ ਨਰ ਨਾਰੀ ਕਰ ਰੂਪ ॥ਸਖਾ ਕਹਾਵੇ ਨਰ ਬਪੁ, ਨਾਰੀ ਸਖੀ ਸਵਰੂਪ॥

ਨਿਰਬਪ ਸੌ ਥਪ ਨਾਰਿਤਾ, ਹਰਿ ਮੋ ਪਤਿਪਨ ਥਾਪ॥ਸਖੀ ਭਾਵ ਮੋਂ ਜਾਨੀਏ, ਭਗਤਨ ਕੋ ਬਹੁ ਜਾਪ ॥

ਸਖੀ ਭਾਵ ਸਾਮਗ੍ਰੀ, ਜਗ ਮੇਂ ਹੋਵਤ ਭੂਰ॥ ਯਾਹੀ ਤੇ ਸੇ ਜਾਹਲੌ, ਭੂਖਨ ਬਸਤ੍ਰ ਨੂਰ॥

ਔ ਕੁਚਜ ਸੁਚਜਪਨ, ਤਸ ਸੁਹਾਰਾ ਦੂਰ ਭਾਗ॥ ਜੰਞ ਬਿਆਹ ਅਲਾਹਣੀ, ਘੋੜੀ ਤੈਸ ਸੁ ਲਾਗ॥

ਸਿਖਯਾ ਮਾਨ ਸੁ ਬੇਨਤੀ, ਪਤਿ ਬਸ ਕਾ ਰਸ ਭਾਵ॥ਸਭ ਗੁਣ ਧਾਰਨ ਔਗਣਾ, ਤਿਆਗਣ ਗੁਰੂ ਬਤਾਵ॥

9. ਆਤਮ ਨਿਵੇਦਨ -

ਤਨ ਮਨ ਧਨ ਗੁਰ ਹਰੀ ਕੋ ਬਲ ਸਮ ਦੈਨ ਉਠਾਇ॥ਸਰਬ ਨਿਵੇਦਨ ਨਾਮ ਯਹਿ, ਭਗਤੀ ਨਉਮ ਕਹਾਇ॥

ਨੌਂ ਪ੍ਰਕਾਰ ਦੀ ਭਗਤੀ ਇਹ ਵੀ ਹੈ :

1.ਇਸ਼ਟ ਨੂੰ ਈਸ਼ਰ ਮੰਨ ਕੇ ਉਸ ਦੀ ਮੂਰਤ ਦਾ ਇਸ਼ਨਾਨ ਕਰਵਾਉਣਾ।

2.ਚੰਦਨ ਪੁਸ਼ਪ ਚੜਾਉਣਾ, 3.ਧੂਪ ਦੀਪ ਆਰਤੀ ਕਰਨੀ।4.ਨਿਰਤ ਕਰਨੀ 5.ਵਾਜੇ ਵਜਾ ਕੇ ਭਜਨ ਕਰਨਾਂ।6.ਭੋਗ ਲਾਉਣਾਂ।7.ਸੈਨ ਕਰਵਾਉਣਾਂ।8.ਗੁਣਾਂ ਦਾ ਵਰਨਣ ਕਰਨਾ। 9.ਧਿਆਨ ਕਰਨਾ- ਇਹ ਸਰਗੁਣ ਦੀ ਨੌਧਾ ਭਗਤੀ ਹੈ।

## ਭਗਤੀ ਦੇ ਭੇਦ

ਦੋ ਪ੍ਰਕਾਰ ਦੀ ਹੈ ਬਿਹਤ ਤੇ ਅਬਿਹਤ। ਦੋਹਾਂ ਵਿਚੋਂ ਨੌ ਪ੍ਰਕਾਰ ਦੀ ਬਿਹਤ ਹੈ ਇਹ ਵੀ ਤਿੰਨ ਪ੍ਰਕਾਰ ਹੈ।

1. ਕਰਮ ਮਿਸ਼ਰਤ।2. ਗਯਾਨ ਕਰਨ ਉਭਯ ਮਿਸ਼ਰਤ।3. ਗਯਾਨ ਮਿਸ਼ਰਤ।

ਕਰਮ ਮਿਸ਼ਰਤ ਵੀ ਤਿੰਨ ਪ੍ਰਕਾਰ ਦੀ ਹੈ।

ਸਾਤਕੀ, ਰਾਜਸੀ, ਤਾਮਸੀ।

ਸ਼ਾਤਕੀ ਵੀ ਤਿੰਨ ਪ੍ਰਕਾਰ ਦੀ ਹੈ।

1. ਪਾਪਾਂ ਦਾ ਨਾਸ ਕਰਨ ਹੇਤ 2. ਪਰਮੇਸ਼ਰ ਦੀ ਪ੍ਰਸੰਨਤਾ ਹੇਤ 3. ਵੇਦ ਵਿਧੀ ਦੀ ਸਿਧੀ ਹੇਤ।

ਇਸੇ ਤਰਾਂ ਰਾਜਸੀ ਵੀ ਤਿੰਨ ਪ੍ਰਕਾਰ ਦੀ ਹੈ।

1. ਵਿਖਯੋਂ ਦੀ ਪ੍ਰਾਪਤੀ ਹੇਤ। 2. ਜਸ ਵਾਸਤੇ। 3. ਐਸਵਰਜ਼ ਦੀ ਪ੍ਰਾਪਤੀ ਲਈ।

ਤਾਮਸੀ ਵੀ ਤਿੰਨ ਤਰ੍ਹਾਂ ਦੀ ਹੈ ।

1. ਹਿੰਸਾ ਹੇਤੁ। 2. ਦੰਭ ਹੇਤੁ। 3. ਅਹੰਕਾਰ ਹੇਤੁ।

ਇਸ ਪ੍ਰਕਾਰ ਕਰਮ ਮਿਸ਼ਰਤ ਭਗਤੀ ਨੌਂ ਪ੍ਰਕਾਰ ਦੀ ਹੈ। ਨੌਆਂ ਦੇ ਵੀ ਇਕ ਇਕ ਉਤਮ ਮਧਮ ਕਨਿਸ਼ਟ ਭੇਦ ਕਰਨ ਕਰਕੇ ਸਤਾਈ ਭੇਦ ਹੋਏ, ਇਸ ਤਰਾਂ ਸਤਾਈਆਂ ਦੇ ਉਤਮ ਮਧਮ ਕਨਿਸ਼ਟ ਆਦਿਕ ਕਰਨ ਤੋਂ 81 ਭੇਦ ਹੋਏ ਕਰਮ ਮਿਸ਼ਰਤ ਭਗਤੀ ਦੇ ਕਰਮ ਮਿਸ਼ਰਤ ਮੈਂ ਸ਼ਾਂਤਕੀ ਦਾ ਪ੍ਰਮੇਸ਼ਰ ਕੀ ਆਗਿਆ ਪਾਲਨ ਸੇ ਤਾ ਕੀ ਪ੍ਰੀਤੀ ਮਾਤਰ ਮੇਂ ਤਾਤਪਰਯ ਹੋਨੇ ਤੇ ਦਾਸ ਭਗਤੀ ਮੇ ਅੰਤਰ ਭਾਵ ਹੈ। ਰਾਜਸੀ, ਤਾਮਸੀ ਦਾ ਅਰਚਨ ਭਗਤੀ ਮੇਂ ਅੰਤਰ ਭਾਵ ਹੈ। ਇਸੀ ਤਰ੍ਹਾਂ ਕਰਮ ਗਿਆਨ ਦੋਵੇਂ ਮਿਸ਼ਰਤ ਭੀ ਉਤਮ ਮਧਮ ਕਨਿਸ਼ਟ ਭੇਦ ਸੇ ਤੀਨ ਪ੍ਰਕਾਰ ਕੀ ਹੈ। ਤੀਨੋਂ ਮੇਂ ਜੋ ਜੋ ਤਰੰਗੋਂ ਮੇਂ ਜਲ ਭਾਵ ਸਰਬ ਭੂਤੋਂ ਮੇਂ ਅਪਣੀ ਭਗਵਤ ਸਵਰੂਪਤਾ ਦੇਖਦਾ ਹੈ ਵੋਹ ਉਤਮ ਹੈ। ਜਿਸ ਦਾ ਈਸ਼ਵਰ ਮੇਂ ਪ੍ਰੇਮ ਹੈ ਤਿਸ ਦਿਆਂ ਭਗਤਾਂ ਸਾਥ ਮੈਤ੍ਰੀ, ਗਰੀਬਾਂ ਪਰ ਕਿਰਪਾ ਵਿਰੋਧੀਆਂ ਵਿਚ ਉਪੇਖਯਾ ਕਰਦਾ ਹੈ, ਸੋ ਮੱਧਯਮ ਕਿਹਾ ਜਾਂਦਾ ਹੈ। ਜੋ ਮੂਰਤੀ ਮੇਂ ਸਰਧਾ ਸੇ ਪ੍ਰਮੇਸ਼ਰ ਕੇ ਪੂਜਨ ਕੀ ਇਛਾ ਕਰਤਾ ਹੈ ਤੇ ਭਗਤਾਂ ਅਤੇ ਹੋਰਨਾ ਨਾਲ ਪ੍ਰੇਮ ਨਹੀਂ ਕਰਦਾ ਉਹ ਮੰਦ ਕਨਿਸ਼ਟ (ਪੁਰਸ਼) ਹੈ। ਏਥੇ ਉਤਮ ਭਗਤੀ ਦਾ ਆਤਮ ਨਿਵੇਦਨ ਮੇਂ ਮੱਧਯਮ ਕਾ ਦਾਸ ਭਾਵ ਮੇਂ ਮੰਦ (ਕਨਿਸ਼ਟ) ਕਾ ਅਰਚਨ ਭਾਵ ਸੇ ਅੰਤਰ ਭਾਵ ਜਾਨ ਲੈਣਾ ਇਸੀ ਤਰ੍ਹਾਂ ਗਿਆਨ ਮਾਤ੍ਰ ਮਿਸ਼ਰਤ ਭੀ ਉਤਮ ਮਧਮ ਮੰਦ ਸੋ ਤਿੰਨ ਪ੍ਰਕਾਰ ਦੀ ਹੈ। ਤਿੰਨਾਂ ਵਿਚੋਂ ਸਤ ਬ੍ਰਹਮ ਰੂਪ ਕਰਕੇ ਜਿਸ ਵਿਚ ਜਗਤ ਦੀ ਪ੍ਰਤੀਤੀ ਹੋਵੇ ਸੋ ਮੰਦ ਹੈ। ਜਿਸ ਵਿਚ ਸਰਬ ਪ੍ਰਪੰਚ ਦਾ ਮਿਥਿਆ ਰੂਪ ਕਰ ਪ੍ਰਤੀਤ ਹੋਵੇ ਉਹ ਮੱਧਯਮ ਹੈ। ਜਿਸ ਵਿਚ ਸਤ ਅਤੇ ਮਿਥਿਆ ਦੋਹਾਂ ਰੂਪਾਂ ਸੇ ਪ੍ਰਪੰਚ ਕੀ ਪ੍ਰਤੀਤ ਨਾ ਹੋਵੇ ਉਹ ਉਤਮ ਹੈ ਇਤਿਆਦਿ। ਏਥੇ ਪ੍ਰਪੰਚ ਸਤਯਵਤਾ ਦਾ ਪ੍ਰਤੀਤ ਸਹਿਤ ਮਨ ਕੀ ਬ੍ਰਿਤੀ ਪ੍ਰਮੇਸ਼ਰ ਮੇਂ ਜਲ ਧਾਰਾ ਦੀ ਨਿਆਈਂ ਬਨੀ ਰਹਿਨੀ। ਜੈਸੇ ਸਮੁੰਦਰ ਮੇਂ ਗੰਗਾ ਜੀ ਕਾ ਜਲ ਨਿਰੰਤਰ ਪੈਂਦਾ ਹੈ ਇਸੀ ਦਾ ਨਾਮ ਪਰਾ ਅਰ ਪ੍ਰੇਮ ਭਗਤੀ ਹੈ। ਸਾਧਨ ਰੂਪ ਭਗਤੀਆਂ ਵਿਚ ਸ੍ਰਵਣ, ਸਿਮਰਨ, ਆਤਮ ਨਿਵੇਦਨ ਭਗਤੀਆਂ ਗਿਆਨ ਰੂਪ ਹੈ। ਯਾਂਤੇ ਇਹ ਪਰਾ ਭਗਤੀ ਮੇਂ ਸਵਰੂਪ ਸੇ ਕਾਰਣ ਹੈਂ ਇਸ ਤੋਂ ਭਿੰਨ ਔਰ ਭਗਤੀਆਂ ਆਰਾਧਯ ਈਸ਼ਵਰ ਗੋਚਰ ਜੋ ਗਿਆਨ ਤਿਸ ਕੀ ਉਤਪਤੀ ਦਵਾਰਾ ਕਾਰਨ ਹੈ ਪਾਪ ਦੀ ਨਵਿਰਤੀ ਪੁੰਨ ਦੀ ਉਤਪਤੀ ਦਵਾਰਾ ਕਾਰਣ ਹੈ। ਪਾਪ ਦੀ ਨਵਿਰਤੀ ਪੁੰਨ ਕੀ ਉਤਪਤੀ ਦੁਆਰਾ ਸਭ ਤੁਲ ਕਾਰਣ ਹੈ ਅਰ ਪਰਾ ਭਗਤੀ ਇਨਕਾ ਤੁਲਯ ਕਾਰਜ ਹੈ ਏਹ ਸਭੀ ਬਿਹਤਿ ਭਗਤੀ ਹੈ।

ਅਬਿਹਤ ਭਗਤੀ ਵੀ ਚਾਰ ਪ੍ਰਕਾਰ ਕੀ ਹੈ।

ਪਹਿਲੀ ਦਵੈਸ਼ ਜਨ, ਜੈਸੇ- ਰਾਵਨ, ਸ਼ਿਸਪਾਲ। ਦੂਜੀ ਭਯ ਜਨਯ, ਜੈਸੇ- ਕੰਸ, ਮਰੀਚ ਕੀ। ਤੀਜੀ- ਸਨੇਹ ਜਨਯ, ਜੈਸੇ- ਨੰਦ, ਜਸ਼ੋਧਾ ਕੀ। ਚੌਥੀ ਕਾਮ ਜਨਯ, ਜੈਸੇ- ਗੋਪੀਆਂ ਦੀ।

ਦੋਹਿਰਾ

ਬਿਹਿਤ ਸਭੀ ਪੁਨ ਦੁਬਿਧ ਹੈ, ਅਨਗ ਅਨਨਯ ਬਿਭੇਦ।

ਅਨਯ ਭੇਦ ਮੇਂ ਭਗਤਿ ਹੈ, ਦੂਸਰਤਾ ਬਿਨ ਵੇਦ॥

ਗੁਰਮਤਿ ਮੇਂ ਅਨਨਯ ਭਾਖੀ ਪੂਰਬ ਰੀਤ॥

ਯਤੋ ਇਕਾਕੀ ਭਗਤ ਹੀ, ਭਲੇ ਪ੍ਰਾਰਥਨ ਕੀਤ॥ (ਗੁਰਮਤਿ ਨਿਰਣੈ ਸਾਗਰ)

ਸੋ ਇਤਆਦਿ ਭਗਤੀਆਂ ਕਰਦੇ ਹੋਏ ਪ੍ਰਮੇਸ਼ਰ ਦੇ ਪਿਆਰੇ ਉਸਦਾ ਰੂਪ ਹੀ ਹੋ ਜਾਂਦੇ ਹਨ। ਉਨ੍ਹਾਂ ਦੇ ਮੂੰਹੋ ਜੋ ਬਚਨ ਨਿਕਲਦਾ ਹੈ ਉਹੋ ਹੀ ਸਫਲਾ ਪੂਰਾ ਹੁੰਦਾ ਹੈ ਕਿਉਂਕਿ ਪ੍ਰਮਾਤਮਾ ਉਨ੍ਹਾਂ ਦਾ ਕਿਹਾ ਮੰਨ ਲੈਂਦਾ ਹੈ।

ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥ (੩੦੬)

## ਨੌਂ ਨਾਥ

1. ਆਦਿ ਨਾਥ : ਜਿਸ ਦਾ ਨਾਮ ਮਹਾਂਦੇਵ ਸੀ ਯੋਗੀ ਇਸ ਨੂੰ ਓਅੰਕਾਰ ਦਾ ਅਵਤਾਰ ਮੰਨਦੇ ਹਨ, ਯੋਗਮਤ ਦਾ ਬਾਨੀ ਮੰਨਿਆ ਜਾਂਦਾ ਹੈ, ਗੋਰਖਨਾਥ ਜੀ ਨੂੰ ਇਸੇ ਨੇ ਪੈਦਾ ਕੀਤਾ ਸੀ।

2. ਮਛੰਦਰ ਨਾਥ : ਇਸ ਨੂੰ ਮਾਇਆ ਦਾ ਅਵਤਾਰ ਮੰਨਿਆ ਹੈ।

3. ਉਦੇ ਨਾਥ : ਇਹ ਪਾਰਬਤੀ ਦਾ ਅਵਤਾਰ ਸੀ ਆਈ ਪੰਥ ਇਸੇ ਦਾ ਚਲਾਇਆ ਹੈ।

4. ਸੰਤੋਖ ਨਾਥ : ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ।

5. ਕੰਥੜ ਨਾਥ : ਇਹ ਗਣੇਸ਼ ਜੀ ਦਾ ਅਵਤਾਰ ਸੀ ਗਜ ਬੇਲ ਵੀ ਇਸ ਦਾ ਨਾਮ ਸੀ।

6. ਸਤਿ ਨਾਥ : ਇਹ ਬ੍ਰਹਮਾ ਜੀ ਦਾ ਅਵਤਾਰ ਸੀ।

7. ਅਚੰਭ ਨਾਥ: ਇਹ ਚੰਬੇ ਦਾ ਰਾਜਾ ਸੀ ਇਸ ਨੂੰ ਪਰਬਤ ਦਾ ਅਵਤਾਰ ਮੰਨਦੇ ਹਨ ।

8. ਚੌਰੰਗੀ ਨਾਥ : ਗਿਆਨ ਦੀ ਪਰਖ ਵਿਚ ਪੂਰਾ ਉਤਰਨ ਵਾਲਾ ਰਾਜੇ ਸਲਬਾਹਨ ਦਾ ਪੁਤਰ ਪੂਰਣ ਸੀ।

9. ਗੋਰਖ ਨਾਥ: ਇਸ ਨੂੰ ਸ਼ਿਵ ਜੀ ਦਾ ਅਵਤਾਰ ਮੰਨਿਆ ਜਾਂਦਾ ਹੈ।

ਨੌ ਰਸ ਕਵਿਤਾ ਦੇ : 1. ਸਿੰਗਾਰ ਰਸ 2. ਬੀਰ ਰਸ 3. ਕਰੁਣਾ ਰਸ 4. ਅਦਿਭੁਤ ਰਸ

5. ਹਾਸਯ ਰਸ 6. ਭਿਆਨਕ ਰਸ 7. ਬੀਭਤਸ ਰਸ 8. ਰੌਦਰ ਰਸ

9. ਸ਼ਾਂਤੀ ਰਸ।

ਦੋਹਿਰਾ :-

ਪ੍ਰਿਥਮ ਸੀਂਗਾਰ ਸੁ ਹਾਸ ਰਸ ਬਹੁਰ ਕਰਨ ਰਸ ਜਾਨ ॥

ਰੌਦਰ ਬੀਰ ਭਯਾਨ ਕਹਿ, ਕਹਿ ਬੀਭਤਸ ਵਖਾਨ॥

ਅਦਭੁਤ ਰਸ ਕਵਿਰਾਜ ਕਹਿ, ਸਮਰਸ ਕਹੀਏ ਔਰ॥

ਨਵ ਰਸ ਨਾਮ ਪ੍ਰਸਿਧ ਹੈ ਇਹ ਵਰਤਣ ਕਵਿ ਸਿਰ ਮੌਰ॥

1. ਸਿੰਗਾਰ ਰਸ : ਕਵਿਤਾ ਨੂੰ ਦ੍ਰਿਸ਼ਟਾਂਤਾਂ ਪ੍ਰਮਾਣਾਂ ਨਾਲ ਸਿੰਗਾਰਨਾਂ।

2. ਬੀਰ ਰਸ : ਜੋਧਿਆਂ ਦੀ ਬਹਾਦਰੀ ਜਾਂ ਬਹਾਦਰੀ ਦੀਆਂ ਵਾਰਾਂ ਸੁਣਾ ਕੇ ਜੋਸ਼ ਪੈਦਾ ਕਰਨਾ।

3. ਕਰੁਣਾ ਰਸ: ਜਿਸ ਅਸਚਰਜ ਕਥਾ ਸੁਣ ਕੇ ਸ਼ੋਕ ਅਵਸਥਾ ਪੈਦਾ ਕਰਨੀ, ਕਰੁਣਾਂ ਨਾਮ ਕੰਨਾ ਦਾ ਹੈ, ਕੰਨਾਂ ਨਾਲ ਸੁਣ ਕੇ ਰਸ ਪ੍ਰਾਪਤ ਕਰਨਾ

= ਮਾਤਾ ਕੋਰਾਂ ਹਾਂ ਜੋ ਮਾਰੀ ਕਿਉਂ ਵੈਰੀ ਮੈਂ ਜਾਇਆ॥

ਦੁਖੀ ਪੀਪਲ ਪਾਲਿਆ ਸੀ ਚੁਲੀ ਸੀ ਪਾਣੀ ਪਾਇਆ ॥

ਕੰਦੀ ਦਿਤੀਆਂ ਤੇ ਸਾਹੇ ਪੰਨੇ ਮੋਤੀ ਲਗਨ ਗਣਾਇਆ॥

ਵੇ ਲੋਕੋ ਜਾਜੀ ਮਾਂਜੀ ਸਭ ਮੁੜ ਆਏ ਮੇਰਾ ਲਾੜਾ ਅਜੈ ਨ ਆਇਆ॥

ਪੁਤ ਮੋਇਆ ਮਾਂ ਫਿਰੇ ਨਿਮਾਣੀ ਕੋਈ ਨ ਆਖੇ ਅੰਮਾ॥

ਦੁਖੀ ਪਾਲ ਪਰਵਰਦਾ ਕੀਤਾ ਮੂਲ ਚੁੰਘਾਇਆ ਮੰਮਾ॥

ਲਿਖੀਆਂ ਮੇਰੀ ਲੇਖ ਆ ਪਈਆਂ ਜੋ ਲਿਖਿਆ ਲੇਖ ਕਲੰਮਾ॥

ਅਗਰਾ ਕਹੇ ਪੁਤ ਹਥ ਆਵਨ ਪੂਰਿਆ ਬਾਝ ਕਰੰਮਾ॥

= ਨਿੱਕਾ ਜੇਹਾ ਪਾਲਿਓ ਹੋਯੋ ਪੁਤ ਅਜ ਸ਼ਹੀਦ॥

ਸੂਰਤ ਵਾਂਗੂ ਨਬੀ ਦੇ ਹੈਸੀ ਮਰਦ ਰਸ਼ੀਦ॥

ਜੇ ਤੂੰ ਮੇਰਾ ਪੁਤ ਹੈ ਲੈ ਚਲ ਮੈਨੂੰ ਨਾਲ ॥

ਪਿਛੇ ਤੇਰੇ ਅਕਬਰਾ ਹੋਵਾਂ ਬਹੁਤ ਖੁਆਰ॥

4. ਅਧਿਭੁਤ : ਅਸਚਰਜਤਾ ਤੇ ਹੈਰਾਨੀ ਪੈਦਾ ਕਰਨਾ ਵਾਲਾ।

= ਕੁਝ ਉਡਨ ਦੇ ਬਾਅਦ ਆਇਆ ਲੋਕ ਸੀ॥ ਸੁੰਦਰ ਅਰ ਰਮਣੀਕ ਸੋਭਾ ਬਹੁਤ ਸੀ ॥

ਚਮਕੇ ਵਾਂਗ ਬਲੌਰ ਧਰਮੀ ਐਸ ਦੀ॥ ਬਨ ਬ੍ਰਿਛ ਅਚਰਜ ਰੂਪ ਸੂਖਮ ਅਤਿ ਹੀ॥

ਸ੍ਰਿਸ਼ਟੀ ਹੋਰੇ ਰੰਗ ਰਚਨਾ ਹੋਰ ਹੀ॥ ਮੂੰਹੋਂ ਸਕਾਂ ਨ ਆਖ ਦੇਖੀ ਨਹੀਂ ਸੀ॥

ਸਣੀ ਨਾ ਸੋਚੀ ਸੀਗ ਪਹਿਲੇ ਕਦੀ ਬੀ॥

5. ਹਾਸਯ : ਅਨੋਖੀ ਗਲ ਸੁਣ ਕੇ ਖੁਸ਼ ਹੋਣਾਂ।

ਸਿਠਣੀ : ਅਸਾਂ ਕੀ ਕਰਣੇ ਪਤਿਆਂ ਬਾਝ ਕਰੇਲੇ ,ਫਲਾਣ ਸਿੰਘ .............ਇਉਂ ਵੇਖਦਾ।

ਜਿਉਂ ਚਾਮ ਚੜਿਕ ਦੇ ਡੇਲੇ। ਯਾ ਗਾਉਣਾਂ : ਅੰਮਾਂ ਤੇਰੀ ਵਿਕਣ ਲੱਗੀ ਵੇ ਲਾੜਿਆ ਸਦ ਲੈ ਭਾਈਆਂ ਨੂੰ।

ਯਾਂ ਗਾਉਣਾਂ: ਖਾਧੀਆਂ ਸੀ ਖਿੱਲਾਂ ਜੰਮੀਆਂ ਸੀ ਇੱਲਾਂ। ਅੰਬਰ ਭਾਉਂਦੀਆਂ ਵੇ ਤੇਰੀਆਂ ਨਾਨਕੀਆਂ।

ਯਾਂ ਵਧਾਈ ਦੇਨ ਸਮੇ ਗਾਉਂਦੀਆਂ ਹੁੰਦੀਆਂ ਹਨ , ਵਧਾਈਆਂ ਨੰਦੀਏ ਤੈਨੂੰ ਵਧਾਈਆਂ ਜੀ।

ਤੇਰੇ ਪੋਤ ਨੂੰ ਤੇਰੇ ਦੋਹਤ ਨੂੰ ਤੇਰੇ ਬਾਪ ਬੇਟੀ................ਨੂੰ ਵਧਾਈਆ ਜੀ।

6. ਭਯਾਨਕ ਰਸ : ਜਿਹੜੀ ਕਵਿਤਾ ਮਨ ਵਿਚ ਖੌਫ ਪੈਦਾ ਕਰੇ।

7. ਬੀਭਤਸ ਰਸ : ਨਿੰਦਿਆ ਰਸ ਜਿਸ ਵਿਚ ਕਿਸੇ ਵਸਤੂ ਦੀ ਨਿੰਦਾ ਕਰਕੇ ਬੁਰਾਈ ਦੂਰ ਕਰਨੀ।

ਭੰਨ ਬੋਤਲ ਤੋੜ ਪਿਆਲੇ ਨੂੰ ॥ ਲਖ ਲਾਨਤ ਪੀਣੇ ਵਾਲੇ ਨੂੰ ॥

ਯਥਾ :-

ਏਹ ਰੰਨ ਭਵਰ ਸੰਦੇਸਾ ਨਾਲੇ ਲੁਚਪਨ ਦਾ ਘਰ ਜਾਨੋਂ ਜ਼ੁਲਮ ਮਾਨੋ।

ਭਾਂਡਾ ਐਬਾਂ ਦਾ ਹੈ ਸ਼ਕੀ ਸੌ ਸੌ ਕਪਟ ਕਰਾਨੌਂ ਖ਼ੂਬ ਪਛਾਨੋ।

ਰਾਹ ਸੁਰਗ ਵਿਚ ਵੱਟਾ ਧਰਦੀ ਨਰਕ ਨਗਰ ਦਰਬਾਨੋਂ ਰੰਨ ਸਿਞਾਨੋਂ।

ਪਾਪ ਪਟਾਰੀ ਜ਼ੈਹਰ ਗਲੇਫੀ ਫੰਦਾ ਮਰਦ ਫਸਾਨੋਂ ਹੈ ਰੰਨ ਜਾਨੋਂ ।

ਕੰਜਰੀ ਭਾਂਬੜ ਕਾਮ ਅਗਨ ਦੀ ਬਾਲਨ ਬਲੇ ਸੁਹੱਪਨ॥

ਏਸ ਹੋਮ ਵਿਚ ਹੂਤੀ ਕਰਦੇ ਕਾਮੀ ਸਭ ਧਨ ਜੋਬਨ॥

ਹੋਠ ਕੰਜਰੀ ਭਾਵੇਂ ਸੋਹਣੇ ਚੁੰਮੇ ਕੌਣ ਕੁਲੀਨਾਂ॥

ਬੰਨਿਆ ਠੀਕਰ ਚੋਰ ਯਾਰ ਦਾ ਥੁਕਨ ਠਗ ਮਲੀਨਾ॥

= ਭਠ ਔਹਦਾ ਨੰਬਰਦਾਰੀ ਦਾ, ਏਹ ਪਿਟਨਾਂ ਨਿਤ ਦਿਹਾੜੀ ਦਾ ॥

ਨੰਬਰਦਾਰੀ ਦੀ ਵੱਡੀ ਸ਼ਾਨ, ਹਾਕਮਾਂ ਕੀਤੇ ਬੇਈਮਾਨ ॥

ਭੁਲ ਗਿਆ ਨੇ ਸਭ ਧਿਆਨ, ਸਦਕੇ ਆ ਅਗਲੀ ਪਲਕ ਗੁਜ਼ਾਰੀ ਦਾ।

ਭਠ ਔਹਦਾ ਨੰਬਰਦਾਰੀ ਦਾ ॥ ਇਹ ਪਿਟਨਾਂ ਨਿਤ ਦਿਹਾੜੀ ਦਾ॥

8. ਰੌਦਰ ਰਸ : ਕ੍ਰੋਧ ਨੂੰ ਪੈਦਾ ਕਰਨ ਵਾਲੀ ਕਵਿਤਾ, ਬੀਰ ਰਸ ਤੇ ਰੌਦਰ ਰਸ ਆਪਸ ਵਿਚ ਮਿਲਦੇ ਹਨ।

9. ਸ਼ਾਂਤੀ ਰਸ: ਸ਼ਾਂਤੀ ਰਸ ਪੈਦਾ ਕਰਨ ਵਾਲਾ ਰਸ ।

## ਨੌ ਗ੍ਰਹਿ

1. ਸੂਰਜ:- ਇਹ ਇਕ ਮਹੀਨੇ ਵਿਚ ਆਪਣੀ ਮੰਜ਼ਿਲ ਪੂਰੀ ਕਰਦਾ ਹੈ ਅਤੇ ਰਾਸ ਬਦਲਦਾ ਹੈ ਫਿਰ ਸੰਗਰਾਂਦ ਆਉਂਦੀ ਹੈ।

2. ਚੰਦ੍ਰਮਾ :- ਸਵਾ ਦੋ ਦਿਨ ਵਿਚ ਰਾਸ ਪੂਰੀ ਕਰਦਾ ਹੈ।

3. ਮੰਗਲ :- 1½ ਮਹੀਨੇ ਵਿਚ ਰਾਸ ਪੂਰੀ ਕਰਦਾ ਹੈ।

4. ਬੁਧ :- ਇਹ 1 ਮਹੀਨੇ ਵਿਚ ਰਾਸ ਪੂਰੀ ਕਰਦਾ ਹੈ।

5. ਬ੍ਰਿਹਸਪਤੀ :- 13 ਮਹੀਨਿਆਂ ਵਿਚ ਰਾਸ ਪੂਰੀ ਕਰਦਾ ਹੈ। ਸਿੰਘ ਰਾਸ ਵੀ ਇਸੇ ਗ੍ਰਹ ਵਿਚ ਪੈਂਦੀ ਹੈ।

6. ਸ਼ੁਕਰ :- 27 ਦਿਨ ਵਿਚ ਰਾਸ ਪੂਰੀ ਕਰਦਾ ਹੈ।

7. ਛਨਿਚਰ :- 2½ ਵਰੇ ਵਿਚ ਰਾਸ ਪੂਰੀ ਕਰਦਾ ਹੈ।

8 - 9. :- ਰਾਹੂ ਕੇਤੂ = ਡੇਢ ਵਰੇ ਵਿਚ ਰਾਸ ਪੂਰੀ ਕਰਦਾ ਹੈ।

## ਨੌ ਗ੍ਰੈਹਾਂ ਦੀ ਨਵਿਰਤੀ ਲਈ ਦਾਨ

1. ਸੂਰਜ :- ਕਣਕ, ਗੁੜ, ਤਾਂਬਾ, ਸੋਨਾ, ਲਾਲ ਚੰਦਨ, ਲਾਲ ਗਊ, ਮੂੰਗੇ, ਲਾਲ ਕਪੜਾ ਇਤਿਆਦਿਕ ਲਾਲ ਚੀਜਾਂ ਦਾ ਦਾਨ।

2. ਚੰਦ੍ਰਮਾ :- ਚਿੱਟੀਆਂ ਚੀਜਾਂ ਦਾ ਦਾਨ, ਜੈਸੇ ਮੋਤੀ ਸ਼ੁਧ, ਚਿੱਟਾ ਬਸਤਰ, ਸੰਖ, ਚਾਵਲ, ਚਾਂਦੀ ਆਦਿਕ।

3. ਮੰਗਲ :- ਲਾਲ ਚੀਜਾਂ ਦਾ ਦਾਨ, ਸੋਨਾ, ਤਾਂਬਾ ਆਦਿਕ ਸੂਰਜ ਦੇ ਦਾਨ ਵਾਲੀਆਂ ਚੀਜਾਂ।

4. ਬੁਧ :- ਹਰੀਆਂ ਚੀਜ਼ਾਂ ਦਾ ਦਾਨ, ਹਰਾ ਕੱਪੜਾ, ਮੂੰਗੀ, ਕੈਂਹੇ ਦਾ ਭਾਂਡਾ, ਘਿਉ, ਪੰਨਾ ਆਦਿਕ।

5. ਬ੍ਰਿਹਸਪਤੀ :- (ਪੀਲੀਆਂ ਚੀਜਾਂ ਦਾ ਦਾਨ) ਪੀਲਾ ਬਸਤ੍ਰ, ਹਲਦੀ ਪੁਖਰਾਜ, ਮੋਦਿਕ (ਬੂੰਦੀ ਦੇ ਲੱਡੂ)।

6. ਸ਼ੁਕਰ :- ਚਿੱਟੀਆਂ ਚੀਜਾਂ ਦਾ ਦਾਨ : ਚਿੱਟਾ ਕਪੜਾ, ਚਾਂਦੀ , ਚੌਲ, ਦੁਧ, ਖੰਡ ਆਦਿਕ।

7. ਸ਼ਨੀ :- ਕਾਲੀਆਂ ਚੀਜਾਂ ਦਾ ਦਾਨ : ਕਾਲਾ ਕਪੜਾ, ਤਿਲ, ਤੇਲ, ਮਾਂਹ, ਕਾਲੀ ਗਊ, ਲੋਹਾ, ਕਾਲੀ ਮੱਝ ਆਦਿਕ।

8. ਰਾਹੂ :- ਘੋੜਾ, ਖੜਗ, ਨੀਲਮ, ਤਿਲ, ਨਰੇਲ, ਸਪਤ, ਅੰਨ ਆਦਿ।

9. ਕੇਤੂ :- ਕਸਤੂਰੀ, ਕੰਬਲ, ਖੜਗ, ਬਕਰਾ, ਤਿਲ, ਕਾਲੀਆਂ ਚੀਜਾਂ ਇਹੋ ਜਿਹੀਆਂ ਹੋਰ।

9. ਨਉ ਨਾਥ, ਨਉ ਨਿਧਾਂ, ਨੌ ਪ੍ਰਕਾਰ ਦੀ ਭਗਤੀ, ਨੌ ਗ੍ਰਹਿ, ਨੌ ਦਰਵਾਜੇ ਅਥਵਾ ਗੋਲਕਾਂ, ਨੌ ਖੰਡ, ਨੌ ਅੰਗ।

# 10 (ਦਸ ਦੀ ਗਿਣਤੀ)

ਦਸ ਗੁਰੂ ਸਾਹਿਬਾਨ : ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ। ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ।
ਸ੍ਰੀ ਗੁਰੂ ਅਮਰਦਾਸ ਸਾਹਿਬ ਜੀ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ।
ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ।
ਸ੍ਰੀ ਗੁਰੂ ਹਰਰਾਇ ਸਾਹਿਬ ਜੀ। ਸ੍ਰੀ ਗੁਰੂ ਹਰਕ੍ਰਿਸ਼ਨ ਸਾਹਿਬ ਜੀ।
ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।
ਗੱਦੀ ਤੇ ਬਿਰਾਜਮਾਨ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਦਸ ਦਿਸ਼ਾ – ਪੂਰਬ ਪਛਮ ਉਤਰ ਦਖਣ ਅਗਨ ਕੋਣ
ਵਾਇਵ ਕੋਣ, ਨੈਰਤ ਕੋਣ, ਈਸ਼ਾਣ ਕੋਣ, ਅਕਾਸ, ਪਤਾਲ

ਦਸ ਪ੍ਰਾਨ– ਪ੍ਰਾਨ ਅਪਾਨ ਸਮਾਨ ਵਯਾਨ ਉਦਾਨ

ਨਾਗ ਕੂਰਮ ਕ੍ਰਿਕਲ ਦੇਵਦਤ ਧਨਿਜੈ

ਦਸ ਅਵਤਾਰ– ਮਛ ਕਛ ਬਰਾਹ ਨਰਸਿੰਘ ਬਾਵਨ

ਪਰਸਰਾਮ, ਸ੍ਰੀ ਰਾਮਚੰਦਰ, ਸ੍ਰੀ ਕ੍ਰਿਸ਼ਨ, ਬੋਧ, ਨਿਹਕਲੰਕ।

ਦਸ ਸੰਨਿਆਸ– ਤੀਰਥੀ, ਆਸ਼੍ਰਮੀ, ਬਨੀ, ਅਰੰਨੀ, ਗਿਰੀ,

ਪਰਬਤੀ, ਸਾਗਰ, ਸੁਰਸ੍ਵਤੀ, ਪੁਰੀ, ਭਾਰਤੀ।

ਦਸ ਪੁਰਬ– 1.ਜੇਸ਼ਟ ਮਾਸੇ 2. ਸ਼ੁਕਲ ਪਖੇ 3. ਦਸਮੀ ਥਿਤੇ4. ਹਸਤ ਨਿਖਤ੍ਰੇ 5. ਬੁਧਵਾਰ

6. ਗੁਰ ਕਰਨ 7.ਅਨੰਦ ਜੋਗ8. ਵਿਤੀ ਪਾਤ 9.ਕੰਨਿਆਂ ਦਾ ਚੰਦ੍ਰਮਾ

10.ਬ੍ਰਿਖ ਕਾ ਸੂਰਜ।

ਦਸ ਪਾਪ – 1. ਬਿਨ ਦਈ ਵਸਤੂ ਦਾ ਗ੍ਰਹਿਣ ਕਰਨਾ। 2. ਵੇਦ ਵਿਧਾਨ ਬਿਨਾਂ ਹਿੰਸਿਆ ਕਰਨੀ

3.ਪਰਦਾਰਾ ਗਮਨ ਕਰਨਾਂ(ਇਹ ਤਿੰਨ ਸਰੀਰ ਦੇ ਪਾਪ ਹਨ)4. ਰੁਖਾ ਬੋਲਣਾ

5. ਝੂਠ ਬੋਲਣਾ 6. ਚੁਗਲੀ ਕਰਨੀ

7. ਅਨਰਥ ਬੋਲਣਾਂ (ਇਹ ਚਾਰ ਬਾਣੀ ਦੇ ਪਾਪ ਹਨ)

8. ਪਰਾਏ ਧਨ ਦੇ ਗ੍ਰਹਿਣ ਕਰਨ ਦੀ ਇੱਛਾ 9. ਦੂਜਿਆਂ ਦਾ ਬੁਰਾ ਚਿਤਵਨਾ।

10. ਦੂਜਿਆ ਦੀ ਵਿਭੂਤੀ ਨੂੰ ਵੇਖ ਕੇ ਸੜਨਾਂ। (ਇਹ ਤਿੰਨ ਮਨ ਦੇ ਪਾਪ ਹਨ)

10 ਪਾਪਾਂ ਦਾ ਨਿਰਣਾਂ

1. ਆਪ ਕਿਸੇ ਨੂੰ ਦਾਨ ਕਹਿ ਕੇ ਮੁਕਰ ਜਾਣਾ ਦਾਨ ਦੇਣਾਂ ਨਾ।

2. ਜੀਵ ਹਿੰਸਾ ਕਰਨੀ ਅਰਥਾਤ ਹਰ ਵਕਤ ਜੀਵਾਂ ਦੇ ਗਲੇ ਕੱਟਣੇ।

3. ਵੇਦਾਂ ਦੇ ਦੱਸੇ ਹੋਏ ਉਪਦੇਸ਼ਾਂ ਦੇ ਉਲਟ ਕੰਮ 4. ਪਰ ਇਸਤ੍ਰੀ ਦਾ ਸੰਗ ਕਰਨਾਂ। 5. ਖੋਟੇ ਬਚਨ ਬੋਲਣੇ, ਜਿਨ੍ਹਾਂ ਦੇ ਬੋਲਣ ਕਰਕੇ ਸੁਣਨ ਵਾਲੇ ਜੀਵਾਂ ਦੇ ਹਿਰਦੇ ਦੁਖਿਤ ਹੋ ਜਾਣ। 6. ਝੂਠ ਬੋਲਣਾ।

7. ਚੁਗਲੀ ਕਰਨੀ– ਚੁਗਲੀ ਕਰਕੇ ਕਈ ਘਰਾਂ ਵਿਚ ਲੜਾਈ ਪਾਉਣੀ।

8. ਪਰਾਏ ਧੰਨ ਨੂੰ ਗ੍ਰਹਿਣ ਕਰਨਾ, ਸਗੋਂ ਪ੍ਰਾਪਤ ਕਰਨ ਲਈ ਯਤਨ ਕਰਨੇ।

9. ਬੁਰਾ ਚਿਤਵਨਾਂ– ਹਰ ਇਕ ਦਾ ਬੁਰਾ ਚਿਤਵਨ ਵੱਲ ਹੀ ਖਿਆਲ ਰੱਖਣਾਂ।

10. ਬਿਨਾਂ ਪ੍ਰਯੋਜਨ ਬਕਬਾਦ (ਇਹ ਦਸ ਪਾਪ ਹਨ)(ਗੁਰਮਤ ਨਿਰਣਯ ਸਾਗਰ)

ਦਸ ਪਾਪ ਵਿਚਾਰ ਸਾਗਰ ਆਦਿ ਵੇਦਾਂਤ ਗ੍ਰੰਥਾਂ ਦੇ ਨਿਮਨ ਲਿਖਤ ਹਨ :–

3 ਪਾਪ ਸਰੀਰ ਦੇ– 1. ਚੋਰੀ 2. ਯਾਰੀ 3. ਹਿੰਸਿਆ

| | |
|---|---|
| | 3 ਪਾਪ ਮਨ ਦੇ- 4. ਤ੍ਰਿਸ਼ਨਾ 5.ਚਿੰਤਾ 6. ਬੁਧੀ ਦੀ ਮੰਦਤਾ |
| | 4 ਪਾਪ ਬਾਣੀ ਦੇ- 7. ਨਿੰਦਿਆ 8. ਝੂਠ 9. ਕਠੋਰਤਾ 10. ਵਾਕਚਾਲਤਾ। |
| ਦਸ ਪਾਰਖਦ- | 1. ਜਯ 2.ਵਿਜਯ 3. ਸੁਬਲ 4. ਬਲ 5.ਨੰਦ 6. ਸੁਨੰਦ |
| | 7. ਭਦ੍ਰ 8. ਸੁਭਦ੍ਰ 9. ਚੰਡ 10. ਵਿਨੀਤ। |
| ਦਸ ਪ੍ਰਾਨ - | 1.ਪ੍ਰਾਨ- ਹਿਰਦੇ ਵਿਚ 2. ਅਪਾਨ- ਗੁਦਾ ਵਿਚ |
| | 3. ਸਮਾਨ- ਨਾਭੀ ਵਿਚ 4. ਉਦਿਆਨ- ਕੰਠ ਵਿਚ |
| | 5.ਬਿਆਨ- ਸਾਰੇ ਸਰੀਰ ਵਿਚ ਵਿਆਪਕ ਹੈ। |
| | 6. ਨਾਗ- ਡਕਾਰ 7. ਕੂਰਮ- ਨੇਤਰਾਂ ਨੂੰ ਖੋਲਦੀ ਹੈ। |
| | 8. ਕ੍ਰਿਕਲ- ਭੁਖ ਨੂੰ ਲਗਾਂਉਦੀ ਹੈ। 9. ਦੇਵਦਤ- ਉਬਾਸੀ ਲਿਆਂਉਦੀ ਹੈ। |
| | 10. ਧਨਿਜੈ- ਮਰਨ ਪਿਛੋਂ ਸਰੀਰ ਨੂੰ ਫੁਲਾਣ ਵਾਲੀ ਹੈ। |

ਦਸ ਦਿਸ਼ਾਂ ਦੇ ਮਾਲਕ ਦਸ ਦੇਵਤਾ -

| | |
|---|---|
| 1. ਪੂਰਬ ਦਾ - ਇੰਦ੍ਰ | 2. ਅਗਨਿ ਕੋਣ ਦਾ- ਅਗਨਿ |
| 3. ਦੱਖਣ ਦਾ- ਯਮ | 4. ਨੈਰਿਤੀ ਕੋਣ ਦਾ- ਨੈਰਿਤ ਰਾਖਸ਼ |
| 5. ਪੱਛਮ ਦਾ- ਵਰੁਣ | 6. ਵਾਯਵੀ ਕੋਣ ਦਾ- ਵਾਯੂ |
| 7. ਉੱਤਰ ਦਾ- ਕੁਬੇਰ | 8. ਈਸ਼ਾਨ ਦਾ- ਸ਼ਿਵ |
| 9. ਊਰਧ(ਉਪਰ) ਦਾ- ਬ੍ਰਹਮਾ | 10.ਅਧੋ (ਹੇਠਾਂ) ਦਾ - ਸ਼ੇਸ਼ਨਾਗ। |

| | |
|---|---|
| 10. | 1. ਭਵਰੀ, 2 ਘੁੰਘਰੂ, 3 ਸੰਖ, 4 ਘੰਟਕ,5 ਕੈਂਸੀਆਂ,6 ਮੁਰਲੀ,7 ਭੇਰੀ, 8 ਢੋਲਕ, 9 ਨਫੀਰੀ,10 ਸ਼ੇਰ ਜਾਂ ਬੱਦਲ ਦੀ ਆਵਾਜ਼। |
| 10. ਪੁਰਬ : | ਅਸ਼ਟਮੀ ਦਾ ਦਿਨ, ਚੌਦਸ ਦਾ ਦਿਨ, ਅਮਾਵਸ ਦਾ ਦਿਨ, ਪੂਰਨਮਾਸ਼ੀ ਦਾ ਦਿਨ, ਸੰਗਰਾਂਦ ਦਾ ਦਿਨ, ਉਤਰਾਇਣ, ਦਖਣਾਇਣ, ਵਯਤਿਪਾਤ, ਚੰਦ੍ਰਮਾ ਦੇ ਗ੍ਰਹਿਣ ਦਾ ਦਿਨ, ਸੂਰਜ ਗ੍ਰਹਿਣ ਦਾ ਦਿਨ। |
| 10. ਪੁਰਬ : | ਵਿਸਾਖੀ, ਦਿਵਾਲੀ, ਮਾਘੀ,ਦੁਸੈਹਿਰਾ, ਟੁਕੜੀ, ਨਿਮਾਨੀ, ਦੁਆਦਸੀ, ਵਿਤੀਪਾਤ, ਵੈਧਿਰਤ ਤੇ ਜਨਮ ਅਸ਼ਟਮੀ। |
| 10. ਯਗਯ :- | ਅਸ੍ਵਮੇਧ, ਗਜਮੇਧ, ਗੋਮੇਧ, ਅਜਮੇਧ, ਨਰਮੇਧ, ਅਸੁਰਾਜ, ਬ੍ਰਹਮਯੱਗਯ, ਅਨਜਗਯ, ਹੋਤ੍ਰ, ਚਾਤ੍ਰ ॥ |
| ਦਸ ਇੰਦ੍ਰੀਏ- | ਹਥ, ਪੈਰ, ਗੁਦਾ, ਲਿੰਗ, ਵਾਕ ਇੰਦ੍ਰੀਆ, ਨੱਕ, ਕੰਨ, ਅੱਖਾਂ, ਰਸਨਾ, ਤੁਚਾ। |

ਧਰਮ ਦੇ ਦਸ ਲਛਣ

ਖਿਮਾ, ਅਹਿੰਸਾ, ਦਯਾ, ਮ੍ਰਿਦੁ, ਸਤ ਬਚਨ, ਤਪ, ਦਾਨ।

ਸੀਲ, ਸੌਚ, ਤ੍ਰਿਸ਼ਨਾ ਬਿਨਾਂ, ਧਰਮ ਲਿੰਗ ਦਸ ਜਾਨ॥

ਧਰਮ ਸਰਬ ਸੁਖ ਖਾਨਿ, ਜਾਨ ਸਭ ਕੋ ਹਿਤਕਾਰੀ॥

ਧਰਮ ਧਰੇ ਬੁਧਿਮਾਨ, ਨਿਰੰਤਰ ਚੀਤ ਮਝਾਰੀ॥

ਧਰਮ ਸਾਂਤਿ ਸੁਖ ਹੇਤੁ, ਨਿਖਲ ਕਿਲ ਕਲਮਲ ਖੋਵਤ॥

ਤੀਨ ਦੇਵ ਕੇ ਦੇਸ਼, ਧਰਮ ਕਰਿ ਪ੍ਰਾਪਤ ਹੋਵਤ॥

ਦਸ ਅਸਟ ਨਰਕ ਕੁਸ਼ਟਨ ਵਿਖੇ ਧਰਮ ਬਿਮੁਖ ਨਰ ਨੀਤ ਗਮ॥

ਹੈ ਧਰਮ ਸਾਰੁ ਸੰਸਾਰ ਮੈਂ, ਤਾਂ ਤੇ ਧਰਮੁ ਨਮਾਮਿ ਮਮ॥

ਸੰਨਿਆਸੀਆਂ ਦੇ 10 ਫਿਰਕੇ :-

ਸ਼ੰਕਰਾਚਾਰਜ ਦੇ ਚਾਰ ਚੇਲੇ ਸਨ।

1. ਬਿਸਵਰੂਪ 2. ਪਦਮਪਦ 3. ਤ੍ਰੋਟਕ 4. ਪ੍ਰਿਥਵੀਧਰ,

1. ਤੀਰਥ 2. ਆਸ਼ਰਮ ਏਹ ਦੋ ਨਾਮ ਬਿਸਵਰੂਪ ਕੇ ਹੈ ।

1. ਬਨਯ 2. ਆਰਨਯ ਏਹ ਦੋ ਨਾਮ ਪਦਮ ਪਾਦ ਕੇ ਹੈ। ਫੇਰ :-

1. ਗਿਰ, 2. ਪਰਬਤ, 3. ਸਾਗਰ ਏਹ ਤਿੰਨ ਨਾਮ ਤ੍ਰੋਟਕ ਕੇ ਹੈ।ਫੇਰ:-

1. ਸੁਰਸਤੀ 2. ਭਾਰਤੀ 3. ਪੁਰੀ ਏਹ ਤਿੰਨ ਨਾਮ ਪ੍ਰਿਥਵੀਧਰ ਕੇ ਹੈ। (ਗੁ:ਨਿ:ਸਾ:)

ਦਸ ਨਾਮ ਇਕੱਠੇ

1. ਗਿਰੀ, 2. ਪੁਰੀ, 3. ਭਾਰਤੀ, 4. ਸਾਰਸੁਤੀ, 5.ਸਾਗਰ, 6. ਪਰਬਤ, 7. ਆਰਨਯ, 8. ਬਨਯ, 9. ਆਸ਼ਰਮ, 10. ਤੀਰਥੀ ।ਸੰਨਿਆਸੀ ਲਈ ਭਿਖਿਆ ਦਾ ਅੰਨ ਖਾਣ ਦੀ ਆਗਿਆ। ਕਿਸੇ ਪੁੱਤਰ ਇਸਤਰੀ ਪ੍ਰਵਾਰ ਨਾਲ ਮੋਹ ਨਹੀਂ ਕਰਨਾਂ, ਇਕਾਂਤ ਬਿਚਰਨਾਂ, ਸੰਸਾਰ ਵਲੋਂ ਉਪਰਾਮ ਰਹਿਣਾਂ।

## ਖਾਲਸੇ ਦੇ ਤਿਆਗਣ ਯੋਗ 10 ਔਗੁਣ

(ਰਾਜ ਪਲਾਸੀ ਪੁੰ)

= ਤਿਆਗੀ ਦਸ ਵਿਰੋਧ ਮਤ

1.ਸਾਧਨ, 2. ਹਿੰਸਾ, 3. ਹੰਕਾਰ, 4. ਆਲਸ, 5. ਕ੍ਰਿਪਨ, 6. ਅਪ੍ਰਮਾਨ,

7. ਕਠੋਰਤਾ, 8. ਜੜਤਾ, 9. ਕੁਚੀਲਤਾ, 10. ਅਸਉਚ, ਕਲਮਾ ਸੁ ਅਭਗਤ ਮਾਨੰ।

ਅਰਥ :-ਉਪਰ ਦੱਸੇ 10 ਅਵਗੁਣਾਂ ਦਾ ਖਾਲਸਾ ਤਿਆਗੀ ਹੋਵੇ।

1. ਗੁਰਮਤ ਪ੍ਰਤੀਕੂਲ ਭਾਵ ਮਨਮਤ ਦਾ ਧਾਰਨ ਕਰਨਾਂ।

2. ਮਨ ਬਾਣੀ ਸਰੀਰ ਕਰਕੇ ਹਿੰਸਾ ਕਰਨੀ ਕਿਸੇ ਨੂੰ ਮਾਰਨਾਂ ਜਾਂ ਦੁਖ ਦੇਣਾਂ।

3. ਹੰਕਾਰ ਕਰਨਾ ਕਿ ਮੇਰਾ ਜਿਹਾ ਕੋਈ ਨਹੀ।

4. ਭਜਨ ਸਿਮਰਨ ਤੇ ਚੰਗੇ ਕੰਮਾ ਵਲੋਂ ਆਲਸ ਦੇਰੀ ਕਰਨੀ।

5. ਸ਼ੁਭ ਮਾਰਗ ਮਾਯਾ ਨਾ ਖਰਚਨੀ, ਨਾ ਆਪ ਵਰਤਣੀ ਕ੍ਰਿਪਨਤਾ ਹੈ।

6. ਅਪ੍ਰਮਾਨੰ (ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਨੂੰ ਮੰਨਣਾਂ)

7. ਦਿਲ ਦਾ ਕਠੋਰ ਹੋਣਾਂ। 8. ਪ੍ਰਮੇਸ਼ਰ ਦੇ ਗਿਆਨ ਤੋਂ ਰਹਿਤ ਹੋਣਾਂ।

9.ਅੰਦਰੋ ਬਾਹਰੋਂ ਅਪਵਿਤ੍ਰ ਰਹਿਣਾਂ। 10. ਵਿਚਾਰ ਤੋਂ ਬਿਨਾਂ।

ਉਪਰ ਲਿਖੇ ਦਸ ਅਵਗੁਣਾਂ ਸਹਿਤ ਕਲਜੁਗ ਵਿਚ (ਅਭਗਤ) ਭਗਤੀ ਰਹਿਤ ਮੰਨੇ ਜਾਂਦੇ ਹਨ। ਖਾਲਸਾ ਇਨ੍ਹਾਂ ਅਵਗੁਣਾਂ ਦਾ ਤਿਆਗੀ।

## ਦਸ ਗੁਣਾਂ ਦਾ ਧਾਰਨੀ ਖਾਲਸਾ ਹੈ ।

ਦਇਆ, ਦਾਨ, ਛਮਾ, ਸ਼ਨਾਨ, ਸੀਲ, ਸੁਚ, ਸਤਭਾਖਨ,

ਸਾਧਨ, ਸਿਧ, ਸੂਰ, ਭਗਤ ਮਾਨੰ, ਦਸ ਗ੍ਰਾਹੀ ਆਸਤ ਪ੍ਰਮਾਨ।

ਦਸ ਗੁਣਾਂ ਦੇ ਧਾਰਨ ਵਾਲਾ ਖਾਲਸਾ (ਪ੍ਰਧਾਨ) ਮੁਖੀ ਹੈ।

1. ਸਰਵ ਜੀਵਾਂ ਤੇ ਦਇਆ ਕਰਨੀ। 2. ਸਿਰਪ੍ਰਯੰਤ ਦਾਨੀ ਹੋਣਾਂ।

3. ਆਪਣੇ ਨਾਲੋਂ ਕਮਜ਼ੋਰ ਦਾ ਕੁਬਚਨ ਸੁਣ ਕੇ ਖਿਮਾ ਕਰਨੀ।

4. ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾਂ। 5. ਉਤਮ ਸੁਭਾਵ ਯੁਕਤ ਹੋਣਾਂ।

6. ਸੱਚ ਬੋਲਣਾਂ। 7. (ਸੁਚ) ਅੰਦਰੋਂ ਬਾਹਰੋਂ ਪਵਿਤ੍ਰਤਾ ਰੱਖਣੀ।

8. ਸਾਧਨਾਂ ਸਹਿਤ ਹੋਣਾਂ। 9. ਸਿਧ ਰੂਪ ਹੋਣਾਂ। 10. ਸੂਰਮਾ ਹੋਣਾਂ।

ਉਪਰ ਦੱਸੇ ਦਸ ਗੁਣਾਂ ਦੇ ਧਾਰਨ ਕਰਨ ਵਾਲਾ ਖਾਲਸਾ ਵੱਡਾ ਭਗਤ ਆਸਤਕ ਮੰਨਿਆ ਜਾਂਦਾ ਹੈ।

## ਦਸ ਪ੍ਰਕਾਰ ਦਾ ਅਨਾਹਦ ਸ਼ਬਦ

ਪ੍ਰਿਥਮ ਭਮਰ ਗੁੰਜਾਰ ਸੰਖ ਧੁਨੀ ਦੁਤੀ ਕਹੀਜੈ॥

ਤ੍ਰਿਤੀ ਵਜੈ ਮ੍ਰਿਦੰਗ ਚਤੁਰਥ ਤਾਲ ਸੁਨੀਜੈ॥

ਪੰਚਮ ਘਟਾ ਨਾਦ ਖਸਟਮ ਬੀਨਾ ਧੁਨ ਹੋਈ॥

ਸਪਤਮ ਵਜੇ ਭੇਰੀ ਅਸ਼ਟਮ ਦੁੰਦਭੀ ਸੋਈ॥

ਨਵ ਮੇਂ ਗਰਜ ਸਮੁੰਦ੍ਰ ਦਸਮ ਮੇਘ ਘੋਖਹਿ ਗੁਨੈ॥

ਕਹੇ ਸੁੰਦਰ ਅਨਾਹਦ ਸ਼ਬਦ ਕੋ ਦਸ ਪ੍ਰਕਾਰ ਯੋਗੀ ਸੁਨੈ॥

ਭਵਰ, ਘੁੰਗਰੂ, ਸੰਖ, ਘੰਟਕ, ਕੈਂਸੀਆਂ, ਮੁਰਲੀ, ਭੇਰੀ, ਢੋਲਕ, ਨਫੀਰੀ, ਸ਼ੇਰ ਜਾਂ ਬੱਦਲ ਦੀ ਅਵਾਜ਼।

(10) ਦਸ ਨਾਮ ਦੇ ਸੰਨਿਆਸੀ, ਦਸ ਅਵਤਾਰ, ਦਸ ਪੁਰਬ, ਦਸ ਦਾਹੇ, ਦਸ ਯਗ ਹਿੰਦੂਆਂ ਦੇ (1. ਅਸਵਮੇਧ, 2. ਗਜਮੇਧ, 3. ਗੋਮੇਧ, 4. ਅਜ, 5. ਨਰ, 6. ਰਾਜਸੂ, 7. ਬ੍ਰਹਮਯਗ, 8. ਅੰਨਯਗ, 9. ਹੇਤ੍ਰ, 10. ਚਾਤ੍ਰ) ਦਸ ਇੰਦ੍ਰੀਆਂ)।

## 11 (ਗਿਆਰਾਂ ਦੀ ਗਿਣਤੀ)

11 ਰੁਦਰ – 1. ਅਜ 2. ਏਕਪਦ 3. ਅਹਿਵ੍ਰਧਨ 4. ਪਿਨਾਕੀ 5. ਅਪਰਾਜਿਤ6. ਤ੍ਰਯੰਬਕ 7. ਮਹੇਸ਼ਵਰ 8. ਵ੍ਰਿਸਕਪੀ 9. ਸ਼ੰਭੂ 10. ਹਰਣ 11. ਸ਼ਿਵ ।

11 ਗੁਣ ਸਤ, ਸੰਤੋਖ,ਦਯਾ, ਧਰਮ, ਧੀਰਜ, ਸਮ, ਦਮ, ਉਪਰਾਮਤਾ, ਤਤਿਖਯਾ, ਸ਼ਰਧਾ, ਸਮਾਧਾਨਤਾ

(11) ਇਕਾਦਸ਼ੀ, ਯਾਰਾਂ ਰੁਦ੍ਰ, ਯਾਰਾਂ ਦਾਉ।(1.ਸਤ 2.ਸੰਤੋਖ 3. ਦਯਾ 4. ਧਰਮ 5. ਧੀਰਜ 6. ਸਮ 7. ਦਮ 8. ਸ਼ਰਧਾ 9. ਉਪਰਾਮਤਾ 10. ਤਤਿਖਯਾ 11. ਸਮਾਧਾਨਤਾ)

## 12 (ਬਾਰਾਂ ਦੀ ਗਿਣਤੀ)

ਬਾਰਾਂ ਸੂਰਜ– 1.ਇੰਦਰ 2. ਧਾਤਾ 3. ਭਗ 4. ਪੂਸਾ 5.ਮਿਤ੍ਰ 6.ਵਰੁਣ 7. ਅਰਯਮਾ 8. ਅੰਸੂ 9. ਵਿਵਸ੍ਵਤ 10. ਤ੍ਵਸਟਾ 11.ਸਵਿਤਾ 12. ਵਿਸ਼ਨ

ਬਾਰਾਂ ਕਲਾਂ ਸੂਰਜ ਦੀਆਂ :1. ਕਿਰਨੀ 2. ਹਾਲਨੀ 3. ਦਹਿਨੀ 4. ਦੀਪਨੀ 5. ਜੋਤਨੀ 6. ਤੇਜਨੀ 7. ਇੰਦ੍ਰਯ ਤਯੰਨੀ 8. ਸ਼ਾਸਿ ਪ੍ਰਭਾਂ 9. ਸੋਸਨੀ 10. ਤਾਪਨੀ 11. ਲੋਹਕੀ 12. ਦਾਹਕੀ (ਅਭਿਲਾਸ਼ ਸਾਗਰ)

ਬਾਰਾਂ ਰਾਸ਼ੀਆਂ– ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਯਾ, ਤੁਲਾ, ਬ੍ਰਿਸਚਕ, ਧਨ, ਮਕਰ, ਕੁੰਭ, ਮੀਨ ।

ਬਾਰਾਂ ਮਹੀਨੇ ਦੇਸੀ– ਚੇਤਰ, ਵੈਸਾਖ ਜੇਠ, ਹਾੜ, ਸਾਵਣ, ਭਾਦਰੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ, ਫੱਗਣ।

ਬਾਰਾਂ ਮਹੀਨੇ ਅੰਗ੍ਰੇਜ਼ੀ- ਜਨਵਰੀ, ਫਰਵਰੀ, ਮਾਰਚ, ਅਪ੍ਰੈਲ, ਮਈ, ਜੂਨ,

ਜੁਲਾਈ, ਅਗਸਤ, ਸਤੰਬਰ, ਅਕਤੂਬਰ, ਨਵੰਬਰ, ਦਸੰਬਰ।

ਬਾਰਾਂ ਤਿਲਕ : ਮਸਤਕ ਤੇ ਕੇਸਵ, ਪੇਟ ਵਿਚ ਨਾਰਾਯਨ, ਹਿਰਦੇ ਵਿਚ ਮਾਧਵ,

ਕੰਠ ਵਿਚ ਗੋਬਿੰਦ, ਸੱਜੀ ਵੱਖੀ ਤੇ ਵਿਸ਼ਨੂੰ, ਸੱਜੀ ਬਾਂਹ ਤੇ ਮਧੁਸੂਦਨ,

ਸੱਜੇ ਕੰਨ ਤੇ ਤ੍ਰੀਬਿਕ੍ਰਮ, ਖੱਬੀ ਵੱਖੀ ਤੇ ਬਾਵਨ, ਖੱਬੀ ਬਾਂਹ ਤੇ ਸ੍ਰੀ ਧਰ,

ਹੋਠ ਤੇ ਪਦਮ ਨਾਭ, ਘੰਡੀ ਤੇ ਦਾਮੋਦਰ, ਚੋਟੀ ਵਿਚ ਵਾਸਦੇਵ।

ਬਾਰਾਂ ਮਿਸਲਾਂ- 1. ਆਹਲੂਵਾਲੀਆਂ ਦੀ 2. ਸ਼ਹੀਦਾਂ ਦੀ 3. ਸਿੰਘਪੁਰੀਆਂ ਦੀ 4. ਸੁਕ੍ਰਚੱਕੀਆਂ ਦੀ

5. ਕਨ੍ਹੈਯਾਂ ਦੀ 6. ਕਰੋੜੀਆਂ ਦੀ 7. ਡੱਲੇ ਵਾਲੀਆਂ ਦੀ 8. ਨਸ਼ਾਨਚੀਆਂ ਦੀ

9. ਨਕੈਯਾਂ ਦੀ 10. ਫੂਲਕੀਆਂ ਦੀ 11. ਭੰਗੀਆਂ ਦੀ 12. ਰਾਮਗੜ੍ਹੀਆਂ ਦੀ ।

ਬਾਰਾਂ ਪ੍ਰਕਾਰ ਦੀ ਸੇਵਾ- (ਹਿੰਦੂ ਮਤ ਅਨੁਸਾਰ)

1. ਦੇਵਤਾ ਦੇ ਮੰਦਰ ਬਨਾਉਣ ਲਈ ਚਲਣਾ 2. ਮੰਦਰ ਦੀ ਪ੍ਰਕਰਮਾ ਕਰਨੀ।

3. ਦੇਵਤੇ ਦੇ ਧਾਮ ਪਰਸਨ ਲਈ ਯਾਤਰਾ ਕਰਨੀ। 4. ਪੂਜਾ ਵਾਸਤੇ ਫੁਲ ਤੋੜਨੇ।

5. ਦੇਵ ਮੰਦਰ ਵਿਚ ਝਾੜੂ ਦੇਣਾਂ। 6. ਮੂਰਤੀ ਨੂੰ ਇਸ਼ਨਾਨ ਸ਼ਿੰਗਾਰ ਆਦਿ ਕਰਨਾ।

7. ਨਾਮ ਜਪਣਾਂ 8. ਕੀਰਤਨ ਕਰਨਾ 9. ਹਰੀ ਦੀ ਕਥਾ ਸੁਣਨੀ।

10. ਮੂਰਤੀ ਦਾ ਦਰਸ਼ਨ ਕਰਨਾ 11. ਠਾਕੁਰ ਜੀ ਦਾ ਪ੍ਰਸ਼ਾਦ ਸਿਰ ਤੇ

ਰੱਖਣਾਂ ਵਾ ਪ੍ਰਣਾਮ ਕਰਨਾ 12. ਦੇਵਤੇ ਉਤੇ ਚੜੇ ਫੁਲ ਲੈ ਕੇ ਸੁੰਘਣਾਂ।

ਬਾਰਾਂ ਗੁਣ :- 1. ਧਨਵਾਨ ਹੋਣਾਂ, 2.ਚੰਗਾ ਉਤਮ ਕੁਲ ਵਿਚ ਜਨਮ ਹੋਣਾਂ, 3. ਸਰੀਰ ਬਹੁਤ ਹੀ ਸੁੰਦਰ ਹੋਣਾਂ 4. ਤਪ ਆਦਿਕ ਕਰਨ ਵਾਲਾ ਹੋਣਾਂ 5. ਪੰਡਿਤ ਆਦਿਕ ਭਾਵ ਚੰਗਾ ਵਿਦਵਾਨ ਹੋਣਾਂ 6. ਸਰੀਰ ਦੇ ਸਾਰੇ ਅੰਗ (ਇੰਦ੍ਰੀਯ ਨਿਰਦੋਖ ਹੋਣੇ) 7. ਸਰੀਰ ਦੀ ਕਰਾਂਤੀ ਚੰਗੀ ਹੋਣੀ ਅਥਵਾ ਲਾਲ ਸੂਹਾ ਰੰਗ ਹੋਣਾ 8. ਪਰਤਾਪ ਵਾਲਾ ਹੋਣਾ 9. ਉਦਮ ਵਾਲਾ ਹੋਣਾ 10.ਬਲ ਵਾਲਾ ਹੋਣਾ 11. ਅਸ਼ਟਾਂਗ ਯੋਗ ਭਾਵ ਕਿ ਯੋਗਾ ਅਭਿਆਸ ਦੇ ਅਠੇ ਅੰਗ ਜਾਣਦਾ ਹੋਵੇ ਤੇ ਯੋਗ ਅਭਿਆਸ ਦਾ ਪੂਰਾ ਵਾਕਫ ਹੋਵੇ 12. ਉਤਮ ਪ੍ਰਗਯਾ ਅਰਥਾਤ ਉੱਤਮ ਕੰਮਾਂ ਦੇ ਕਰਨ ਵਾਲਾ ਹੋਵੇ ਤੇ ਉਤਮ ਖਿਆਲਾਂ ਨੂੰ ਸਦਾ ਹਿਰਦੇ ਵਿਚ ਧਾਰਨ ਕਰ ਰੱਖੇ।

ਬਾਰਾਂ ਪੰਥ ਜੋਗੀਆਂ ਦੇ- 1.ਹੇਤੁ ਪੰਥ, 2. ਪਾਵ ਪੰਥ, 3. ਆਈ ਪੰਥ, 4.ਗਮਯ ਪੰਥ, 5. ਪਾਗਲ ਪੰਥ,

6. ਗੋਪਾਲ ਪੰਥ, 7.ਦਾਸ ਪੰਥ, 8.ਕੰਥੜੀ ਪੰਥ,9.ਬਨ ਪੰਥ,

10.ਧਵਜ ਪੰਥ, 11.ਚੋਲੀ ਪੰਥ, 12.ਰਾਵਲ ਪੰਥ।

ਇਨ੍ਹਾਂ ਦੇ ਹੋਰ ਵੀ ਮਤ ਹੈ :- ਕਪਲ ਕੇ, ਰਾਮ ਕੇ , ਰੰਗ ਨਾਥੀ, ਸਤਿਨਾਥੀ, ਬੈਰਾਗ ਕੇ, ਨਾਟੇਸਰੀ ਇਹ ਹੋਰ ਮਿਲਾ ਕੇ 18 ਗਿਣਦੇ ਹਨ। ਇਨ੍ਹਾਂ ਤੋਂ ਬਿਨਾਂ 1. ਧੂਰਮ ਨਾਥੀ, ਮੰਨਾਥੀ ਇਹ ਦੋਵੇ ਮਿਲਾ ਕੇ ਵੀਹ ਪੂਰੇ ਗਿਣਦੇ ਹਨ। (ਗੁ: ਨਿ:ਸਾ:)

(12) ਬਾਰਾਂ ਪੰਥ ਜੋਗੀਆਂ ਦੇ, ਬਾਰਾਂ ਮਹੀਨੇ, ਬਾਰਾਂ ਰਾਸਾਂ, ਬਾਰਾਂ ਬੰਨੀਆਂ ਸੋਨੇ ਦੀਆਂ, ਬਾਰਾਂ ਮਾਸੇ।

# 13 (ਤੇਰਾਂ ਦੀ ਗਿਣਤੀ)

**13. ਪਿਤਰ ਕਰਮਪਦ** : ਗਰੁੜ ਪੁਰਾਣ ਦੇ ਤੇਰਵੇਂ ਅਧਿਆਇ ਵਿਚ ਤੇਰਾਂ ਪਦ ਲਿਖੇ ਹਨ।

ਛਾਤ੍ਰੋ ਪਾਨਹ ਵਸਤ੍ਰਾਣਿ ਮੁਦ੍ਰਿਕਾ ਕਮੰਡਲ, ਆਸਨੰ ਪੰਚ ਪਾਤ੍ਰੇਣ ਪਦੋ ਪੰਚ ਵਿਧ ਸਿਮ੍ਰਤਮ।

ਦੰਡੇਨ ਤਾਮ੍ਰ ਪਾਤ੍ਰਾਣਿ ਹਯਮਾਮ ਨੈਰ ਭੋਜਨੈ ਰਪਿ॥

ਅਰਥ ਯਗਯੋਪ ਵੀਤੈਸ਼ਚ ਪਦੰ ਸੰਪੂਰਣਤਾ, ਵਸਤ੍ਰ,

ਤ੍ਰਯਦਸ ਪਦਾਨਤਥੰ ਯਥਾ ਸ਼ਕਤਯਾ ਵਿਧਾਯ ਚ ।

ਤ੍ਰੋਯਦਸ਼ੇ ਭਯੋ ਵਿਪ੍ਰੈ ਭਯ : ਪ੍ਰਦਦਯਾਤ ਦ੍ਵਾਦਸੇ ਅਹਨਿ ॥।

ਅਰਥ: ਛਤਰੀ, ਜੁਤੀ, ਬਸਤ੍ਰ, ਅੰਗੂਠੀ (ਮੁੰਦ੍ਰੀ) ਕਮੰਡਲ, ਆਸਨ, ਰਸੋਈ ਦੇ ਪੰਜ ਭਾਂਡੇ, ਸੋਟੀ, ਤਰਪਣ ਕਰਨ ਵਾਸਤੇ ਤਾਂਬੇ ਦਾ ਬਰਤਨ, ਕੱਚਾ ਅੰਨ, ਪੱਕਾ ਭੋਜਨ, ਧਨ ਤੇ ਜਨੇਊ, ਇਸ ਪ੍ਰਕਾਰ ਯਥਾ ਸ਼ਕਤੀ ਤੇਰਾਂ ਪਦ ਨੂੰ ਬਾਰਵੇਂ ਦਿਨ ਤੇਰਾਂ ਬ੍ਰਾਹਮਣਾਂ ਨੂੰ ਦਾਨ ਕਰੇ।

**13 ਤਾਲ :-** ਚੰਚਲਤਾ ਦਾ ਵਾਚਕ ਹੈ, ਇਹ ਆਮ ਪ੍ਰਸਿੱਧ ਹੈ ਕਿ ਫਲਾਨੀ ਤਾਂ ਤੇਰਾ ਤਾਲੀ ਹੈ।

**(ਤੇਰਾਂ ਤਾਲ)**

ਰਾਗ ਗਾਉਣ ਵਾਸਤੇ ਵਿਦਵਾਨਾਂ ਨੇ ਸੁਰਾਂ ਦੇ ਲਹਾਉ ਚੜ੍ਹਾਉ ਅਤੇ ਰਾਗਾਂ ਦੇ ਮੁਤਾਬਿਕ (ਚਾਲ ਅਥਵਾ ਰਫਤਾਰ ਦਾ) ਜੋ ਹਿਸਾਬ ਮੁਕੱਰਰ ਕੀਤਾ ਹੈ ਉਸ ਦਾ ਨਾਮ ਤਾਲ ਆਖਦੇ ਹਨ।

ਤਾਲ ਤੇ ਸੁਰ ਤੋਂ ਬਿਨਾਂ ਰਾਗ ਦਾ ਗਾਉਣਾਂ ਨਿਸ਼ਫਲ ਹੁੰਦਾ ਹੈ ਤੇ ਰਾਗ ਦਾ ਗਾਵਣਾ ਤਾਲ ਸੁਰ ਨਾਲ ਹੀ ਸੋਭਦਾ ਹੈ ਜੇ ਕੋਈ ਰਾਗੀ ਬੇਸੁਰਾ ਜਾਂ ਬੇਤਾਲਾ ਗਾਵੇ ਤਾਂ ਮਖੌਲ ਹੀ ਹੁੰਦਾ ਹੈ ਪਰ ਜੇ ਕੋਈ ਤਾਲ ਸਿਰ ਗਾਵੇ ਤੇ ਆ-ਧਾ ਠੀਕ ਆਵੇ ਤਾਂ ਸੁਣਨ ਵਾਲੇ ਪ੍ਰਸੰਨ ਹੁੰਦੇ ਹਨ ਆ-ਧਾ ਵੇਲੇ ਨਾਲ ਹੀ ਸਿਰ ਹਿਲਾਂਦੇ ਅਥਵਾ ਹਥੀ ਤਾਲ ਦੇਂਦੇ ਹਨ। ਰਾਗ ਵਿਦਿਆ ਪਰੇ ਤੋਂ ਪਰੇ ਹੈ ਤੇ ਅਥਾਹ ਹੈ ਤੇ ਆਪੋ ਆਪਣੀ ਬੁਧ ਅਨੁਸਾਰ ਰਾਗ ਵਿਦਿਆ ਦੇ ਆਗੂਆਂ ਨੇ ਤੇਰਾਂ ਨਾਲ ਲਿਖੇ ਹਨ ਜਿਨ੍ਹਾਂ ਦਾ ਵੇਰਵਾ ਨੀਚੇ ਲਿਖਿਆ ਹੈ।

1. ਯਕਾ :- ਇਸ ਤਾਲ ਦੀਆਂ ਛੇ ਮਾਤਰਾਂ ਗਿਣੀਆਂ ਜਾਂਦੀਆਂ ਹਨ ਅਤੇ ਦੁਗਣ ਵਿਚ ਹੋਣ ਕਰਕੇ 12 ਕੱਚੀਆਂ ਮਾਤ੍ਰਾਂ ਹੋ ਜਾਂਦੀਆਂ ਹਨ ਕਈ ਰਾਗੀ ਠਾ ਵਿਚ 12 ਤੇ ਦੁਗਣ ਵਿਚ 24 ਗਿਣਦੇ ਹਨ। ਦਾਦਰਾ ਤਾਲ ਵੀ ਇਸੇ ਨਾਲ ਮਿਲਦਾ ਹੈ।

2. ਤਾਲ (ਅਥਵਾ ਢਾਈਆ) ਇਸ ਦਾ ਨਾਮ ਦੋ ਤਾਰ ਜਾਂ ਢਾਈਆ ਸੱਦਿਆ ਜਾਂਦਾ ਹੈ ਇਸ ਦੀਆਂ ਸੱਤ ਮਾਤਰਾਂ ਗਿਣੀਆਂ ਜਾਂਦੀਆਂ ਹਨ ਜਿਸ ਦੇ ਨਾਲ ਚੰਚਲ ਤਾਲ ਵੀ ਮਿਲ ਜਾਂਦੀ ਹੈ। ਦੁਗਣ ਵਿਚ ਹੋਣ ਕਰਕੇ ਇਨ੍ਹਾਂ ਦੀਆਂ 14 ਕੱਚੀਆਂ ਮਾਤਰਾਂ ਹੋ ਜਾਂਦੀਆਂ ਹਨ, ਜਿਸ ਦੇ ਨਾਲ ਵੱਡੀ ਧਮਾਰ ਤੇ ਆਡਾ ਤੇ ਗੀਤ ਫਰੋਦਸਤ ਆਦਿਕ ਦੀਆਂ ਮਾਤ੍ਰਾਂ ਵੀ ਮਿਲਦੀਆਂ ਹਨ ।

ਨੋਟ :- ਇਹ ਮਾਤ੍ਰਾ ਹੱਥ ਦੀ ਤਾਲੀ ਵਜਾ ਕੇ ਜਾਂ ਉਂਞ ਹੱਥ ਮਾਰ ਕੇ ਇਕ ਰਸ ਇਕ ਚਾਲ ਨਾਲ ਗਿਣੀਆਂ ਜਾਂਦੀਆਂ ਹਨ ਜੈਸੇ ਟਾਈਮ ਪੀਸ ਜਾਂ ਜਲਧਾਰਾ ਦੀ ਚਾਲ ਹੁੰਦੀ ਹੈ ਵੈਸੇ ਮਾਤਰਾ ਗਿਣਨ ਦੀ ਚਾਲ ਹੁੰਦੀ ਹੈ।

3. ਤਾਲ :- ਇਸ ਦੀਆਂ ਅੱਠ ਮਾਤਰਾ ਹਨ, ਦੁਗਣ ਵਿਚ ਹੋਣ ਕਰਕੇ 16 ਮਾਤਰਾਂ ਕੱਚੀਆਂ ਹੋ ਜਾਂਦੀਆਂ ਹਨ, ਇਸ ਦੇ ਨਾਲ ਹੋਰ ਬਹੁਤ ਤਾਰ ਮਿਲਦੇ ਹਨ ਅਤੇ ਆਮ ਤਾਰ ਇਸ ਵਿਚੋਂ ਨਿਕਲਦੇ ਹਨ।

4. ਤਾਲ :- ਇਸ ਦੀਆਂ ਬਾਰਾਂ ਮਾਤਰਾਂ ਹਨ, ਦੁਗਣ ਵਿਚ ਹੋਣ ਕਰਕੇ ਇਸ ਦੀਆਂ 24 ਮਾਤਰਾਂ ਕੱਚੀਆਂ ਹੋ ਜਾਂਦੀਆਂ ਹਨ।

5. ਤਾਲ :- ਇਸ ਤਾਲ ਦੀ ਅਸਵਾਰੀ ਵੀ ਰਾਗੀ ਗਾਉਂਦੇ ਹਨ ਤੇ ਇਸ ਤਾਲ ਦੀਆਂ 15 ਮਾਤਰਾ ਹੁੰਦੀਆਂ ਹਨ ਅਤੇ ਦੁਗਣ ਵਿਚ ਹੋਣ ਕਰਕੇ 30 ਕੱਚੀਆਂ ਹੋ ਜਾਂਦੀਆਂ ਹਨ।

6. ਤਾਲ :- ਇਸ ਦੀਆਂ 16 ਮਾਤਰਾ ਹਨ ਤੇ ਦੁਗਣ ਵਿਚ ਹੋਣ ਕਰਕੇ 32 ਕੱਚੀਆਂ ਹੋ ਜਾਂਦੀਆਂ ਹਨ ਕਈ ਰਾਗੀ ਇਸ ਦੇ 12 ਮਾਤਰੇ ਪੱਕੇ ਤੇ 24 ਕੱਚੇ ਦੱਸਦੇ ਹਨ ਤੇ ਚਾਰ ਤਾਲ ਮਿਲਦਾ ਜੁਲਦਾ ਦੱਸਦੇ ਹਨ।

7. ਤਾਲ :- ਇਸ ਦੇ 14 ਮਾਤਰੇ ਹੁੰਦੇ ਹਨ ਤੇ ਦੁਗਣ ਵਿਚ 28 ਹੋ ਜਾਂਦੇ ਹਨ।

ਇਸ ਤੋਂ ਅੱਗੇ ਸਾਰੇ ਤਾਲ ਤਿੰਨ ਤਾਲ ਨਾਲ ਮਿਲਦੇ ਹਨ ਕਿਉਂਕਿ ਤਿੰਨ ਤਾਲ ਸਭ ਤੋਂ ਵੱਡਾ ਤਾਲ ਹੈ ਤੇ ਆਮ ਤੌਰ ਤੇ ਤਾਲ ਇਸੇ ਵਿਚੋਂ ਨਿਕਲਦੇ ਹਨ ਤਿੰਨ ਤਾਰ ਨੂੰ ਇਕ ਇਕ ਖੱਮ ਦੇ ਕੇ ਇਕ ਇਕ ਮਾਤਰਾ ਉਚਾਰਣ ਅਥਵਾ ਗਿਣਨ ਵਿਚ ਲਗਦਾ ਹੈ ਉਤਨਾ ਚਿਰ ਹੀ ਹਰ ਇਕ ਤਾਰ ਵਿਚ ਲਾਉਣ ਇਸੀ ਤਰ੍ਹਾਂ 13 ਤਾਲ ਪੂਰੇ ਹੋ ਜਾਂਦੇ ਹਨ।

(ਰਾਗੀ ਜਵਾਲਾ ਸਿੰਘ ਜੀ) ਸੈਦਪੁਰ ਵਾਲਿਆਂ ਅਨੁਸਾਰ

# 14 (ਚੌਦਾਂ ਦੀ ਗਿਣਤੀ)

ਅੰਤ੍ਰੀਵ ਚੌਦਾਂ ਰਤਨ- 1. ਭਗਤੀ 2. ਆਤਮ ਵਿਚਾਰ 3. ਕੀਰਤੀ 4.ਪ੍ਰੇਮ 5.ਨਾਮ 6. ਰਾਗ
7. ਦ੍ਰਿੜ ਨਿਸਚਾ 8. ਸੰਤਾਂ ਦੀ ਨਿੰਦਿਆ 9.ਸ਼ਾਂਤੀ 10. ਦਾਨ
11.ਸਤਸੰਗ 12. ਸਚ ਬੋਲਣਾਂ 13 ਸਤ ਗੁਰਦੇਵ 14. ਗਿਆਨ

14 ਵਿਦਿਆਂ- ਚਾਰ ਵੇਦ, ਛੇ ਵੇਦਾਂ ਦੇ ਅੰਗ, ਯਾਰਵਾਂ ਮਿਮਾਸਾਂ

ਬਾਰਵਾਂ ਨਿਆਇ, ਤੇਰਵਾ ਧਰਮ ਸ਼ਾਸ਼ਤ੍ਰ, ਚੌਦਵਾਂ ਪੁਰਾਨ।

ਚੌਦਾਂ ਲੋਕ – 1.ਭੂਰ ਲੋਕ 2. ਭਵਰ ਲੋਕ 3.ਸਵਰ ਲੋਕ 4.ਮਹਰ ਲੋਕ 5.ਜਨ ਲੋਕ 6.ਤਪ ਲੋਕ 7. ਸਤ ਲੋਕ ( ਇਹ ਸਤ ਉਪਰਲੇ ਲੋਕ ਹਨ)

1. ਅਤਲ ਲੋਕ 2. ਸੁਤਲ ਲੋਕ 3. ਪਤਾਲ ਲੋਕ 4. ਵਿਤਲ ਲੋਕ 5. ਰਸਾਤਲ ਲੋਕ 6.ਤਲਾਤਲ ਲੋਕ 7.ਮਹਾਤਲ ਲੋਕ(ਸਤ ਹੇਠਲੇ ਲੋਕ ਹਨ)

ਬ੍ਰਹਮ ਦੇ ਚੌਦਾਂ ਲੋਕ 1. ਬਿਬੇਕ 2. ਵਿਚਾਰ 3. ਸੰਤੋਖ 4. ਸਤਯ 5. ਵੈਰਾਗ 6. ਪ੍ਰੇਮ 7. ਭਗਤੀ 8. ਯੋਗ 9. ਧਰਮ 10. ਦਯਾ 11. ਨਿਸਚਯ 12. ਪ੍ਰਾਣਾਯਾਮ 13. ਉਦਾਸ 14. ਅਨੰਦ ਇਹ ਗਿਆਨ ਦ੍ਰਿਸ਼ਟੀ ਸੇ ਬ੍ਰਹਮ ਪ੍ਰਾਪਤ ਹੁੰਦਾ ਹੈ। (ਅਭਿਲਾਖ ਸਾਗਰ)

ਇਹ ਭੀ ਚੌਦਾਂ ਲੋਕ ਹਨ – 1. ਸਤਯ ਲੋਕ 2. ਬੈਕੁੰਠ ਲੋਕ 3. ਸ਼ਿਵ ਲੋਕ 4. ਸੂਰਜ ਲੋਕ 5. ਦੇਵ ਲੋਕ 6.ਪਿਤ੍ਰ ਲੋਕ 7. ਸਿਧ ਲੋਕ 8. ਮਾਯਾ ਲੋਕ 9. ਜਮ ਲੋਕ 10. ਗੰਧ੍ਰਬ ਲੋਕ 11.ਯਖ ਲੋਕ 12.ਕਿਨ੍ਰ ਲੋਕ 13.ਨਾਗ ਲੋਕ 14. ਦੈਂਤ ਲੋਕ ।

| 14 ਇੰਦ੍ਰੀਏ | 14 ਵਿਸ਼ੇ | 14 ਦੇਵਤੇ |
|---|---|---|
| ਪੰਜ ਗਿਆਨ ਇੰਦ੍ਰੀਏ | | |
| ਸ੍ਰੋਤਰ | ਸ਼ਬਦ | ਦਿਸ਼ਾ |
| ਤੁਚਾ | ਸਪਰਸ਼ | ਵਾਯੂ |
| ਨੇਤ੍ਰ | ਰੂਪ | ਸੂਰਜ |
| ਜਿਹਵਾ | ਰਸ | ਵਰਨ |
| ਨਾਸਕਾ | ਗੰਧ | ਅਸ਼੍ਵਨੀ ਕੁਮਾਰ |
| ਪੰਜ ਕਰਮ ਇੰਦ੍ਰੀਏ | | |
| ਵਾਕ | ਬਚਨ | ਅਗਨੀ |
| ਹਥ | ਲੈਣਾਂ ਦੇਣਾਂ | ਇੰਦ੍ਰ |
| ਪੈਰ | ਗਮਨ | ਵਾਮਨ ਜੀ (ਬਾਵਨਅਵਤਾਰ) |
| ਉਪੱਸਥ ਇੰਦ੍ਰੀਆਂ | ਰਤੀ ਭੋਗ | ਪ੍ਰਜਾਪਤੀ |
| ਗੁਦਾ | ਮਲ ਤਿਆਗ | ਯਮ |

ਚਤੁਸ਼ਟੇ ਅੰਤਹਕਰਣ –

| | | |
|---|---|---|
| ਮਨ | ਸੰਕਲਪ ਵਿਕਲਪ | ਚੰਦ੍ਰਮਾ |
| ਬੁਧ | ਨਿਸਚੇ | ਬ੍ਰਹਮਾਂ |
| ਚਿਤ | ਚਿੰਤਨ | ਵਾਸਦੇਵ |
| ਹੰਕਾਰ | ਅਹੰਪਨਾ | ਰੁਦ੍ਰ |

............................ ..................................

14 ਗੁਣ ਬਕਤੇ ਕਥਾਵਾਚਕ ਦੇ :- 1. ਰਸੀਲੀ ਤੇ ਸੁਰੀਲੀ ਆਵਾਜ਼ 2. ਪ੍ਰਸੰਗ ਦਾ ਵਿਸਥਾਰ ਤੇ ਸੰਖੇਪ ਜਾਣੇ, 3. ਸਮਾਂ ਤੇ ਸਰੋਤਿਆਂ ਦੀ ਰੁਚੀ ਪਛਾਣੇ 4. ਕਥਾ ਦਾ ਰੂਪਕ ਅਲੰਕਾਰ ਬੰਨ੍ਹ ਜਾਵੇ 5.ਸਤ ਪ੍ਰਤਗਿਆ ਹੋਵੇ 6.ਜਿਤੈਂਦ੍ਰੇ ਤੇ ਧੀਰਜੀ ਹੋਵੇ 7. ਕਰਮ ਉਪਾਸ਼ਨਾ ਗਿਆਨ ਦੇ ਅੰਦਰ ਕਥਨ ਹੋਵੇ 8. ਸ਼ਬਦ ਦਾ ਸਿਧਾਂਤ ਕਥਨ ਕਰਨ ਜਾਣੇ 9. ਨਿਰਲੋਭੀ ਤੇ ਸੰਤੋਖੀ ਤੇ ਉਦਾਰ ਚਿਤ ਹੋਵੇ, 10. ਸ਼ਬਦ ਦੇ ਆਸ਼ਾ ਅਨੁਸਾਰ ਦ੍ਰਿਸ਼ਟ ਪ੍ਰਮਾਣ ਦੇਵੇ 11. ਛੇ ਪ੍ਰਕਾਰ ਦੇ ਸੰਦੇਹ ਛੇਦ ਕੇ ਸ੍ਰੋਤਾ ਨੂੰ ਨਿਰਸੰਸੈ ਪ੍ਰਸੰਨਯ ਕਰੇ 12.ਸਾਰੇ ਮਤਾਂ ਤੇ ਮਜਬਾਂ ਦਾ ਗਿਆਤਾ ਹੋਵੇ 13. ਸੁਧਾ ਸਰਲ ਅਚੰਚਲ ਬੈਠੇ 14. ਜੋ ਕਹੇ ਸੋ ਕਮਾਵੇ ਅਤੇ ਪ੍ਰਤਯੇਕ ਸ੍ਰੋਤਾ ਵਲ ਸਮਦ੍ਰਿਸ਼ਟੀ ਰਖੇ।

ਸਰੋਤੇ ਦੇ 14 ਗੁਣ :- 1. ਵਕਤਾ ਵਿਖੇ ਸ਼ਰਧਾ 2. ਵਕਤਾ ਕੀ ਸੇਵਾ ਮਨ ਤਨ ਧਨ ਕਰ ਭਗਤੀ ਸਹਿਤ ,ਨਿਰਹੰਕਾਰ ਹੋ ਕੇ ਕਰਨੀ 3. ਮਨ ਨੂੰ ਹੋਰ ਵਿਕਾਰਾਂ ਵਲੋਂ ਰੋਕ ਕੇ ਕਥਾ ਸੁਣੇ 4. ਅਪਣੀ ਚਤੁਰਾਈ ਵਕਤਾ ਅੱਗੇ ਪ੍ਰਗਟ ਨਾ ਕਰੇ 5. ਅਰਥ ਸਮਝ ਸਕੇ 6. ਪ੍ਰਸ਼ਨ ਕਰਨ ਦੀ ਮਰਿਯਾਦਾ ਜਾਣੇ 7. ਬਹੁ ਸ਼ੁਰਤ ਹੋਵੇ 8. ਆਲਸ ਨਿੰਦਾ ਬਿਨਾ ਸਾਵਧਾਨ ਬੈਠੇ 9. ਜੋ ਸੁਣੇ ਯਾਦ ਰੱਖੇ 10. ਉਦਾਰ ਹੋਵੇ 11. ਵਕਤਾ ਦੇ ਕਥਨ ਨੂੰ ਅਪਣੇ ਪਰ ਵਰਤੇ 12. ਮਨ ਤਨ ਬਸਤ੍ਰ ਪਵਿਤ੍ਰ ਰੱਖੇ 13. ਵਕਤਾ ਦੇ ਸਨਮੁਖ ਅਚੱਲ ਬੈਠੇ 14.ਦੰਭ ਪਾਖੰਡ ਬਾਰਤਾ ਨਾ ਕਰੇ।

ਚੌਦਾਂ ਰਤਨ ਧਨ, ਧਨੰਤਰ, ਧੇਨ, ਹਯ, ਕਮਲਾ, ਸੰਖ, ਗਜਿੰਦ੍ਰ।

ਜਹਿਰ , ਸੁਰਾ, ਮਨਿ, ਕਲਪਤਰ, ਰੰਭਾ, ਅੰਮ੍ਰਿਤ, ਚੰਦ॥

1. ਧਨ – ਸਾਰੇ ਪ੍ਰਕਾਰ ਦੀ ਮਾਇਆ 2. ਧਨੰਤਰ– ਵੈਦਯ ਇਲਾਜ ਕਰਤਾ 3. ਧੇਨ – ਕਾਮਧੇਨ ਗਊ ਸਰਬ ਇਛਿਆ ਨੂੰ ਪੂਰਾ ਕਰੇ 4. ਘੋੜਾ – ਉਚਸ੍ਰਵਾ 5. ਕਮਲਾ– ਲਕਸ਼ਮੀ 6. ਸੰਖ– ਜੋ ਮੰਦਰ ਵਿਚ ਵੱਜਦਾ ਹੈ 7. ਹਾਥੀ– ਐਰਾਵਤ 8. ਵਿਹੁ– ਜੋ ਮੌਤ ਕਰਦੀ ਹੈ 9. ਸ਼ਰਾਬ– ਜੋ ਬੁਧੀ ਤੇ ਪਦਾਰਥਾ ਦਾ ਨਾਸ ਕਰੇ, ਦੈਂਤਾਂ ਨੂੰ ਦਿੱਤੀ ਗਈ 10. ਚਿੰਤਾ ਮਣੀ– ਜੋ ਚਿੰਤਾ ਦਾ ਨਾਸ ਕਰੇ 11. ਕਲਪਤਰੁ – ਪਾਰਜਾਤ ਬ੍ਰਿਛ ਜੋ ਚਿਤ ਦੇ ਖਿਆਲਾਂ ਨੂੰ ਪੂਰਾ ਕਰੇ 12. ਰੰਭਾ– ਅਪੱਛਰਾ ਸੁੰਦਰ ਇਸਤਰੀ 13. ਅੰਮ੍ਰਿਤ– ਜੋ ਜਨਮ ਮਰਨ ਤੋਂ ਰਹਿਤ ਕਰਦਾ ਹੈ 14. ਚੰਦ੍ਰਮਾ– ਜੋ ਹਨੇਰੀ ਰਾਤ ਵਿਚ ਚਾਨਣ ਕਰਦਾ ਹੈ ਅਤੇ ਸਾਰੀਆਂ ਔਸ਼ਧੀਆ ਵਿਚ ਰਸ ਪੈਦਾ ਕਰਦਾ ਹੈ।

ਰਤਨਾਂ ਦੀ ਵੰਡ

1. ਧਨ :- ਕੁਬੇਰ ਦੇਵਤੇ ਨੂੰ ਦਿੱਤਾ ਗਿਆ। 2. ਧੇਨ :- ਕਾਮਧੇਨ ਗਊ ਦੇਵਤਿਆਂ ਲੈ ਲਈ।

3. ਘੋੜਾ :- ਸਤਮੁਖੀ ਘੋੜਾ ਸੂਰਜ ਨੂੰ ਦਿੱਤਾ ਗਿਆ। 4. ਧਨੰਤਰ :- ਹਕੀਮੀ ਵਿਦਿਆ ਧਨੰਤਰ ਨੂੰ ਦਿੱਤੀ ਗਈ। 5. ਕਮਲਾ :- ਵਿਸ਼ਨੂੰ ਜੀ ਨੇ ਸਾਂਭ ਲਈ। 6. ਮਣੀ :- ਸ਼ੇਸ਼ਨਾਗ ਨੂੰ ਦਿੱਤੀ ਗਈ (ਮਣੀ ਸੱਪ ਦੇ ਸਿਰ ਵਿਚ ਹੁੰਦੀ ਹੈ ਇਸ ਮਣੀ ਵਿਚ ਇਤਨੀ ਤਾਕਤ ਹੁੰਦੀ ਹੈ ਕਿ ਜਿਸ ਜਗ੍ਹਾਂ ਸੱਪ ਜਾਣਾ ਚਾਹੁੰਦਾ ਹੈ, ਝੱਟ ਅੱਗੋਂ ਰਸਤਾ ਮਿਲ ਜਾਂਦਾ ਹੈ, ਕੰਧ ਵਿਚੋਂ ਲੰਘਣਾਂ ਚਾਹੇ ਕੰਧ ਰਸਤਾ ਦੇਂਦੀ ਹੈ। 7. ਐਰਾਵਤ ਹਾਥੀ :- ਇਹ ਚਿੱਟਾ ਹਾਥੀ ਇੰਦ੍ਰ ਨੂੰ ਦਿੱਤਾ ਗਿਆ। 8. ਅੰਮ੍ਰਿਤ :- ਦੇਵਤਿਆਂ ਨੂੰ ਦਿੱਤਾ ਗਿਆ। 9. ਰੰਭਾ :- ਇਹ ਇੰਦ੍ਰ ਨੂੰ ਦਿੱਤੀ ਗਈ (ਇਹ ਇਸਤ੍ਰੀ ਅਪੱਛਰਾ ਇੰਦ੍ਰ ਦੇ ਅਖਾੜੇ ਵਿਚ ਨਾਚ ਕਰਦੀ ਹੈ) 10. ਚੰਦ੍ਰਮਾ :- ਕੁਲ ਦੁਨੀਆਂ ਨੂੰ ਦਿੱਤਾ ਗਿਆ।11. ਵਿਹੁ :- ਸ਼ਿਵ ਜੀ ਨੂੰ ਦਿੱਤੀ ਗਈ ਤੇ ਉਨ੍ਹਾਂ ਲੈ ਕੇ ਕੰਠ ਵਿਚ ਰਖ ਲਈ, ਕੰਠ ਨੀਲਾ ਹੋਣ ਕਰਕੇ ਸ਼ਿਵ ਜੀ ਨੂੰ ਨੀਲ ਕੰਠ ਕਹਿੰਦੇ ਹਨ। 12. ਕਲਪਤਰ :- ਇਹ ਬ੍ਰਿਛ ਦੇਵਤਿਆਂ ਨੂੰ ਦਿੱਤਾ ਗਿਆ। 13. ਸ਼ਰਾਬ :- ਦੈਂਤਾਂ ਨੂੰ ਦਿੱਤੀ ਗਈ। 14. ਸੰਖ :- ਦੇਵਤਿਆਂ ਨੂੰ ਦਿੱਤਾ ਗਿਆ ਇਸ ਦੇ ਵੱਜਣ ਨੂੰ ਗ੍ਰੰਥਕਾਰਾਂ ਨੇ ਦੇਵਧੁਨੀ ਲਿਖਿਆ ਹੈ।

14 ਇੰਦ੍ਰਯ ਰੂਪ ਰਤਨ :- ਚਤੁਸ਼ਟੇ ਅੰਤਸ਼ਕਰਣ ( ਮਨ,ਬੁਧ, ਚਿਤ,ਅਹੰਕਾਰ) ਪੰਚ ਗਿਆਨ ਇੰਦ੍ਰਯ, ਪੰਚ ਕਰਮ ਇੰਦ੍ਰਯ, ਇਹ ਚੌਦਾਂ ਰਤਨ ਹਨ।

14 ਪ੍ਰਕਾਰ ਦੀ ਵਿਦਿਆ ਸਲੋਕ :

ਬ੍ਰਹਮ ਗਿਆਨ ਰਸਾਇਣੰ ਸ਼ਰੁਤੀ ਕਥਾ ਵੈਦੰਯਸ ਤਥਾ ਜੋਤਸੰ ॥

ਵਯਕਰਣੰ ਚ ਧਨੁਰਧਰੰ ਜਲਤ੍ਰੰਗ ਮੰਤਰਾਖਰੰ ਵੈਦਕੰ॥

ਕੋਕੰ ਵਾਨ੍ਹੰ ਵਾਜਨੰ ਨਟ ਨਿਰਤੰ ਸੰਬੋਧਨੰ ਚਾਤਰੀ॥

ਵਿਦਿਆ ਨਾਮ ਚਤੁਰਦਸ ਪ੍ਰਤੀ ਦਿਨੰ (ਭੋਜ ਪ੍ਰਬੰਧ)

## 14 ਵਿਦਿਆ :-

ਪੁਰਾਣੇ ਗ੍ਰੰਥਾਂ ਵਿਚ 14 ਵਿਦਿਆ ਨਿਧਾਨ ਦਾ ਜ਼ਿਕਰ ਬਹੁਤ ਆਂਉਦਾ ਹੈ।

4 ਬੇਦ, 6 ਬੇਦਾਂ ਦੇ ਅੰਗ, ਸਿਖਿਆ, ਕਲਪ, ਵਿਆਕਰਣ, ਨਿਰੁਕਤ, ਜੋਤਿਸ਼ ਛੰਦ) ਭਾਵ ਪਿੰਗਲਾਦਿ, ਮੀਮਾਂਸਾ, ਨਯਾਯ, ਧਰਮ ਸ਼ਾਸਤਰ ਤੇ ਪੁਰਾਣ ਇਹ ਚੌਦਾਂ ਵਿਦਿਆ ਵਿਸ਼ਨੂੰ ਪੁਰਾਣ ਵਿਚ ਲਿਖੀਆਂ ਹਨ।

ਭਾਈ ਮਨੀ ਸਿੰਘ ਜੀ ਦੀ ਸ੍ਵੈ ਰਚਿਤ ਜਨਮ ਸਾਖੀ ਵਿਚ ਇਹ ਚੌਦਾਂ ਹਨ :-

ਸ੍ਰੀ ਅਖਰ ਜਲ ਤਰਣ ਚਕਿਤਸਾ, ਔਰ ਰਸਾਇਣ॥ ਜੋਤਕ ਜੋਤ ਪ੍ਰਬੀਨ ਰਾਗ ਖਟ ਰਾਗਨ ਗਾਇਨ ॥

ਕੋਕ ਕਲਾ ਵਿਆਕਰਣ ਔਰ ਬਾਜੰਤ੍ਰ ਬਜਾਇਣ॥ ਤੁਰਾ ਤੋਰ ਨਟ ਨ੍ਰਿਤ ਔਰ ਸਰ ਧਨਖ ਚਲਾਇਨ॥

ਗਯਾਨ ਕਰਨ ਔਰ ਚਾਤੁਰੀ, ਏਤ ਨਾਮ ਵਿਦਯਾ ਵਰੇ॥ ਏਹ ਚਤੁਰ ਦਸ ਜਗਤ ਮੈਂ, ਚਤੁਰ ਸਮਝ ਮਨ ਮੈ ਧਰੇ॥

# 15 (ਪੰਦਰਾਂ ਦੀ ਗਿਣਤੀ)

ਪੰਦਰਾਂ ਥਿਤਾਂ - ਏਕਮ, ਦੂਜ, ਤੀਜ, ਚੌਥ, ਪੰਚਮੀ, ਖਸ਼ਟਮੀ, ਸਪਤਮੀ, ਅਸ਼ਟਮੀ, ਨੌਮੀ, ਦਸਵੀਂ, ਇਕਾਦਸ਼ੀ, ਦੁਆਦਸੀ, ਤ੍ਰਉਦਸੀ, ਚਉਦਸ, ਅਮਾਵਸ (ਵਾ ਪੂਰਨਮਾਸੀ) ਅਮਾਵਸ ਤੋਂ ਚਾਨਣਾਂ ਪੱਖ, ਪੁੰਨਿਆਂ ਤੋਂ ਹਨੇਰ ਪੱਖ ਸ਼ੁਰੂ ਹੁੰਦਾ ਹੈ।

# 16 (ਸੋਲਾਂ ਦੀ ਗਿਣਤੀ)

ਸੋਲਾਂ ਕਲਾਂ ਪ੍ਰਭੂ ਦੀਆਂ - ਪ੍ਰਿਥਵੀ, ਜਲ, ਅਗਨੀ, ਵਾਯੂ, ਅਕਾਸ਼, ਪਰਾਣ, ਇੰਦ੍ਰਯ, ਨਾਮ, ਕਰਮ, ਸ਼ਰਧਾ, ਲੋਕ, ਤਪ, ਮੰਤਰ, ਮਨ, ਬੀਰਜ, ਸਰੀਰ।

ਸੋਲਾਂ ਕਲਾਂ ਚੰਦ੍ਰਮਾਂ ਦੀਆਂ - ਪੂਰਵਨੀ, ਭਦਰਾ, ਅਤਿਹਾਦ, ਸੁਨੇਰਵੀ, ਕਮੋਦਨੀ, ਅਸੁਦਨੀ, ਮੋਹਨੀ, ਕ੍ਰਿਤੁਦਨੀ, ਚਿੰਦਾ, ਕਾਮਨੀ, ਲਖਛਮੀ, ਵਿਯਾਪਨੀ, ਪਦਲੀਨੀ, ਮਤਨੀ, ਬਕਾਸ਼ੀ, ਉਦਾਕੀ ।

ਸੋਲਾਂ ਸ਼ਿੰਗਾਰ ਇਸਤ੍ਰੀਆਂ ਦੇ- ਤ੍ਰੈ ਕਾਲੇ, ਦੋ ਉਜਲੇ, ਪਤਲੇ ਪੰਜ ਪ੍ਰਕਾਰ ॥
ਚਾਰ ਪੁਸ਼ਟ, ਦੁਇ ਕਠਨ ਹੈ, ਇਹ ਸੋਲਹ ਸ਼ਿੰਗਾਰ॥

ਤ੍ਰੈ ਕਾਲੇ - 1. ਸਿਰ ਦੇ ਕੇਸ
2. ਅੱਖਾਂ ਦੀਆਂ ਧੀਰੀਆਂ
3. ਅਸਥਨਾਂ (ਦੁੱਧੀਆਂ) ਦੀਆਂ ਨੋਕਾਂ।

ਦੋ ਉਜਲੇ- ਦੰਦ ਤੇ ਨਹੁੰ ।

ਪਤਲੇ ਪੰਜ ਪ੍ਰਕਾਰ- ਹੋਠ, ਨਕ, ਗਿਚੀ, ਲੱਕ, ਉਂਗਲੀਆਂ ।

ਚਾਰ ਪੁਸ਼ਟ- ਦੋ ਬਾਹਵਾਂ ਦੇ ਡੌਲੇ ਤੇ ਦੋਵੇਂ ਪੱਟ।

ਦੁਇ ਕਠਨ ਹੈ- ਦੋਵੇਂ ਅਸਥਾਨ ਕਰੜੇ ਹੋਣੇ।

(ਇਹ ਸੋਲਾਂ ਸ਼ਿੰਗਾਰ ਬਾਹਰਦੇ ਹਨ)।

ਸੋਲਾਂ ਸ਼ਿੰਗਾਰ ਅੰਤ੍ਰੀਵ - ਤ੍ਰੈ ਕਾਲੇ - ਭੂਤ, ਵਰਤਮਾਨ, ਤੇ ਭਵਿਖਤ ਇਹਨਾਂ ਤਿੰਨਾਂ ਕਾਲਾਂ ਵਿਖੇ ਪ੍ਰਮੇਸ਼ਰ ਦਾ ਭਜਨ ਕਰਨਾ। ਅਥਵਾ-
ਰਜੋ ਸਤੋ ਤਮੋ ਰੂਪ ਤਿੰਨਾਂ ਗੁਣਾਂ ਦਾ ਕਾਲੇ = ਅਭਾਵ ਕਰਨਾ।

ਦੋ ਉਜਲੇ- ਦੋਹਾਂ ਲੋਕਾਂ ਵਿਖੇ ਜਸ ਹੋ ਜਾਣਾ, ਅਥਵਾ-

ਦੋ ਮਨ ਤੇ ਬੁਧੀ ਦਾ ਉਜਲ ਹੋਣਾਂ।

ਪਤਲੇ ਪੰਜ ਪ੍ਰਕਾਰ- ਕਾਮ, ਕਰੋਧ, ਲੋਭ, ਮੋਹ, ਹੰਕਾਰ ਇਨ੍ਹਾਂ ਪੰਜਾਂ ਨੂੰ ਪਤਲਿਆਂ ਪਾ ਦੇਣਾਂ ਭਾਵ ਵਿਸ਼ਿਆ ਤੋਂ ਰਹਿਤ ਕਰਨਾ।

ਚਾਰ ਪੁਸ਼ਟ - ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਚਾਰੇ

ਸਾਧਨਾਂ ਨੂੰ ਪੁਸ਼ਟ ਕਰਨਾ।

ਦੁਇ ਕਠਨ ਹੈ- ਜੀਵ ਤੇ ਈਸ਼ਵਰ ਦੀ ਏਕਤਾ ਰੂਪ ਦੋ ਕਠਨ ਸਾਧਨਾਂ ਨੂੰ ਪੂਰਾ ਕਰਨਾਂ।

ਇਹ ਸੋਲਾਂ ਸ਼ਿੰਗਾਰ - ਇਹ ਅੰਤ੍ਰੀਵ ਸੋਲਾਂ ਸ਼ਿੰਗਾਰ ਹਨ।

## 16 ਪ੍ਰਕਾਰ ਦੀ ਪੂਜਾ

1. ਅਵਾਹਨ :- ਪਰਾਤਾਕਾਲ ਆਪਣੇ ਸਵਾਮੀ ਕੋ ਸੁਤਿਆਂ ਉਠਾਣਾਂ ਤੇ ਪ੍ਰਣਾਮ ਕਰਨੀ। ਸਵਾਮੀ ਦੇ ਜਗਾਵਨ ਲਈ ਕੋਈ ਪਦ ਯਾ ਸਲੋਕ ਆਦਿਕ ਪੜ੍ਹਨੇ ਅਤੇ ਗਾਵਨੇ।

2. ਆਸਨ :- ਝਾੜੂ ਲੇਪਨ ਆਦਿਕ ਪ੍ਰੇਮ ਸੇ ਕਰਕੇ ਸਿੰਘਾਸਨ ਫਰਸ਼ਾਦਿਕ ਅਤਯੰਤ ਪ੍ਰੇਮ ਨਾਲ ਬਿਛਾਵਣੇ।

3. ਪਾਦਯ :- ਚਰਨ ਧੋ ਕੇ ਕਿਸੇ ਕਪੜੇ ਨਾਲ ਸਾਫ ਕਰਨੇ।

4. ਅਰਘ :- ਹਾਥ ਮੂੰਹ ਧੁਆਉਣਾ।

5. ਆਚਮਨ :- ਦਾਤਨ ਕੁਰਲਾ ਕਰਾਉਣਾਂ।

6. ਇਸ਼ਨਾਨ :- ਕਪੜੇ ਨਾਲ ਸਰੀਰ ਪੂੰਝਨਾਂ ਤੇ ਨਵੇਂ ਬਸਤ੍ਰ ਪਹਿਰਾਵਨੇ।

7. ਬਸਤ੍ਰ :- ਭੂਖਣ ਬਸਤ੍ਰ ਅੰਗਾਂ ਮੇਂ ਪਹਿਰਾਵਨੇ।

8. ਜਨੇਊ :- ਸਰਵਣ ਜਾਂ ਰੇਸ਼ਮ ਜਾਂ ਸੂਤ ਦਾ ਜਨੇਊ ਸਾਫ ਕਰ ਅਥਵਾ ਹਰਿਆ ਕਰ ਪਹਿਰਾਵਨਾ।

9. ਸੁਗੰਧ :- 1. ਚੰਦਨ 2. ਕੇਸਰ 3. ਕਸਤੂਰੀ 4. ਗੋਰੋਚਨ 5. ਕਪੂਰ 6. ਅਤਰ ਆਦਿਕ ਸੁਗੰਧੀ ਵਾਲੀਆਂ ਚੀਜਾਂ ਲਗਾਵਣੀਆਂ।

10. ਪੁਸ਼ਪ :- ਫੂਲ ਮੁਕਤਾਦਿਕੋਂ ਵਿਚ ਗੁੰਦਨੇ ਔਰ ਫੁਲਾਂ ਦੀ ਪਹਿਰਾਵਣੀ।

11. ਧੂਪ :- ਅਗਰ ਚੰਦਨਾਦਿਕ ਸੁਗੰਧੀ ਵਾਲੀਆਂ ਚੀਜ਼ਾਂ ਦੇ ਧੂਪ।

12. ਦੀਪ :- ਘਿਉ ਆਦਿਕ ਦਾ ਦੀਵਾ ਜਗਾਵਣਾਂ ਤੇ ਪੂਜਾ ਕਰਨੀ ਜਿਸ ਤਰ੍ਹਾਂ ਕਿ ਆਰਤੀ ਆਦਿਕ ਹਿੰਦੂ ਮੰਦਰਾਂ ਵਿਚ ਕੀਤੀ ਜਾਂਦੀ ਹੈ।

13. ਸਭ ਪ੍ਰਕਾਰ ਦੇ ਭੋਜਨ ਛਕਾਉਣੇ :- ਆਚਮਨ ਕਰਾਨਾ, ਜਲ ਪਿਲਾਣਾ, ਚੁਲਾ ਕਰਾਨਾ, ਹੱਥ ਧੁਆਉਣੇ, ਤੌਲੀਏ ਜਾਂ ਸਾਫੇ ਸੇ ਹੱਥ ਮੂੰਹ ਸਾਫ ਕਰਾਨਾ, ਪਾਨ ਆਦਿਕ ਤਿਆਰ ਕਰਕੇ ਛਕਣ ਲਈ ਦੇਣੇ (ਪਾਨ ਆਦਿਕ ਛਕਣੇ ਪੂਰਬ ਦੇਸ ਦੀ ਆਮ ਰੀਤੀ ਹੈ)

14. ਦਖਣਾ :- ਯਥਾ ਸ਼ਕਤੀ ਮਾਇਆ ਆਦਿ ਦੀ ਭੇਟਾ ਚੜ੍ਹਾਵਣੀ, ਇਸਤ੍ਰੀ ਦੀ ਮਾਇਆ ਪਤੀ ਤੋਂ ਵਖਰੀ ਤੇ ਨਹੀਂ ਹੁੰਦੀ, ਸਭ ਕੁਝ ਪਤੀ ਦਾ ਹੀ ਦਿੱਤਾ ਹੋਇਆ, ਤਾਂ ਕੋਈ ਡਰ ਨਹੀਂ, ਪ੍ਰੰਤੂ ਇਸ਼ਟ ਦੇਵ ਅੱਗੇ ਮਾਇਆ ਚੜ੍ਹਾਵਣੀ ਹੀ ਠੀਕ ਹੈ।

15. ਨੀਰਾਜਨ :- ਆਰਤੀ ਕਰਨੀ, ਪ੍ਰਦਛਣਾ ਕਰਨੀ, ਆਪਣੇ ਆਪ ਨੂੰ ਕੁਰਬਾਨ ਕਰਨਾ, ਮੂੰਹੋਂ ਉਸਤਤ ਪੜ੍ਹਨੀ, ਹੱਥ ਵਿਚ ਫੂਲ ਲੈ ਕੇ ਬਰਸਾਉਣੇ।

16. ਬਿਰਾਜਮਾਨ ਕਰਨਾ :- ਪਲੰਘ ਆਦਿਕ ਡਾਹ ਕੇ ਉੱਪਰ ਸੇਜਾ ਬਿਛਾਵਣੀ ਤੇ ਸੁਗੰਧੀ ਅਤਰ ਆਦਿਕ ਕੋਲ ਰੱਖਣੇ, ਫੇਰ ਪੈਰ ਦਬਾਉਣੇ ਆਦਿਕ।

(ਗੁਰਮਤ ਨਿ :ਸ:)

## 16 ਸ਼ਿੰਗਾਰ (ਕਬਿੱਤ)

ਪ੍ਰਿਥਮ ਸਕਲ ਸੁਚ ਮੰਜਨ, ਅਮਲ ਵਾਸ ਜਾਵਕ ਸੁਦੇਸ ਕੇਸ ਪਾਸਨ ਸੁਧਾਰਬੋ।

ਅੰਗ ਰਾਜ ਭੂਸ਼ਣ ਬਿਵਿਧ ਮੁਖ ਵਾਸ ਰੰਗ ਕਜਲ ਕਲਿਤ ਲੋਲ ਲੋਚਨ ਨਿਹਾਰਬੋ।

ਬੋਲਨ ਹਸਨ ਮ੍ਰਿਦੁ ਚਾਤਰੀ ਚਲਨ ਚਾਰ ਪਲ ਪਲ ਪਤਿਬ੍ਰਤ ਪ੍ਰੀਤ ਪ੍ਰਤਿਧਾਰਬੋ।

ਕੇਸੋ ਦਾਸ ਸਵਿਲਾਸ ਕਰਹੋ ਕੁਵਰ ਰਾਧੇ ਇਹ ਬਿਧ ਸੋਰਹੂੰ ਸਿੰਗਾਰਨ ਸਿਰੰਗਾਰਬੋ।

1. ਸਕਲ ਸੁਚ :- ਜਲ ਦਾਤਨਾਦਿਕੋਂ ਸੇ ਸਭ ਅੰਗਾਂ ਦੀ ਪਵਿਤ੍ਰਤਾ ਰੱਖਣੀ।

2. ਮੰਜਨ :- ਬਟਨਾ ਆਦਿਕ ਮਲਨਾ ਤੇ ਸਰੀਰ ਸ੍ਵਛ ਰਖਣਾਂ।

3. ਅਮਲ ਬਸਤ੍ਰ :- ਚੰਗੇ ਸ੍ਵਛ ਕਪੜੇ ਪਹਿਨਣੇ।

4. ਕਰਪਾਦ ਰਾਗ :- ਹੱਥਾਂ ਪੈਰਾਂ ਵਿਚ ਮਹਿੰਦੀ ਆਦਿਕ ਦਾ ਰੰਗ ਲਗਾਵਣਾ।

5. ਕੇਸ ਸੋਭਾ :- ਕੇਸਾਂ ਦੀਆਂ ਪੱਟੀਆਂ ਸਵਾਰਨੀਆਂ।

6. ਅੰਗ ਰਾਗ :- ਸਰੀਰ ਦਿਆਂ ਅੰਗਾਂ ਪੁਰ ਚੰਦਨ ਕੇਸਰਾਦਿਕ ਸੁਗੰਧੀ ਵਾਲੀਆਂ ਚੀਜਾਂ ਦਾ ਮਿਲਾ ਕੇ ਲੇਪ ਕਰਨਾ।

7. ਭੂਖਣ :- ਅੰਗੋਂ ਮੇ ਅਨੇਕ ਪ੍ਰਕਾਰ ਦੇ ਸੋਹਣੇ ਸੋਹਣੇ ਗਹਿਣੇ ਪਹਿਰਣੇ।

8 ਮੁਖ ਬਾਸ :- ਲਾਚੀ ਪਾਨਾਦਿਕ ਸੇ ਮੂੰਹ ਸ਼ੁਭ ਵਾਸਨਾ ਵਾਲਾ ਬਣਾਉਣਾਂ।

9. ਮੁਖ ਰਾਗ :- ਬੁੱਲਾਂ ਦੰਦਾਂ ਵਿਚ ਸੋਭਾ ਅਰਥ ਸੁਰਖ ਜਾਂ ਸਿਆਹ ਮਿਸੀ ਮਲਨੀ।

10. ਲੋਲ ਲੋਚਨ ਦਰਸ਼ਨ :- ਚੰਚਲ ਨੇਤਰਾਂ ਸੇ ਕਟਾਖਯ ਕਰਨੇ ਤਿਰਛਾ ਦੇਖਣ ਦਾ ਨਾਮ ਕਟਾਖ ਹੈ।

11. ਅੰਜਨ ਨੇਤਰ :- ਸੁਰਮੇ ਕਜਲਾਦਿਕ ਸੇ ਨੇਤਰ ਸੋਭਿਤ ਕਰਨੇ।

12. ਮੁਖ ਭਾਖਣ :- ਮੂੰਹ ਤੋਂ ਸੁੰਦਰ ਬੋਲਣਾਂ।

13. ਮੰਜੁਹਾਸ :- ਪ੍ਰਸੰਨ ਬਦਨ ਸੇ ਸੁੰਦਰ ਹੱਸਣਾਂ।

14. ਚਿਤਰਾਤੁਰੀ :- ਮਨ ਵਿਚ ਬਹੁਤ ਕਰਕੇ ਚਤੁਰਾਈ ਸੰਯੁਕਤ ਹੋਣਾਂ।

15. ਚਲਨਹਾਰ :- ਹਾਥੀ ਵਾਂਗੂ ਮਸਤ ਤੁਰਨਾ।

16. ਪਤਿਬਰਨ ਪਾਲਨ :- ਖਿਨ ਖਿਨ ਵਿਚ ਪਤਿਬਰਤ ਧਰਮ ਦੀ ਰਖਿਆ ਕਰਨੀ। (ਗੁ:ਨਿ:ਸ:)
(ਸੋਲਾਂ ਕਲਾਂ, ਸੋਲਾਂ ਸੀਂਗਾਰ, ਸੋਲਾਂ ਨਰਦਾਂ, ਸੋਲਾਂ ਪ੍ਰਕਾਰ ਦੀ ਪੂਜਾ)

# 17 (ਸਤਾਰਾਂ ਦੀ ਗਿਣਤੀ)

17 ਤੱਤ (ਪੰਜ ਗਿਆਨ ਇੰਦ੍ਰੇ, ਪੰਜ ਪ੍ਰਾਣ, ਪੰਜ ਸੂਖਮ ਤੱਤ, ਮਨ ਤੇ ਬੁਧ) ਇਹ ਸਤਾਰਾਂ ਤੱਤ ਹਨ, ਜਿਨ੍ਹਾਂ ਤੋਂ ਸੂਖਮ ਸਰੀਰ ਦੀ ਉਤਪਤੀ ਹੈ।

# (18) ਅਠਾਰਾਂ ਦੀ ਗਿਣਤੀ

18 ਪੁਰਾਣ

ਅਠਾਰਾਂ ਦੀ ਗਿਣਤੀ- ਮਦ੍ਵਯ ਭਦ੍ਵਯ ਬ੍ਰ ਤ੍ਰਿਤਯ ਵਵੇ ਚਤੁਸ਼ਟੇ ਮਾਨ।
ਅਨਾਪ ਲਿੰਗ ਕੂਸ਼ਕ ਗਣੋ ਆਦੀ ਅੰਕ ਪੁਰਾਨ।

ਦੋ ਮਮੇ- ਮਤਸ ਪੁਰਾਣ ਤੇ ਮਾਰਕੰਡੇ ਪੁਰਾਣ।

ਦੋ ਭਭੇ- ਭਵਿਖਤ ਪੁਰਾਣ ਤੇ ਭਾਗਵਤ ਪੁਰਾਣ।

ਤਿੰਨ ਬਬੇ- ਬ੍ਰਹਮਾਂਡ ਪੁਰਾਣ,ਬ੍ਰਹਮ ਪੁਰਾਣ, ਬ੍ਰਹਮਵੈਵਰਤ ਪੁਰਾਣ।

ਚਾਰ ਵਵੇ- ਵਾਮਨ ਪੁਰਾਣ,ਵਾਯੂ ਪੁਰਾਣ,ਵਿਸ਼ਨ ਪੁਰਾਣ,ਵਰਾਹ ਪੁਰਾਣ।

ਅਨਾਪ- ਇਨ੍ਹਾਂ ਤਿੰਨ ਅੱਖਰਾਂ ਵਿਚੋਂ ਤਿੰਨ ਪੁਰਾਣਾਂ ਦਾ ਗ੍ਰਹਿਣ ਕਰਨਾਂ।

ਅ- ਅਗਨ ਪੁਰਾਣ।

ਨਾ- ਨਾਰਦ ਪੁਰਾਣ।

ਪ- ਪਦਮ ਪੁਰਾਣ।

ਲਿੰਗ- ਇਨ੍ਹਾਂ ਦੋਹਾਂ ਅੱਖਰਾਂ ਵਿਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾਂ-

ਲਿੰ- ਲਿੰਗ ਪੁਰਾਣ।

ਗ- ਗਰੁੜ ਪੁਰਾਣ।

ਕੂਸ਼ਕ- ਇਨ੍ਹਾਂ ਤਿੰਨਾਂ ਅੱਖਰਾਂ ਵਿਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾਂ-

ਕੂ- ਕੂਰਮ ਪੁਰਾਣ।

ਸਕ- ਸਕੰਧ ਪੁਰਾਣ ।

## 18 ਪੁਰਾਣਾਂ ਦੇ ਸਲੋਕਾਂ ਦੀ ਗਿਣਤੀ :-

| | | | |
|---|---|---|---|
| 1) | ਮਤਸਯ ਪੁਰਾਣ | 14000 | ਸਲੋਕ |
| 2) | ਮਾਰਕੰਡੇ ਪੁਰਾਣ | 9000 | ਸਲੋਕ |
| 3) | ਭਵਿਖਯਤ ਪੁਰਾਣ | 14000 | ਸਲੋਕ |
| 4) | ਭਾਗਵਤ ਪੁਰਾਣ | 18000 | ਸਲੋਕ |
| 5) | ਬ੍ਰਹਮ ਪੁਰਾਣ | 10000 | ਸਲੋਕ |
| 6) | ਬ੍ਰਹਮਾਂਡ ਪੁਰਾਣ | 121000 | ਸਲੋਕ |
| 7) | ਬ੍ਰਹਮ ਵਰਤ | 18000 | ਸਲੋਕ |
| 8) | ਵਾਮਨ | 10000 | ਸਲੋਕ |
| 9) | ਵਾਯੂ ਪੁਰਾਣ | 24800 | ਸਲੋਕ |
| 10) | ਵਿਸ਼ਨੂੰ ਪੁਰਾਣ | 29000 | ਸਲੋਕ |
| 11) | ਵਰਾਹ ਪੁਰਾਣ | 24000 | ਸਲੋਕ |
| 12) | ਅਗਨਿ ਪੁਰਾਣ | 16000 | ਸਲੋਕ |
| 13) | ਨਾਰਦ ਪੁਰਾਣ | 25000 | ਸਲੋਕ |
| 14) | ਪਦਮ ਪੁਰਾਣ | 55000 | ਸਲੋਕ |
| 15) | ਲਿੰਗ ਪੁਰਾਣ | 11000 | ਸਲੋਕ |
| 16) | ਗਰੁੜ ਪੁਰਾਣ | 19000 | ਸਲੋਕ |
| 17) | ਕੂਰਮ ਪੁਰਾਣ | 17000 | ਸਲੋਕ |
| 18) | ਸਕੰਦ ਪੁਰਾਣ | 391200 | ਸਲੋਕ |

ਅਠਾਰਾਂ ਉਪ ਪੁਰਾਣ -

1. ਸਨਤ ਕੁਮਾਰ 2. ਨਾਰ ਸਿੰਘ 3. ਨਾਰਦੀਯ 4. ਸ਼ਿਵ 5. ਦੁਰਬਾਸ਼ਾ

6. ਕਪਿਲ 7.ਮਾਨਵ 8. ਉਸ਼ਾਨਸ 9. ਵਰਣ 10 ਸ਼ਾਂਬ 11 ਨੰਦਕੇਸ਼ਵਰ

12. ਸ਼ੌਰ 13. ਪਰਾਸੁਰ 14. ਆਦਿਤਯ 15. ਮਾਹੇਸ਼੍ਵਰ 16. ਭਾਗਵਤ

17. ਵਸਿਸ਼ਟ 18. ਕਾਲੀ

**18. ਦੁਖ :-** ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ, ਛੇ ਇੰਨ੍ਹਾਂ ਦੇ ਵਿਖਯ, ਛੇ ਉਨ੍ਹਾਂ ਵਿਖਿਆਂ ਦੇ ਗਿਆਨ (ਛੇ ਤਿਆਂ ਅਠਾਰਾਂ) ਸਰੀਰ, ਸੁਖ ਤੇ ਦੁਖ ।

**18 ਸਿਧੀਆਂ :-** ਅਣਮਾ, ਮਹਿਮਾ, ਗੁਰਮਤਾ, ਲਘੁਮਾ, ਪ੍ਰਾਪਤੀ, ਵਸੀਕਰਣ, ਕਾਮਯ, ਈਸ਼ਤਾ, ਅਨੂਰਮੀ, ਦੂਰ ਸਰਵਣ, ਮਨੋਬੇਗ, ਕਾਮਰੂਪ, ਪਰ ਕਾਯ ਪਰਵੇਸ, ਸ੍ਵਛੰਦ ਮ੍ਰਿਤੂ, ਸੁਰ ਕ੍ਰੀੜਾ ਦਰਸ਼ਨ, ਸੰਕਲਪ, ਅਪਰਤਿ ਹਤਿ ਗਤਿ, ਦੂਰ ਦਰਸ਼ਨ ।

## ਅਠਾਰਾਂ ਵਿਦਿਆ :-

ਅਠਾਰਾਂ ਵਿਦਿਆ ਦਾ ਦਸਮ ਪਾਤਿਸ਼ਾਹ ਜੀ ਨੇ ਜ਼ਿਕਰ ਕੀਤਾ ਹੈ :-

ਦਸ ਚਾਰ ਚਾਰ ਪ੍ਰਬੀਨ, ਦਸ ਤੇ ਦੋ ਵਾਰ ਚਾਰ ਚਾਰ, ਅਠਾਰਾਂ ਵਿਦਿਆ ਵਿਚ ਜਿਹੜੇ ਪ੍ਰਬੀਨ ਹਨ :-

ਚਾਰ ਵੇਦ, ਛੇ ਵੇਦਾਂਗ, ਮੀਮਾਸਾ, ਨਯਾਯ, ਧਰਮ ਸ਼ਾਸ਼ਤ੍ਰ, ਪੁਰਾਣ, ਅਯੁਰਵੇਦ, ਧਨੁਰਵੇਦ, ਗੰਧਰਵ ਵੇਦ ਅਰਥ ਸ਼ਾਸ਼ਤਰ।

ਵਿਸ਼ਨੂੰ ਪੁਰਾਣ ਸਲੋਕ :-

ਅੰਗਾਨਿ ਵੇਦਾਸ਼ ਚਤ੍ਵਾਰੋ ਮੀਮਾਂਸਾ ਨਯਾਯ ਵਿਸਤਰ : ਧਰਮ ਸ਼ਾਸਤ੍ਰੰ ਪੁਰਾਣਸ ਚਵਿਦਯਾ ਹਯੇਤਾ ਸੁ ਚਤੁਰ ਦਸ਼ਾ।

ਅਯੁਰ ਬੇਦੋ ਧਨੁਰ ਵੇਦੋ ਗਾਨਧ੍ਰਵ ਸ ਚੇਤਿ ਤੇ ਤ੍ਰਯ:।

ਧਰਮ ਸ਼ਾਸ਼ਤ੍ਰੰ ਚਤ੍ਰਥੰਤ੍ਰ ਵਿਦਿਯਾ ਹਯਾਸਟਾ ਦਸ਼ੈਵਤ੍ਰ ॥ ਵਿਸ਼ਨੂੰ ਪੁਰਾਣ।

## ਅਠਾਰਾਂ ਵਿਦਿਆ –

4 ਵੇਦ, 6 ਵੇਦ ਦੇ ਅੰਗ, (ਦਸ) ਤੇ 11 ਮੀਮਾਂਸਾ, 12 ਨਯਾਯ,

13. ਪੁਰਾਣ, 14. ਮਨੁ ਸਿਮ੍ਰਿਤਿ, 15. ਧਰਮ ਸ਼ਾਸ਼ਤ੍ਰ 16. ਆਯੁਰਵੇਦ

17. ਧਨੁਰ ਵੇਦ 18. ਗੰਧਰਵ ਵੇਦ ।

(ਅਠਾਰਾਂ ਬਰਨ, ਅਠਾਰਾਂ ਪੁਰਾਣ)

# 19 (ਉਨੀ ਦੀ ਗਿਣਤੀ)

ਸਾਰੀ ਦੁਨੀਆਂ ਦੀ ਗਿਣਤੀ 19 ਤੀਕ ਹੈ ਪਰ ਗੁਰਸਿਖ 19 ਦੀ ਗਿਣਤੀ ਲੰਘ ਕੇ ਜੋ ਵੀਸ ਵਿਸਵੇ ਪੂਰਨ ਸਤਿਗੁਰੂ ਜੀ ਹਨ ਉਨ੍ਹਾਂ ਵਿਚ ਅਭੇਦ ਹੋ ਜਾਂਦਾ ਹੈ।

ਦਸ ਦਿਸ਼ਾਂ ਤੇ ਨੌਂ ਖੰਡ ।

# 20 (ਵੀਹ ਦੀ ਗਿਣਤੀ)

1. ਅਕਾਲ ਪੁਰਖ ਸਿਰਜਨਹਾਰ ਵਾਹਿਗੁਰੂ ਪਰੀ ਪੂਰਨ ਪ੍ਰਮਾਤਮਾ 2. ਚੰਦ੍ਰਮਾਂ ਤੇ ਸੂਰਜ 3. ਦਿਨ ਤੇ ਰਾਤ 4. ਸੁਖ ਦੁਖ 5. ਹਰਖ ਸੋਗ 6. ਨਰਕ ਸੁਰਗ 7. ਪੁੰਨ ਪਾਪ 8. ਜਨਮ ਮਰਣ 9. ਜੀਵਣ ਮੁਕਤ 10. ਭਲਾ ਬੁਰਾ 11. ਮਿਤ੍ਰ ਸ਼ਤਰੂ 12. ਰਾਜ ਜੋਗ 13. ਜਿੱਤ ਹਾਰ 14. ਸੰਜੋਗ ਵਿਜੋਗ 15. ਨੀਂਦ ਭੁੱਖ 16. ਆਸਾ ਮਨਸਾ 17. ਉਸਤਤ ਨਿੰਦਾ 18. ਹਿੰਦੂ ਮੁਸਲਮਾਨ 19. ਇਸਤ੍ਰੀ ਪੁਰਖ 20. ਜਿਮੀ ਅਸਮਾਨ।

# 21 (ਇਕੀ ਦੀ ਗਿਣਤੀ)

## ਇੱਕੀ ਦੁਖ :

ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ, ਛੇ ਇਨ੍ਹਾਂ ਦੇ ਵਿਖਯ, ਛੇ ਉਨ੍ਹਾਂ ਦੇ ਵਿਖਿਯਾਂ ਦੇ ਗਿਆਨ ( ਛੇ ਤਿਆਂ ਅਠਾਰਾਂ) ਸਰੀਰ, ਸੁਖ ਤੇ ਦੁਖ ॥

ਇੱਕੀ ਨਰਕ –

1. ਤਾਮ੍ਰਿਸ 2. ਅੰਧਤਾਮਿਸ੍ਰ 3 ਰੌਰਵ 4. ਮਹਾਰੌਰਵ 5. ਨਰਕ 6. ਮਹਾਨਰਕ 7. ਕਾਲਸੂਤ੍ਰ 8. ਸੰਜੀਵਨ9. ਮਹਾਵੀਚਿ 10. ਤਪਨ 11. ਸੰਪ੍ਰਤਾਪਨ 12. ਸੰਤਾਹ13.ਸੰਕਾਕੋਲ 14. ਕੁਡਮਲ 15. ਪ੍ਰਤਿਮੁਰਤਿਕ 16 ਲੋਹਸ਼ੰਕ 17. ਰਿਜੀਸ 18. ਸ਼ਾਲਮਲੀ 19. ਵੈਤਰਣੀ 20. ਅਸਿਪਤ੍ਰਬਨ 21. ਲੇਹਦਾਰਕ ।

# 24 (ਚੌਵੀ ਦੀ ਗਿਣਤੀ)

24 ਅਵਤਾਰ

ਮਛ, ਕਛ, ਬਰਾਹ, ਮੋਹਨੀ, ਨਰਸਿੰਘ, ਪਰਸਰਾਮ, ਰਾਮਚੰਦ੍ਰ, ਬਯਾਸ, ਕ੍ਰਿਸ਼ਨ, ਬਲਭੱਦਰ, ਬਾਵਨ, ਬੁਧ, ਨਾਰਦ, ਰਿਖਭਦੇਵ, ਕਲਪ, ਹੰਸ, ਪ੍ਰਿਥੁ, ਦਤਾਤ੍ਰੇਯ, ਨਾਰਾਇਣ, ਹਯ ਗਰੀਵ, ਵੈਵਸ੍ਵਤਨ, ਧਨੰਤ੍ਰ, ਕਲਕੀ।

# 25 (ਪੱਚੀ ਦੀ ਗਿਣਤੀ)

ਪੱਚੀ ਪ੍ਰਕਿਰਤੀਆਂ :-

ਪੰਜਾਂ ਭੂਤਾਂ ਦੇ ਜੋ ਪੰਜ ਪ੍ਰਕਾਰ ਦੇ ਗੁਣ ਅਥਵਾ ਹਿੱਸੇ ਹਨ ।

1. ਅਕਾਸ਼ ਦੇ ਪੰਜ ਹਿੱਸੇ : ਕਾਮ, ਕ੍ਰੋਧ, ਲੋਭ, ਮੋਹ, ਮਦ ।

2. ਵਾਯੂ ਦੇ ਪੰਜ ਹਿੱਸੇ : ਚਲਨਾ, ਦੌੜਨਾਂ, ਕੂਦਨਾਂ, ਫੈਲਣਾਂ, ਸੁੰਗੜਨਾਂ।

3. ਅੱਗ ਦੇ ਪੰਜ ਹਿੱਸੇ : ਤੇਜ, ਛੁਧਾ, ਤ੍ਰਿਖਾ, ਨੀਂਦ, ਆਲਸ।

4. ਜਲ ਦੇ ਪੰਜ ਹਿੱਸੇ : ਬੀਰਜ, ਰੁਦ੍ਰ, ਚਰਬੀ, ਪਸੀਨਾਂ, ਲਾਲਾਂ।

5. ਪ੍ਰਿਥਵੀ ਦੇ ਪੰਜ ਹਿੱਸੇ : ਰੋਮ, ਚਰਮ, ਨਾੜੀ, ਮਾਸ, ਅਸਥਿ।

ਉਨ੍ਹਾਂ ਨੂੰ ਪ੍ਰਕਿਰਤੀਆਂ ਆਖਦੇ ਹਨ, ਸੋ ਪੰਜਾਂ ਤੱਤਾਂ ਦੇ ਪੰਜ ਪੰਜ ਗੁਣ ਵਾ ਹਿਸੇ ਹੋਣ ਕਰਕੇ ਕੁਲ ਪੰਝੀ ਹੋ ਗਈਆਂ ਹਨ।

ਇਨ੍ਹਾਂ ਦੀ ਉਤਪਤੀ ਇਸ ਪ੍ਰਕਾਰ ਲਿਖੀ ਹੈ ਸੁਖਮ ਸ੍ਰਿਸਟੀ ਦੀ ਉਤਪਤੀ ਸੈ ਅਨੰਤ ਈਸ਼ਵਰ ਦੀ ਇਛਾ ਤੇ

ਸਥੂਲ ਸ੍ਰਿਸਟੀ ਕੇ ਨਮਿਤ ਭੂਤਨ ਕਾ ਪੰਚੀਕਰਨ ਹੋਤਾ ਹੈ। ਪੰਚੀਕਰਣ ਦੋ ਭਾਂਤ ਕਾ ਹੋਤਾ ਹੈ :-

1. ਇਕ ਇਕ ਤਤ ਦੇ ਦੋ ਦੋ ਹਿਸੇ ਇਕੋ ਜਿਹੇ ਹੋ ਕੇ ਫਿਰ ਇਕ ਹਿਸੇ ਦੇ ਚਾਰ ਚਾਰ ਹਿੱਸੇ ਹੋਏ ਇਨ੍ਹਾਂ ਪੰਜਾਂ ਦਾ ਪਹਿਲਾ ਅੱਧ ਹਿੱਸਾ ਜਿਉਂ ਦਾ ਤਿਉਂ ਹੀ ਰਿਹਾ ਹੈ, ਅੱਧੇ ਅੱਧੇ ਹਿੱਸੇ ਦੇ ਜੋ ਚਾਰ ਚਾਰ ਹਿੱਸੇ ਹਨ ਉਹ ਵਖ ਵਖ ਰਹੇ, ਵਡੇ ਅੱਧਿਆਂ ਹਿੱਸਿਆਂ ਮੇਂ ਅਪਣੇ ਅਪਣੇ ਹਿਸੇ ਨੂੰ ਛੱਡ ਕੇ ਮਿਲੇ, ਅੱਧਾ ਹਿਸਾ ਸਭਨਾਂ ਤੱਤਾਂ ਵਿਚ ਅਪਣਾ ਅਰ ਅੱਧਾ ਹਿਸਾ ਦੂਸਰਿਆਂ ਤੱਤਾਂ ਦਾ ਮਿਲ ਕੇ ਅਥਵਾ ਮਿਲਕੇ ਪੰਚੀਕਰਣ ਕਹਾਉਂਦਾ ਹੈ।

2. ਦੂਸਰਾ ਇਸ ਪ੍ਰਕਾਰ ਹੈ, ਜੈਸੇ ਪੰਜਾਂ ਆਦਮੀਆਂ ਕੋਲ ਪੰਜ ਪੰਜ ਰੋਟੀਆਂ ਹੋਵਨ, ਇਕ ਆਦਮੀ ਨਾਲਦਿਆਂ ਨੂੰ ਇਕ ਇਕ ਰੋਟੀ ਦਿੰਦਾ ਹੈ ਤੇ ਉਸ ਕੋਲ ਇਕ ਰਹਿ ਜਾਂਦੀ ਹੈ ਤੇ ਇਕ ਇਕ ਦੂਜਿਆਂ ਕੋਲੋਂ ਲੈ ਕੇ ਪੂਰੀਆਂ ਪੰਜ ਪੰਜ ਹੋ ਜਾਂਦੀਆਂ ਹਨ, ਇਸੀ ਤਰਾਂ ਇਕ ਤੱਤ ਦਾ ਇਕ ਗੁਣ ਕੋਲ ਰੱਖਣਾਂ ਤੇ ਇਕ ਇਕ ਦੂਜਿਆ ਨੂੰ ਦੇ ਦੇਣਾਂ ਇਸ ਤਰ੍ਹਾਂ ਪੰਜਾਂ ਤੱਤਾਂ ਦੇ ਸਾਰੇ ਗੁਣ ਮਿਲ ਜਾਂਦੇ ਹਨ ਇਕ ਇਕ ਅੰਸ਼ ਅਪਣੀ ਤੇ ਇਕ ਦੂਜਿਆ ਦੀ ਸਭਨਾਂ ਕੋਲ ਆ ਜਾਂਦੀ ਹੈ ਤੇ ਸਭ ਇਕੋ ਜਿਹੇਰਹਿੰਦੇ ਹਨ ਇਸ ਦਾ ਨਾਮ ਪੰਚੀਕਰਨ ਹੈ ਯਾਂ ਪੰਝੀ ਪ੍ਰਕਿਰਤੀਆਂ ਕਹੀਆਂ ਜਾਂਦੀਆਂ ਹਨ। ਇਹ ਉਪਰ ਲਿਖਿਆ ਸਥੂਲ ਸਰੀਰ ਦਾ ਹੈ, ਦੂਸਰਾ ਸੁਖਮ ਸਰੀਰ ਹੁੰਦਾ ਹੈ, ਜਿਸ ਵਿਚ ਤਤ ਨਹੀਂ ਹੁੰਦੇ ਪ੍ਰੰਤੂ ਤੱਤਾਂ ਦੀਆਂਪ੍ਰਕਿਰਤੀਆਂ ਹੁੰਦੀਆਂ ਹਨ।

ਅਕਾਸ਼ ਦੇ ਪੰਜ ਹਿੱਸੇ :- ਮਨ, ਬੁਧ, ਚਿਤ, ਅਹੰਕਾਰ, (ਅੰਤਰ ਇੰਦ੍ਰਯ)

ਵਾਯੂ ਦੇ ਪੰਜ ਹਿੱਸੇ :- ਵਯਾਨ,ਸਮਾਨ, ਪ੍ਰਾਣ, ਉਦਾਨ, ਅਪਾਨ(ਪੰਜ ਪ੍ਰਾਣ)।

ਅੱਗ ਦੇ ਪੰਜ ਹਿੱਸੇ :- ਅੱਖਾਂ,ਨੱਕ, ਕੰਨ, ਜੀਭ, ਤਵਚਾ,(ਗਿਆਨ ਇੰਦ੍ਰੇ)।

ਜਲ ਦੇ ਪੰਜ ਹਿੱਸੇ :- ਹੱਥ, ਪੈਰ, ਮੂੰਹ, ਗੁਦਾ, ਲਿੰਗ।

ਪ੍ਰਿਥਵੀ ਦੇ ਪੰਜ ਹਿੱਸੇ :- ਸ਼ਬਦ, ਸਪਰਸ਼, ਰੂਪ, ਰਸ, ਗੰਧ (ਪੰਜ ਵਿਖਯ)

ਇਸ ਨੂੰ ਹੀ ਸੂਛਮ ਸਰੀਰ ਤਥਾ ਲਿੰਗ ਸਰੀਰ ਕਹਿੰਦੇ ਹਨ, ਹਰ ਇਕ ਬਿਵਹਾਰ ਲਿੰਗ ਸਰੀਰ ਮੇਂ ਹੁੰਦਾ ਹੈ, ਇਹ ਸਰੀਰ ਅੰਗੁਸਟ ਪ੍ਰਮਾਣ ਸ਼ਾਸਤ੍ਰਕਾਰਾਂ ਨੇ ਲਿਖਿਆ ਹੈ। ਇਸੀ ਤਰ੍ਹਾਂ ਇਕ ਕਾਰਣ ਸਰੀਰ ਹੈ ਜੋ ਲਿੰਗ ਸਰੀਰ ਕਾ ਬੀਜ ਹੈ ਔਰ ਸਥੂਲ ਸਰੀਰ ਪੰਜ ਤਤ ਕਾ ਬੀਜ ਹੈ, ਇਕ ਕੇਵਲ ਸਰੀਰ ਹੈ ਜਿਸ ਸਮੇਂ ਗਿਆਨ ਹੁੰਦਾ ਹੈ ਸੋ ਸਰੀਰ ਚਾਰ ਪ੍ਰਕਾਰ ਦਾ ਹੈ ਸਮਾਸ ਕਰਕੇ ਲਿਖਿਆ ਹੈ। (ਦੇਖੋ ਅਭਿਲਾਸ਼ ਸਾਗਰ ਪੰਨਾਂ 188 ਤੋਂ 191)

# 27 (ਸਤਾਈ ਦੀ ਗਿਣਤੀ)

**27 ਸਿਮ੍ਰਤੀਆਂ**

1. ਮਨੂੰ ਸਿਮ੍ਰਤੀ 2. ਯਾਗਵਲਕ 3. ਵਸ਼ਿਸ਼ਟ 4.ਪਰਾਸ਼ਰ 5. ਸੰਖ 6. ਲਘੁ ਹਾਰੀਤ 7. ਬ੍ਰਿਧ ਹਾਰੀਤ 8. ਨਾਰਦ 9. ਦਖ 10. ਲਘੁਅਤ੍ਰੀ 11.

ਬ੍ਰਿਧ ਅਤ੍ਰੀ 12. ਸੋਮ 13. ਯਮ 14. ਦਤ 15. ਬੁਧ 16. ਵਿਸ਼ਨ 17. ਸੁਕ੍ਰ 18. ਲਘੁਗੋਤਮ 19. ਬ੍ਰਿਧਗੋਤਮ 20. ਕਾਤਜਾਇਨ 21. ਦੇਵਲ 22. ਅਪਸਤੰਬ 23. ਬ੍ਰਹਸਪਤ 24. ਬਿਆਸ 25. ਲਿਖਿਤ 26. ਅੰਗਿਰਸ 27. ਸਤਾਤਪ।

**27 ਨਛੱਤ੍ਰ :-** ਅਸ਼ਵਨੀ, ਭਰਨੀ, ਕ੍ਰਿਤਕਾ, ਰੋਹਣੀ, ਮ੍ਰਿਗਸਿਰ, ਆਰਦਰਾ, ਪੁਨਰਬਸੁ, ਪੁਸ਼ਯ, ਅਸਲੇਖਾ, ਮਘਾ, ਪੂਰਬਾ ਉਤਰਾ, ਹਸਤ, ਚਿਤਰਾ, ਸ੍ਵਾਂਤੀ, ਵਿਸਾਖਾ, ਅਨੁਰਾਧਾ, ਜੇਸ਼ਟਾ, ਮੂਲ, ਪੂਰਬਖਾੜਾ, ਉਤਰਾਖਾੜਾ, ਅਭਿਜਿਤ,ਸ੍ਰਵਣ, ਧਨੇਸ਼ਟਾ, ਸਤ ਤਾਰਕਾ, ਪੂਰਬ ਭਾਰਦ ਪਦ, ਉਤਰਾਭਾਦ੍ਰ ਪਦ।

# 32 (ਬੱਤੀ ਦੀ ਗਿਣਤੀ)

ਪੁਰਸ਼ਾਂ ਦੇ 32 ਲੱਖਣ

ਜਿਸ ਬਾਲਕ ਦੇ ਪੰਜ ਦੀਰਘ, ਪੰਜ ਸੂਖਮ, ਸਾਤ ਰਕਤ, ਛੇ ਉਨਤ, ਤੀਨ ਵਿਸਤਰਿਤ, ਤਿੰਨ ਲਘੁ, ਤਿੰਨ ਗੰਭੀਰ ਹੋਵੇ, ਉਹ ਪੁਰਸ਼ ਇਨਾਂ ਲਖਣਾਂ ਸ਼੍ਰੇਸ਼ਟ ਗਿਣਿਆ ਜਾਂਦਾ ਹੈ।

1. ਭੁਜਾ 2. ਨੇਤਰ 3. ਹਨੁ 4. ਨਾਸਾਂ 5. ਵਸਥਲ ਇਹ ਜਿਸਦੇ ਵੱਡੇ ਹੋਵਣ ।

2. ਤਵਚਾ 2. ਕੇਸ਼ 3. ਅੰਗੁਲੀਆਂ 4. ਦੰਦ 5. ਅੰਗੁਲੀਆਂ ਦੀ ਗੰਢਾਂ, ਇਹ ਪੰਜ ਜਿਸ ਦੀਆਂ ਸੂਖਮ ਹੌਲੀਆਂ ਹੋਵਨ ਉਹ ਦਿਕਪਾਲੋਂ ਦੇ ਪਦ ਵਾਲਾ ਹੋਤਾ ਹੈ।

1. ਹੱਥ ਦੇ ਥੱਲੇ 2. ਪੈਰਾਂ ਦੇ ਥੱਲੇ 3. ਨੇਤਰਾਂ ਦੇ ਅੰਤ ਦੇਸ (ਨੇਤਰਾਂ ਦੇ ਵਿਚ) 4. ਤਾਲੂ 5. ਜਿਹਬਾ, 6. ਅਧਰ ਹੋਠ ਹੱਥਾਂ ਪੈਰਾਂ ਦੇ ਨਹੁੰ, ਜਿਸ ਦੇ ਲਾਲ ਹੋਵਨ ਉਹ ਪੁਰਸ਼ ਰਾਜ ਸੁਖ ਦੇ ਲਾਇਕ ਹੁੰਦਾ ਹੈ।

1. ਕਛਾਂ 2. ਪੇਟ 3. ਅਲਕਾਂ 4. ਸਕੰਧ 5. ਹੱਥ ਦੇ ਉਪਰ ਪਾਸੇ 6. ਮੁਖ, ਇਹ ਜਿਸ ਦੇ ਚਿਪਟੇ ਸੇ ਨਾ ਹੋਵੇ ਉਚੇ ਹੋਵੇ, ਉਹ ਪੁਰਸ਼ ਬੜੇ ਐਸਵਰਜ਼ ਵਾਲਾ ਹੁੰਦਾ ਹੈ।

1. ਲਿਲਾਟ 2. ਕਟਿ 3. ਵਖਸਥਲ ਆਦਿਕ ਜਿਸ ਦਾ ਵਿਸਥਾਰ ਵਾਲਾ ਹੋਵੇ ਉਹ ਪੂਰਨ ਪ੍ਰਤਾਪੀ ਹੁੰਦਾ ਹੈ।

1. ਗ੍ਰੀਵਾ 2. ਜੰਘਾਂ 3. ਲਿੰਗ ਜਿਸ ਦੇ ਛੋਟੇ ਹੋਣ ਉਹ ਸ਼ਲਾਘਾ ਯੋਗ ਹੁੰਦਾ ਹੈ।

1. ਸਵਰ 2. ਨਾਭੀ 3. ਸ੍ਰਤਵ ਜਿਸ ਦੇ ਗੰਭੀਰ ਹੋਵੇ ਪੁਰਖ ਸ੍ਰੇਸ਼ਟ ਹੁੰਦਾ ਹੈ। ਇਤਿਆਦਿਕ ਬੱਤੀ ਲਖਣ ਗ੍ਰੰਥਕਾਰਾਂ ਨੇ ਲਿਖੇ ਹਨ। ਲਖਣਾਂ ਦਾ ਕਬਿਤ

| 1 | 2 | 3 | 4 | 5 |
| --- | --- | --- | --- | --- |
| ਸੁੰਦਰ | ਸੁਲਜ | ਸੁਧੀ | ਸਾਹਸੀ | ਸੁਹਿਰਦ |
| 6 | 7 | 8 | 9 | 10 |
| ਸਾਚੋ | ਸੂਰੋ | ਸੁਚ | ਸਾਵਧਾਨ | ਸਾਸਤ੍ਰਗ |
| 11 | 12 | 13 | 14 | |

ਉਦਮੀ ਉਦਾਰ ਗੁਨਗ੍ਰਾਹੀ ਔ ਗੰਭੀਰ ਲਾਲ

15 16 17 18

ਸ਼ੁਧਮਨ ਧਰਮੀ ਛਮੀਂ ਸੁਤੱਤਵ ਗਯਾਨੀਏ

19 20 21 22

ਇੰਦ੍ਰੀਜਿਤ ਸਤਯਬ੍ਰਤੀ ਸੁਕਿਰਤੀ ਧ੍ਰਿਤੀ

23 24 25 26

ਬਿਨੀਤ ਤੇਜਸੀ ਦਯਾਲ ਪ੍ਰੀਤ-ਹਰਿ ਸੋ ਪ੍ਰਮਾਨੀਯੇ

27 28 29 30 31 32

ਲੋਭ ਛੋਭ ਹਿੰਸਾ ਕਾਮ ਕਪਟ ਗਰੂਰਤਾ

ਲਛਣ ਏ ਬਤੀਸ ਛਿਤੀਸ ਕੇ ਬਖਾਨੀਏ

ਕਬਿਤ

1 2 3 4 5

ਸੁਕਿਰਤ ਪ੍ਰਮਾਣ ਕੁਲ ਰੂਪ ਕਿਰਯਾਵੇਦ ਸਦਾ

6 7 8 9 10

ਸਜਣ ਸਬੁਧ ਸਤ ਸੀਲ ਬ੍ਰਤਧਾਰੀ ਹੈ।

11 12 13 14 15

ਬਿਚੱਖਣ ਬਿਨਈ ਜਪੀ ਵਿਸ਼ਵਾਸ਼ ਬੰਦਨੀਯ,

16 17 18 19 20

ਕਵਿ ਨਿਰਲੋਭ ਦਯਾ ਦਾਨੀ ਉਪਕਾਰੀ ਹੈ।

21 22 23 24

ਤੁਛ-ਨਿੰਦ੍ਾ ਇੰਦ੍ਰੀਜਿਤ ਸੁਚਿ ਪ੍ਰਕਾਸ਼ਬੁਧਿ

25 26 27 28

ਹਰਿ ਗੁਰ ਮਾਤ ਪਿਤਾ-ਭਗਤ ਪਿਆਰੀ ਹੈ।

29 30 31 32

ਸਾਸਤ੍ਰਗ ਧਾਰਮਕ ਮਿਤਭੁਕ ਬਸਕਾਮ,

ਬਤੀ ਸ਼ੁਭ ਲਖਣ ਨਰਾਂ ਜਗਤ ਮਝਾਰੀ ਹੈ। ( ਗੁ: ਨਿ:ਸਾ:)

ਇਸਤ੍ਰੀਆਂ ਦੇ ਬੱਤੀ ਲੱਖਣ

1. ਸੁੰਦਰਤਾ 2. ਸਵੱਛਤਾ 3. ਲੱਜਾ 4. ਚਤੁਰਾਈ 5. ਵਿਦਿਆ 6. ਪਤਿ ਭਗਤੀ

7. ਸੇਵਾ 8. ਦਯਾ 9. ਸਤਯ 10. ਪ੍ਰਿਅਬਾਣੀ 11. ਪ੍ਰਸੰਨਤਾ 12. ਨਿਮਰਤਾ

13. ਨਿਸ਼ਕਪਟਤਾ 14. ਏਕਤਾ 15. ਧੀਰਜ 16. ਧ੍ਰਮਨੇਸ਼ਠਾ 17. ਸੰਜਮ

18. ਉਦਾਰਤਾ 19. ਗੰਭੀਰਤਾ 20. ਉਦਮ 21. ਸੂਰਬੀਰਤਾ 22. ਰਾਗ

23. ਕਾਵਯ 24. ਚਿਤ੍ਰ 25. ਔਸ਼ਧੀ 26. ਰਸੋਈ 27. ਫੁਲਵਾੜੀ 28. ਸੀਉਣਾ ਪ੍ਰੋਣਾਂ 29. ਘਰ ਦੀਆਂ ਵਸਤੁਆਂ ਦਾ ਯਥਾ ਯੋਗ ਸ਼ਿੰਗਾਰਨਾ, 30. ਘਰ ਆਏ ਪ੍ਰਾਹੁਣਿਆਂ ਦਾ ਆਦਰ ਸਤਿਕਾਰ 31. ਬਜੁਰਗ ਦਾ ਸਤਿਕਾਰ 32. ਸੰਤਾਨ ਦਾ ਪਾਲਣਾਂ।

# 36 (ਛੱਤੀ ਦੀ ਗਿਣਤੀ)

ਛੱਤੀ ਪਦਾਰਥਾਂ ਦੀ ਗਿਣਤੀ

1. ਸਭ ਤਰਾਂ ਦੀਆਂ ਰੋਟੀਆਂ 2. ਪੂਰੀਆਂ 3. ਕਚੌਰੀ 4. ਪੂੜੇ 5.ਚਾਵਲ 6. ਦਾਲਾਂ 7. ਭੁਰਜੀ, ਸਾਗ 8. ਕੜ੍ਹੀ 9. ਵੜੀਆਂ 10. ਸੇਵੀਆਂ 11. ਖਿਚੜੀ 12. ਪਕੌੜੇ 13. ਚਟਨੀਆਂ 14. ਅਚਾਰ 15. ਮੁਰੱਬੇ 16. ਬੂੰਦੀ ਦਹੀਂ ਭੱਲੇ 17. ਰੈਤਾ 18. ਪਾਪੜ 19. ਕੜਾਹ ਪ੍ਰਸ਼ਾਦ 20. ਖੀਰ 21. ਪੰਜੀਰੀ ਕਸਾਰ ਸੱਤੂ ਚੂਰਮਾ 22. ਸੀਰਨੀ ਲੱਡੂ ਜਲੇਬੀ 23. ਲਾਪਸੀ 24. ਰਬੜੀ 25. ਮਲਾਈ 26. ਮਿਸ਼ਰੀ ਮੱਖਣ 27. ਸਿਖਰਣੀ 28. ਦੁੱਧ ਮਿਲਾ ਅੰਬ ਰਸ 29. ਦਧਿਤਕਰ 30. ਕਾਂਜੀ ਹਾਜ਼ਮੇ ਕੇ ਪਾਣੀ 31. ਫਲ ਖੁਸ਼ਕਤਰ 32. ਤਾਰੀ 33. ਮੱਠੀ ਮੱਠੇ 34. ਫੇੜੀ 35. ਘੇਵਰ 36. ਚੂਰਣ ਆਦਿ। (ਗੁ: ਨਿ: ਸਾ:)

# 40 (ਚਾਲੀ ਦੀ ਗਿਣਤੀ)

40 ਮੁਕਤੇ ਚਮਕੌਰ ਸਾਹਿਬ ਵਾਲੇ

1. ਹਿੰਮਤ ਸਿੰਘ 2. ਹਰਦਾਸ ਸਿੰਘ 3. ਗੁਰਦਾਸ ਸਿੰਘ 4. ਗੁਰਦਿਤ ਸਿੰਘ 5. ਕਰਮ ਸਿੰਘ 6. ਸੰਤ ਸਿੰਘ 7. ਸੰਗਤ ਸਿੰਘ 8. ਸਾਹਿਬ ਸਿੰਘ 9. ਸੱਜਣ ਸਿੰਘ 10. ਸ਼ੇਰ ਸਿੰਘ 11. ਸੰਗੋ ਸਿੰਘ 12. ਸੇਵਾ ਸਿੰਘ 13. ਸਰੂਪ ਸਿੰਘ 14. ਸਰਦੂਲ ਸਿੰਘ 15. ਰਣਜੀਤ ਸਿੰਘ 16. ਰਤਨ ਸਿੰਘ 17. ਬਿਸ਼ਨ ਸਿੰਘ 18. ਮੁਹਕਮ ਸਿੰਘ 19. ਮਤਾਬ ਸਿੰਘ 20.ਭਗਵਾਨ ਸਿੰਘ 21. ਪ੍ਰੇਮ ਸਿੰਘ 22.ਵਸਾਵਾ ਸਿੰਘ 23. ਨਿਹਾਲ ਸਿੰਘ 24. ਪੰਜਾਬ ਸਿੰਘ 25. ਟੇਕ ਸਿੰਘ 26. ਠਾਕੁਰ ਸਿੰਘ 27. ਤ੍ਰਲੋਕ ਸਿੰਘ 28. ਠਾਕੁਰ ਸਿੰਘ 29. ਝੰਡਾ ਸਿੰਘ 30.ਖੜਕ ਸਿੰਘ 31. ਗੁਰਦਾਸ ਸਿੰਘ 32. ਚੜ੍ਹਤ ਸਿੰਘ 33. ਜਵਾਹਰ ਸਿੰਘ 34. ਜੈਮਲ ਸਿੰਘ 35.

ਜਵਾਲਾ ਸਿੰਘ 36. ਦਯਾਲ ਸਿੰਘ 37. ਪੰਜਾਬ ਸਿੰਘ 38. ਦਾਮੋਦਰ ਸਿੰਘ 39. ਨਾਰਾਇਣ ਸਿੰਘ 40. ਪ੍ਰੇਮ ਸਿੰਘ ।

ਮੁਕਤਸਰ ਸਾਹਿਬ ਵਾਲੇ 40 ਮੁਕਤੇ

1. ਭਾਈ ਸਮੀਰ ਸਿੰਘ 2. ਨਾਰਾਇਣ ਸਿੰਘ 3. ਮਯਾ ਸਿੰਘ 4. ਗੰਗਾ ਸਿੰਘ 5. ਗੰਡਾ ਸਿੰਘ 6. ਕਰਮ ਸਿੰਘ 7. ਕਰਨ ਸਿੰਘ 8. ਸੁਹੇਲ ਸਿੰਘ 9. ਸਰਜਾ ਸਿੰਘ 10. ਸੁਲਤਾਨ ਸਿੰਘ 11. ਹਰਸਾ ਸਿੰਘ 12. ਹਰੀ ਸਿੰਘ 13. ਸੰਤ ਸਿੰਘ 14. ਕ੍ਰਿਪਾਲ ਸਿੰਘ 15. ਕੀਰਤ ਸਿੰਘ 16. ਕਾਲਾ ਸਿੰਘ 17. ਗੁਲਾਬ ਸਿੰਘ 18. ਬੂੜ ਸਿੰਘ 19. ਧੰਨਾ ਸਿੰਘ 20. ਦਯਾਲ ਸਿੰਘ 21. ਭਾਗ ਸਿੰਘ 22. ਬੂੜ ਸਿੰਘ 23. ਭੋਲਾ ਸਿੰਘ 24. ਭੰਗਾ ਸਿੰਘ 25. ਮਹਾਂ ਸਿੰਘ 26. ਧਰਮ ਸਿੰਘ 27. ਘਰਬਾਰਾ ਸਿੰਘ 28. ਚੰਬਾ ਸਿੰਘ 29. ਜਾਦੋ ਸਿੰਘ 30. ਜੋਗਾ ਸਿੰਘ 31. ਜੰਗ ਸਿੰਘ 32. ਮੱਜਾ ਸਿੰਘ 33. ਮਾਨ ਸਿੰਘ 34. ਲਛਮਣ ਸਿੰਘ 35. ਦਯਾਲ ਸਿੰਘ 36. ਦਰਬਾਰਾ ਸਿੰਘ 37. ਦਿਲਬਾਗ ਸਿੰਘ 38. ਮਹਾਂ ਸਿੰਘ 39. ਸੁਲਤਾਨ ਸਿੰਘ 40. ਸੋਭਾ ਸਿੰਘ। ਸਰਦਾਰ ਮਹਾਂ ਸਿੰਘ ਜੀ ਇਨ੍ਹਾਂ ਦੇ ਸਰਦਾਰ ਸਨ ਅਤੇ ਮਾਈ ਭਾਗੋ ਜੀ ਨੇ ਵੰਗਾਰ ਦਿੱਤੀ ਕੇ ਗੁਰੂ ਦੇ ਸਨਮੁਖ ਹੋ ਕੇ ਕਿਉਂ ਨਾ ਲੜੇ।

# 49 (ਉਣੰਜਾ ਦੀ ਗਿਣਤੀ)

49 ਖੇਤਰਪਾਲ

1. ਅਜਰ 2. ਅਪ ਕੁੰਭ 3. ਇੰਦਰੋਤਸਤੀ 4. ਈੜਾਦਾਰ 5. ਉਕਤ ਸੰਗਯਾ 6. ਉਸਮਾਦ 7. ਰਿਸੀ ਸੂਦਨ 8. ਰੀਮੁਕਤ 9. ਰਿਪੁਤਕੇਸ 10. ਨ੍ਰੀਪਕ 11. ਕੇਕ ਦੰਸਟ੍ਰਕ 12. ਐਰਾਵਤ 13. ਓਘ ਧੰਧੂ 14. ਓਸਧੀਸ 15. ਅੰਜਰ 16. ਅਸਤ ਰਾਵਰ 17. ਕਵਲ 18. ਖਰੂ ਖਾਨਲ 19. ਗਾਮੁਖ 20. ਘੰਟਾਦ 21. ਓਮਣ 22. ਚੰਡ ਬਾਲਨ 23. ਛਟਾਟੋਪ 24. ਜਟਾਲ 25. ਭ੍ਰਿਗੀਵ 26. ਵ੍ਰਿੜ 27. ਚਰ 28. ਟੰਕ 29. ਪਾਣੀ 30. ਅਨੁਸਠਾਨ ਬੰਧ 31. ਡਾਮਰ 32. ਢੱਕਾਰਵ 33. ਣਵਾਰਣ 34. ਤੜਤ 35. ਦੇਸ ਬਿਰ 36. ਦੰਤਰ ਧਾਨਦ 37. ਤ੍ਰਿਕਾਤਾਤ 38. ਪ੍ਰਚੰਡ 39. ਫਟਾਕਾਰ 40. ਬੀਰ ਸੰਗ 41.ਭ੍ਰਿੰਗ 42. ਮੇਘ ਭਾਸੁਰ 43. ਜੁਗਾਂਤ 44. ਰੋਝ 45. ਲੌਬੇਸ਼ਨ ਦਸੂ 46.ਸੁਕਨੰਦ 47. ਖੜਾਲ 48. ਸੁਨਾਮ 49. ਅਹੰਬੁਕ

(ਸੰਸਕ੍ਰਿਤ ਸ਼ਬਦ ਕਲਪ ਦ੍ਰਮ ਕੋਸ਼ ਵਿਚੋਂ)

# 52 (ਬਵੰਜਾ ਦੀ ਗਿਣਤੀ)

ਗੁਰੂ ਜੀ ਦੇ ਬਵੰਜਾ ਕਵੀਆਂ ਦੇ ਨਾਮ

1. ਉਦੇਰਾਯ 2. ਅਣੀਰਾਏ 3. ਅੰਮ੍ਰਿਤਰਾਏ 4. ਅੱਲੂ 5.ਆਸਾਸਿੰਘ 6. ਆਲਿਮ 7. ਈਸ਼੍ਵਰਦਾਸ 8.ਸੁਖਦੇਵ 9. ਸੁਖਾ ਸਿੰਘ 10.ਸੁਖੀਆ 11.ਸੁਦਾਮਾ 12.ਸੈਨਾਪਤਿ 13.ਸਿਆਮ 14.ਹੀਰ 15.ਹੁਸੈਨ ਅਲੀ 16.ਹੰਸਰਾਮ 17.ਕੱਲੂ 18.ਕੁਵਰੇਸ਼ 19.ਖਾਨਚੰਦ 20.ਗੁਣੀਆ 21.ਗੁਰਦਾਸ 22.ਗੋਪਾਲ 23.ਚੰਦਨ 24.ਚੰਦਾ 25.ਜਮਾਲ 26.ਟਹਿਕਨ 27. ਧਰਮ ਸਿੰਘ 28.ਧੰਨਾ ਸਿੰਘ 29.ਧਿਆਨ ਸਿੰਘ 30.ਨਾਨੂ 31.ਨਿਸ਼ਚਲ ਦਾਸ 32.ਨਿਹਾਲ ਚੰਦ 33.ਨੰਦ ਸਿੰਘ 34.ਨੰਦ ਲਾਲ 35. ਪਿੰਡੀ ਦਾਸ 36.ਬੱਲਭ 37. ਬੱਲੂ 38.ਬਿਧੀ ਚੰਦ 39.ਬੁਲੰਦ 40.ਬ੍ਰਿਖ 41.ਬ੍ਰਿਜ ਲਾਲ 42.ਮਥਰਾ 43.ਮਦਨ ਸਿੰਘ 44.ਮਦਨ ਗਿਰ 45.ਮੱਲੂ 46.ਮਾਨਦਾਸ 47.ਮਾਲਾ ਸਿੰਘ 48.ਮੰਗਲ 49.ਰਾਮ 50.ਰਾਵਲ 51.ਰੌਸ਼ਨ ਸਿੰਘ 52.ਲੱਖਾ। (ਮਹਾਨ ਕੋਸ਼)

## 52 ਅੱਖਰ ਹਿੰਦੀ ਭਾਸ਼ਾ :-

ਅੱਖਰ ਤਾਂ 34 ਹੀ ਹਨ ਪਰ ਇਨ੍ਹਾਂ ਦੇ ਸਬੰਧ ਕਰਕੇ 52 ਹਨ :-

**अ आ इ ई उ ऊ ए ऐ ओ औ अं अः ॠ ऋ ऌ ॡ।**

क ख ग घ ङ । च छ ज झ ञ । ट ठ ड ढ ण ।त थ द् ध न ।

प फ ब भ म । य र ल व ।श ष स ह । क्ष त्र ज्ञ ।

ਅਤੇ ਗੁਰਮੁਖੀ ਅੱਖਰਾਂ ਵਿਚ ਵੀ ਤ੍ਰੈ ਅੱਖਰਾਂ ਦਾ ਲੋਪ ਕਰਕੇ ਚੌਂਤੀ ਜਾਣ ਲੈਣੇ।

## 64 (ਚੌਂਹਠ ਦੀ ਗਿਣਤੀ)

64 ਕਲਾ ਜਾਂ ਵਿਦਿਆ

1. ਗੀਤ ਗਾਵਣਾ 2. ਵਾਦਯ ਬੀਣਾਂ ਮ੍ਰਿਦੰਗ ਆਦਿਕ ਵਾਜੇ ਵਜਾਵਣੇ 3. ਨਿਰਤਕਾਰੀ ਕਰਨਾ 4. ਆਲੇਖਯ- ਤਸਵੀਰਾਂ ਆਦਿਕ ਖਿਚਣੀਆਂ 5. ਨਾਟਯ-ਸਾਂਗ ਆਦਿਕ ਬਨਾਵਣੇ 6. ਬਹੁਤੇ ਛੇਕ ਤੇ ਤਿਲਕ ਰਚਨਾਂ ਦੀ ਚਤੁਰਾਈ 7. ਤੰਡੁਲ ਕੁਸਲ ਬਲ ਬਿਕਾਰ- ਪੂਜਨ ਵਿਚ ਚਾਵਲ ਫੁਲਾਂ ਦੀ ਨਾਨਾ ਪ੍ਰਕਾਰ ਦੀ ਰਚਨਾ ਕਰਨੀ 8. ਫੁਲਾਂ ਦੀ ਸੇਜ ਬਣਾਵਨੀ 9. ਅੰਗਾਂ ਦੰਦਾਂ ਬਸਤ੍ਰਾਂ ਵਿਚ ਰੰਗ ਅਦਿਕ ਬਣਾਵਨੇ 10. ਜੜਾਉ ਕੰਮ ਕਰਨੇ 11. ਸੋਹਣਾਂ ਪਲੰਘ ਤੇ ਸੋਹਣੀ ਸੇਜਾ ਦੀ ਰਚਨਾ ਕਰਨੀ 12. ਉਦਕ ਵਾਦਯ - ਜਲ ਤਰੰਗ ਨਾਲ ਜਲ ਦੇ ਵਾਜੇ ਵਜਾਵਨੇ 13. ਉਦਕਘਾਤ:- ਜਲ ਨੂੰ ਡਕ ਲੈਣਾ ਜਲ ਵਿਚ ਤਰਨਾ 14. ਚਿਤਰਾ ਯੋਗ :- ਅਨੇਕ ਚੀਜ਼ਾਂ ਨੂੰ ਦੇਖ ਕੇ ਭਲੇ ਉਪਾਉ ਸੋਚਣੇ 15. ਮਾਲਗਰਥਨ:- ਵਿਕਲਪ ਹਾਰ ਬਨਾਵਣੇ 16. ਸੇਖਰਾ ਪੀੜ ਯੋਜਨ :- ਸਿਰਮੇ, ਮਾਲਾ ਅਤੇ ਹੋਰ ਗਹਿਣੇ ਬਨਾਵਣੇ ਯਾਨੀ ਜੋੜਨੇ 17.ਨੇਪੱਥ ਯੋਗ :- ਤੰਬੂ ਕਨਾਤ ਲਗਾਵਣ ਦੀ ਚਤੁਰਾਈ 18. ਕਰਣ ਪਤ੍ਰ ਭੰਗ :- ਕੰਨ ਦੇ ਗਹਿਣਿਆਂ ਦੀ ਰਚਨਾਂ 19. ਗੰਧ ਯੁਕਤ :- ਅਤਰ ਆਦਿਕ ਬਨਾਵਣੇ ਦੀ ਯੁਕਤੀ, ਅਕਲ 20. ਭੂਖਣ ਯੋਜਨ ਗਹਿਣੇ ਪਹਿਰਾਵਣੇ ਦੀ ਅਕਲ 21. ਇੰਦ੍ਰ ਜਾਲ :- ਮਦਾਰੀਆਂ ਵਾਂਗ ਤਮਾਸ਼ੇ ਤੇ ਖੇਲਾਂ ਆਦਿਕ ਕਰਨੀਆਂ 22. ਕੌਚ ਮਾਰਯੋਗ :- ਕੁਚੁਮਾਰ ਨਾਮ ਵਾਲੇ ਰਾਕਸ਼ ਨੇ ਜੋ ਨਾਨਾ ਪ੍ਰਕਾਰ ਲਿਖਿਆ ਹੈ ਉਸ ਕੋ ਜ਼ਾਹਰ ਕਰਨਾ ਵਾ ਉਸਕੇ ਲਿਖੇ ਰੂਪ ਦਸਣੇ 23. ਹਸਤ ਲਾਘਵੰ :- ਹਥ ਚਲਾਕੀ ਅਥਵਾ ਹਥ ਫੇਰੀ ਕਰਨੀ 24. ਕਪੂਪ ਭਖਵਿਕਾਰ ਕਿਰਿਆ :- ਭੋਜਨ ਬਨਾਵਣ ਦੀ ਮਰਯਾਦਾ ਤੇ ਚਤੁਰਾਈ 25. ਪਾਨਕਰ ਸਰਾਗ ਸਵਯੋਜਨੰ :- ਲੂਣ ਮਿਰਚ ਵਾਲੇ ਇਮਲੀ ਅਨਾਰਦਾਨੇ ਆਦਿਕੋਂ ਕੇ ਰਸ ਔਰ ਔਸ਼ਧੀਆਂ ਦੇ ਸੁੰਦਰ ਰੰਗ ਔਰ ਸ਼ਰਾਬ ਦੇ ਅਰਕਾਂ ਦਾ ਕਢਣਾਂ ਭਾਵ ਨਾਮੀ ਮਸ਼ਹੂਰ ਵੈਦ ਯਾ ਮਸ਼ਹੂਰ ਅਤਾਰ ਹੋਣਾ 26. ਸੂਚੀ ਵਾਯ ਕਰਮ :- ਸੂਈ ਕੁੰਡੀ ਦਾ ਕਰਮ 27. ਸੂਤ ਕ੍ਰੀੜਾ :- ਸੂਤਰ ਦੀ ਡੋਰ ਨਾਲ ਲਾਟੂ ਤੇ ਪੁਤਲੀਆਂ ਆਦਿਕ ਨਚਾਵਨ ਦੇ ਤਮਾਸ਼ੇ 28. ਪ੍ਰਹੇਲਦਾ :- ਪਹੇਲੀਆਂ ਬੁਝਾਰਤਾਂ ਆਦਿਕ 29. ਪਤਿਪਾਲਾ:- ਸਭ ਚੀਜ਼ਾਂ ਦੀ ਸ਼ਕਲ ਬਨਾਵਣੀ 30. ਦੁਰਬਚਕ ਯੋਗ :- ਜੋ ਚੀਜ਼ ਜਾਂ ਗਲ ਜਾਂ ਸ਼ਬਦ ਕਹਿਣ ਵਿਚ ਔਖਾ ਹੋਵੇ ਤਿਸ ਦੇ ਕਹਿਣ ਦਾ ਉਪਾਉ 31. ਪੁਸਤਕ ਵਾਚਨ :- ਟੁਟੇ ਹੋਏ ਅੱਖਰ ਮੇਲ ਕੇ ਸੁੰਦਰ ਪਾਠ ਕਰਨਾ ਅਥਵਾ ਕਿਸੇ ਪੁਸਤਕ ਦਾ ਸੁੰਦਰ ਪਾਠ ਕਰਨਾ 32. ਨਾਟਕਾਖਯਾਯ ਕਾ ਦਰਸ਼ਨ :- ਨਾਟਕਾਂ ਵਿਚ ਕਹੀ ਹੋਈ ਕਥਾ ਨੂੰ ਰਚ ਕੇ ਦਿਖਾਵਣਾ 33. ਕਾਬਯ ਸਮੱਸਿਆ :- ਪੂਰਨ ਕਵਿ ਕੀ ਸਮਰਥ ਪ੍ਰੀਖਿਆ ਹੇਤ ਕਹੇ ਘਾਟੇ ਵਾਲਾ ਛੰਦ ਪੂਰਨ ਕਰਨਾ- ਜੈਸੇ ਅਕਬਰ ਜੀਤੀ ਚਾਰ ਦਿਸ਼ ਲੈ ਕਰ ਸ਼ਮਸ਼ੇਰ ਤਹਾਂ ਮੇਰ ਕਿਨਜੀਤਿਯੋ ਮਾਲਾ ਕੈਸੋ ਫੇਰ 34. ਪਟਿਕਾ ਵੇਤਰ ਬਾਣਿ ਵਿਕਲਪ :- ਬੈਂਤ ਤੀਰ ਨਿਵਾਰਾਦਿ ਪਟੀਆਂ ਦਾ ਨਾਨਾ ਰੀਤ ਸੇ ਬਨਾਵਨਾ

35. ਤਰਕੂ ਕਰਮ :- ਤਰਲੇ ਢੇਰਨੀ ਆਦਿਕੋਂ ਕੇ ਸੂਤ ਔ ਵਾਣ ਵਟਣੇ ਦੀ ਅਕਲ 36. ਤਖਣ :- ਛਿਲਣ ਔ ਕੱਟਣ ਦੀ ਕਾਰਾਗਰੀ 37. ਬਾਸੁਤ ਵਿਦਿਆ:- ਮੰਦਰ ਰਚਨ ਦੀ ਕਾਰਾਗਰੀ 38. ਰੂਪ ਰਤਨ ਪ੍ਰੀਖਿਆ :- ਜੌਹਰੀ ਹੋਣਾਂ 39. ਧਾਤੁ ਬਾਦ ਰਸਾਇਣ:- ਰਸਾਇਣ ਵਿਦਿਆ 40. ਮਣੀ ਰਾਗ ਗਯਾਨੰ :- ਹੀਰੇ ਆਦਿਕੋਂ ਸੇ ਰੰਗੋ ਕਾ ਬਨਾਣਾ ਜਾਨਣਾ 41. ਆਕਰ ਗਯਾਨ:- ਚੀਜ਼ਾਂ ਦੀਆਂ ਖਾਣਾਂ ਦਾ ਗਯਾਨ 42. ਬ੍ਰਿਛ ਆਯੁਰਵੇਦ ਯੋਗ :- ਬ੍ਰਿਛਾਂ ਵੇਲਾਂ ਦਾ ਲਗਾਉਣਾਂ ਤੇ ਪਿਉਂਦ ਕਰਨ ਦੇ ਤਰੀਕੇ ਜਾਨਣੇ 43. ਮੇਰ ਕੁਕਟ ਲਾਵਕ ਯੁਧ ਬਿਧਿ - ਮੀਢੇ ਕੁਕੜ ਬਟੇਰਿਓਂ ਦੀ ਲੜਾਈ ਕਾ ਪ੍ਰਕਾਰ 44. ਸੁਕ ਸਾਰਿਕਾ ਪ੍ਰਲਾਪਨੰ:- ਤੋਤੇ ਮੈਨਾਂ ਪੜ੍ਹਾਵਨ 45. ਉਤਸਾਦਨ- ਮੰਤਰ ਮੇਂ ਸ਼ਤਰੂ ਕੋ ਉਚਾਟਨ ਕਰਨਾ 46. ਕੇਸ ਮਾਰਜਨ:- ਕੋਮਲ ਕੇਸਾਂ ਦੇ ਧੋਣ ਤੇ ਸਵਾਰਨ ਦੀ ਚਤੁਰਾਈ 47. ਅਖਰ ਮੁਸ਼ਟਕਾ ਕਥਨ :- ਅੱਖਰ ਦੇਖੇ ਤੋਂ ਬਿਨਾਂ ਦਸਣੇ ਤੇ ਮੁਠ ਵਾਲੀ ਚੀਜ਼ ਬਿਨਾਂ ਦੇਖੇ ਤੋਂ ਦਸਣੀ 48. ਮਲੇਛਿਤ ਕਵਿ ਕਲਪਯਵਨ:- ਵਿਦਿਆ ਜਾਣਨੀ ਤੇ ਕਵਿਤਾ ਬਨਾਵਣੀਆਂ 49. ਦੇਸ ਭਾਖਾ ਗਿਆਨ :- ਦੇਸ਼ ਦੇਸ਼ਾਂਤਰੋਂ ਕੀਆਂ ਬੋਲੀਆਂ ਜਾਣਨੀਆਂ 50. ਪੁਸ਼ਪ ਸਕਟ ਕਾ ਨਮਿੱਤ :- ਫੂਲੋਂ ਕੀ ਗਡੀ ਸਬਬ ਜਾਨਣਾ 51. ਯੰਤ੍ਰਿ ਮਾਤ੍ਰਕਾ :- ਆਕਾਰ ਸੇ ਲੇਖਯ ਪ੍ਰਯੰਤ ਅਖਰੋਂ ਕਾ ਨਾਮ ਮਾਤ੍ਰਕਾ ਹੈ ਤਿਨ ਕੇ ਮੰਤ੍ਰਿ ਮਹੋਦਧਿ ਮੇਂ ਕਹੇ ਯੰਤ੍ਰੋਂ ਕਾ ਜਾਨਣਾਂ 52. ਧਾਰਨ ਮਾਤ੍ਰਿਕਾ : ਮਾਤ੍ਰਕਾ ਕੇ ਧਯਾਨ ਆਦਿਕੋਂ ਕਾ ਪ੍ਰਕਾਰ 53. ਸੰਪਾਦਯੰ ਨਾ ਫਾਟ ਸਕਤੇ:- ਹੀਰੇ ਕੇ ਟੁਕੜੇ ਕਰਨੇ 54. ਮਾਨਸੀ ਕਾਬਯ ਕਿਰਿਯਾ :- ਦੂਸਰੇ ਦੇ ਮਨ ਵਿਚ ਥਿਤ ਵਸਤੂ ਦੇ ਕਹਿਣ ਦਾ ਪ੍ਰਕਾਰ 55. ਕਿਰਿਆ ਵਿਕਲਪ:- ਇਕ ਕੰਮ ਨੂੰ ਅਨੇਕ ਤਰਾਂ ਸੇ ਬਨਾਉਣਾਂ 56. ਛਲਤਿਕ ਯੋਗ:-ਛਲ ਵਿਦਿਆ ਦੇ ਪ੍ਰਕਾਰ 57. ਅਭਿਧਾਨ ਕੋਸ਼ :- ਛੰਦਾਂ ਦਾ ਗਿਆਨ ਲਿੰਗਾਨੁ ਸਾਸਨ ਔਰ ਕੋਸ਼ ਔਰ ਪਿੰਗਲੋਂ ਕਾ ਜਾਨਣਾ 58. ਬਸਤ੍ਰ ਗੋਪਨ :- ਦੁਸ਼ਾਲੇ ਰੇਸ਼ਮ ਆਦਿਕ ਬਸਤਰੋਂ ਕੀ ਰਖਯਾ ਕੇ ਪ੍ਰਕਾਰ 59. ਦਯੂਤ ਬਿਯੇਖ :- ਚੌਪੜ ਗੰਜਫਾ ਦਾ ਜਾਣਨਾ 60. ਆਕਰਣ ਕਰੀੜਾ ਦੂਰ ਦੇਸ਼ ਗਏ ਕੋ ਜੰਤ੍ਰ ਮੰਤ੍ਰ ਸੇ ਖੀਂਚ ਲੇਣਾਂ 61. ਬਾਲਕ ਕ੍ਰੀੜਾ :- ਬਾਲਕਾਂ ਦੇ ਬਿਨੋਦ ਹੇਤ ਖੇਲਣ ਆਦਿ 62. ਬੈਨਾਯਕੀ ਵਿਦਿਆ ਗਿਆਨ:- ਗਣੇਸ਼ ਦੇਵਤਾ ਕੀ ਲਿਖਨਾਦਿ ਵਿਦਿਆ ਕਾ ਗਯਾਨ 63. ਬੈਜਯਿਕੀ ਵਿਦਿਆ ਗਿਆਨ :- ਜੈ (ਫਤੇ) ਕਰਨ ਦੀ ਵਿਦਿਆਦਾ ਗਯਾਨ 64. ਬੈਤਾਲ ਕੀ ਵਿਦਯਾ ਕਾ ਗਯਾਨ :- ਭੂਤਾਂ ਪ੍ਰੇਤਾਂ ਜੰਤ੍ਰਾਂ ਮੰਤ੍ਰਾਂ ਦਾ ਜਾਨਣਾਂ। (ਗੁਰਮਤ ਨਿਰਣੇ ਸਾਗਰ)

## 64 ਕਲਾ ਜਾਂ ਵਿਦਿਆ

ਬੈਬਰਤ ਪੁਰਾਣ ਵਿਚ 16 ਬਾਣ ਕਵੀ ਨੇ 48 ਕਲਾ ਬਿਲਾਸ ਅਤੇ ਮਹਾਭਾਰਤ ਸ਼ੁਕਰ ਨੀਤੀ ਵਿਚ 64 ਅਤੇ ਲਲਿਤ ਬਿਸਤਰ ਵਿਚ 84, ਗੁਰੂ ਜੀ **ਅਨਤ ਕਲਾ ਹੋਇ ਠਾਕੁਰੁ ਚੜਿਆ ॥** (1081) ਏਥੇ 64 ਕਲਾ ਜਾਂ ਵਿਦਿਆ ਦਾ ਨਿਰਣਾ :-

ਹਾਵ ਭਾਵ ਸਹਿਤ ਨਾਚ, ਵਾਜਿਆਂ ਦਾ ਵਜੌਣਾ, ਬਸਤ੍ਰ ਗਹਿਣੇ ਸਜਾਉਣ ਦਾ ਢੰਗ, ਅਨੇਕ ਰੂਪ ਬਣਾਉਣ ਦੀ ਵਿਦਿਆ, ਫੁਲਾਂ ਦਾ ਗੁੰਦਣਾਂ, ਜੂਆ ਆਦਿ ਖੇਲਾਂ, ਕਾਮ ਦੇ ਆਸਣਾਂ ਦਾ ਗਿਆਨ, ਮਦਰਾ ਆਦਿ ਰਸਾਂ ਦਾ ਬਨਾਉਣਾਂ, ਨਾੜੀਆਂ ਦੇ ਘਾਵ ਮਿਟਾਉਣ ਦੀ ਵਿਦਿਆ, ਅੰਨ ਦੇ ਅਨੇਕ ਰਸਾਂ ਦਾ ਬਨਾਉਣਾਂ, ਬ੍ਰਿਛ ਲਾਉਣ ਪਾਲਣ ਦਾ ਇਲਮ, ਧਾਤੂਆਂ ਦਾ ਪਿੰਘਾਰਨਾ ਅਤੇ ਕਠੋਰ ਕਰਨਾ, ਗੁੜ ਆਦਿ ਰਸ ਪਕੌਣੇ, ਧਾਤੂ ਦੀ ਦਵਾ ਬਣਾਉਣੀ, ਮਿਲੀਆਂ ਧਾਤਾਂ ਨੂੰ ਅਲੱਗ ਕਰਨਾ, ਧਾਤਾਂ ਨੂੰ ਮਿਲਾਉਣਾਂ, ਇਮਾਰਤ ਰਚਨਾ, ਸ਼ਾਸਤ੍ਰਾਂ ਦਾ ਚਲਾਉਣਾਂ, ਮਲ ਯੁੱਧ, ਯੰਤ੍ਰ ਅਸਤ੍ਰਾਂ ਦਾ ਫੈਂਕਣਾਂ, ਫੌਜ ਦਾ ਕਿਲਾ ਰਚਨਾ, ਹਾਥੀ ਘੋੜੇ ਆਦਿ ਦਾ ਜੰਗ ਵਿਚ ਪ੍ਰਯੋਗ ਕਰਨ ਦਾ ਢੰਗ, ਦੇਵਤਿਆਂ ਦਾ ਅਰਾਧਨ, ਘੋੜੇ ਹਾਥੀ ਨੂੰ ਚਾਲ ਸਿਖਾਉਣਾਂ, ਮਿੱਟੀ ਦੀਆਂ ਵਸਤੂਆਂ ਰਚਨੀਆਂ, ਕਾਠ ਦੇ ਪਦਾਰਥ ਬਣੌਣੇ, ਪੱਥਰ ਦਾ ਸਮਾਨ ਰਚਨਾਂ, ਧਾਤੂ ਦੀ ਵਸਤੂ ਬਣਾਉਣੀ, ਖਾਣੀ (ਆਕਰ) ਦਾ ਗਯਾਨ ਸੋਨੇ ਚਾਂਦੀ ਆਦਿ ਦਾ, ਤਾਲ ਬਾਵਲੀ ਕੂਪ ਆਦਿ ਦੀ ਰਚਨਾਂ, ਘਟੀ ਜੰਤਰ ਦੀ ਰਚਨਾਂ, ਰੰਗਾਂ ਦੇ ਮੇਲ ਨਾਲ ਅਨੇਕਾਂ ਰੰਗ ਰਚਨੇ, ਜਲ ਪਵਨ

ਅਗਨੀ ਦੇ ਸੰਜੋਗ ਨਾਲ ਰੋਗਾਂ ਦੀ ਰੋਕਣ ਦੀ ਕ੍ਰਿਆ, ਕਿਸ਼ਤੀ ਦੀ ਰਚਨਾ, ਰੱਸੀ ਵੱਟਣੀ, ਕਪੜਾ ਬੁਨਣਾ, ਰਤਨਾਂ ਦੀ ਪਰਖ, ਅਸਲੀ ਤੇ ਬਨਾਵਟੀ ਧਾਤੂ ਦਾ ਗਿਆਨ, ਗਹਿਣੇ ਘੜ੍ਹਨੇ, ਲੇਪ ਬਣਾਉਣ ਦੇ ਪ੍ਰਕਾਰ, ਪਸ਼ੂ ਪਾਲਣ, ਦੁੱਧ ਚੋਣਾਂ, ਕਪੜਾ ਸਿਊਣਾਂ, ਪਾਣੀ ਤੇ ਤਰਨਾਂ, ਬਰਤਨ ਸਾਫ ਕਰਨ ਦਾ ਗਿਆਨ, ਕੱਪੜੇ ਧੋਣ ਦਾ ਇਲਮ, ਕੇਸਾਂ ਦੇ ਸ਼ਿੰਗਾਰਨ ਦਾ ਵਲ, ਮਾਲਸ਼ ਦੇ ਢੰਗ, ਤੇਲ ਕੱਢਣ ਦਾ ਗਿਆਨ, ਮੁਰੱਬੇ ਆਦਿ ਬਨਾਉਣੇ, ਜਲ ਸਿੰਜਣਾਂ, ਦਰੱਖਤ ਉਪਰ ਚੜ੍ਹਨਾਂ, ਬਲ ਕਾਰਕ ਪਦਾਰਥਾਂ ਦੇ ਸੇਵਨ ਦੀ ਸਮਝ, ਬਾਂਸ ਤੂਤ ਆਦਿ ਤੋਂ ਪਾਤਰ ਰਚਣੇ, ਕੱਚ  ਦੇ ਭਾਂਡੇ ਬਨਾਉਣੇ, ਜਲ ਸਾਫ ਕਰਨਾ, ਹਥਿਆਰ ਘੜ੍ਹਨੇ, ਪਸ਼ੂ ਚਿੰਨ੍ਹਾਂ ਤੋਂ ਭਲਾ ਬੁਰਾ ਸਮਝਣ ਦੀ ਸਮਝ, ਬੱਚੇ ਪਾਲਣਾਂ, ਬੱਚਿਆਂ ਦੀ ਸਿੱਖਿਆ, ਬੱਚਿਆਂ ਨਾਲ ਖੇਡਣਾਂ, ਅਨੇਕ ਅੱਖਰਾਂ ਦਾ ਸੁੰਦਰ ਲਿਖਣਾਂ, ਅਪਰਾਧੀ ਨੂੰ ਦੰਡ ਦੇਣ ਦਾ ਗਯਾਨ, ਪਾਨਾਂ ਦਾ ਰਖਸ਼ਣ ਅਤੇ ਬੀੜੀਆਂ ਆਦਿ ਦੀ ਰਚਨਾਂ ਦਾ ਗਿਆਨ ॥ ਨੋਟ: – ਕਈ ਥਾਈਂ ਏਸ ਗਿਣਤੀ ਵਿਚ ਵਾਧਾ ਘਾਟਾ ਵੀ ਹੈ।(ਮਹਾਨ ਕੋਸ਼)।

ਵਿਦਿਆ ਕਿਤਨੇ ਪ੍ਰਕਾਰ ਦੀ ਹੈ :–

ਵਿਦਿਆ ਅਨੰਤ ਪ੍ਰਕਾਰ ਦੀ ਹੈ। ਵਿਦਵਾਨਾਂ ਨੇ ਜੋ ਭੇਦ ਕਲਪੇ ਹਨ ਉਨ੍ਹਾਂ ਵਿਚੋਂ ਪ੍ਰਧਾਨ ਅੰਗ ਇਹ ਹਨ :–

| | | |
|---|---|---|
| 1. ਵਿਗਿਆਨ | (Philosphy) | ਫਿਲੋਸਫੀ ਇਸ ਦੇ ਅੰਗ ਹਨ। |
| (ੳ) ਮਾਨਵੀ ਵਿਗਿਯਾਨ | (Psychology) | ਸਾਈਕੌਲੁਜੀ। |
| (ਅ) ਨਯਾਯ | (Logic) | ਲੌਜਿਕ। |
| (ੲ) ਚਰਚਾ ਵਿਦਿਆ | (Dialectics) | ਡਾਇਲੈਕਟਿਕਸ। |
| (ਸ) ਸਦਾਚਾਰ ਵਿਦਿਆ | (Ethics) | ਐਥਿਕਸ। |
| (ਹ) ਧਰਮ ਵਿਦਿਆ | (Religion) | ਰਿਲੱਜ਼ਨ। |
| (ਕ) ਬ੍ਰਹਮ ਵਿਦਿਆ | (Theclogy) | ਥਿਐਲੁਜੀ। |
| (ਖ) ਆਤਮ ਵਿਦਿਆ | (Metaphysics) | ਮੈਟਾਫਿਜ਼ਿਕਸ। |
| (ਗ) ਭੂਤ ਵਿਦਿਆ | (Spiritualism) | ਸਿਪਿਰਚੁ ਅਲੇਇਜ਼ਮ। |
| (ਘ) ਜੋਤਿਸ਼ ਵਿਦਿਆ | (Astrology) | ਅਸਟ੍ਰੋਲੁਜੀ। |
| (ਙ) ਰਮਲ ਵਿਦਿਆ | (Geomancy) | ਜਿਓ ਮੈਨਸੀ। |
| (ਚ) ਸਮਾਜ ਵਿਦਿਆ | (Sociology) | ਸ਼ੋਸ਼ੀਆਲੋਜੀ ਇਸ ਦੇ ਅੰਗ ਹਨ |
| = ਸਮਾਜ ਗਣਿਤ | (Statistics) | ਸਟੈਟਿਸਟਿਕਸ। |
| ਨੀਤੀ | (Political Science) | ਪੌਲੀਟੀਕਲ ਸਾਇੰਸ। |
| ਸੰਜਮ ਵਿਦਿਆ | (Economics) | ਇਕੁਨੌਮਿਕਸ। |
| ਘਰੋਗੀ ਸੰਜਮ ਵਿਦਿਆ | (Domestic Economy) | ਡੋਮੇਸਟਿਕ ਇਕਾਨੌਮੀ |

Education ਐਜੂਕੇਸ਼ਨ ਆਦਿ।

(2) ਸਾਇੰਸ ਇਸ ਦੇ ਅੰਗ ਹਨ :-

| | | |
|---|---|---|
| (1) ਹਿਸਾਬ | (Arith metic) | ਅਰਥ ਮੈਟਿਕ। |
| (2) ਰੇਖਾ ਗਣਿਤ | (Geometry) | ਜਿਉਮੈਟਰੀ। |
| (3) ਮਾਪ ਵਿਦਿਆ | (Mansulation) | ਮੈਨਸੁਲੇਸ਼ਨ। |
| (4) ਅਲਜਬਰਾ | (Algobra) | ਅਲਜੈਬਰਾ ਆਦਿ। |
| (5) ਅਕਾਸ ਵਿਦਿਆ | (Astronomy) | ਐਸਟਰੌਨੋਮੀ। |
| (6) ਪਦਾਰਥ ਵਿਦਿਆ | (Physics) | ਫਿਜ਼ਿਕਸ। |
| (7) ਰਸਾਇਣ ਵਿਦਿਆ | (Chemistry) | ਕੈਮਿਸਟਰੀ। |
| (8) ਭੂਗਰਭ ਵਿਦਿਆ | (Geology) | ਜਿਔਲੁਜੀ। |
| (9) ਜੀਵਨ ਵਿਦਿਆ | (Biology) | ਬਿਔਲੁਜੀ |

ਇਸ ਦੇ ਅੰਗ ਹਨ :-

| | | |
|---|---|---|
| 1. ਵਨਸਪਤੀ ਵਿਦਿਆ | (Botony) | ਬੌਟੂਨੀ। |
| 2. ਜੀਵ ਜੰਤ ਵਿਦਿਆ | (Zoology) | ਜੁਔਲੁਜੀ ਦੇ ਅੰਗ ਹਨ - |
| 1. ਪਛਮੀ ਵਿਦਿਆ | (Ornithology) | ਔਰਨੀਥੌਲੁਜੀ। |
| 2. ਧਾਤੁ ਵਿਦਿਆ | (Minralogy) | ਮਿਨਰੈਲਜੀ। |
| 3. ਦ੍ਰਵੀ ਵਿਦਿਆ | (Hydrostatics) | ਹਾਡਰੋਸਟੈਟਿਕਸ। |
| 4. ਵੈਦਿਕ ਵਿਦਿਆ | (Medicine) | ਮੈਡੀਸੀਨ ਇਸ ਦੇ ਅੰਗ ਹਨ। |
| 1. ਮਾਨਸ ਚਕਿਤਸਾ | (Human Pathology) | ਹਯੂਮਨ ਪੈਥੋਲੁਜੀ। |
| 2. ਪਸੁ ਚਕਿਤਸਾ | (Veterinary Science) | ਵਿਟਰਨਰੀ ਸਾਇੰਸ। |
| 3. ਜਰਾਹੀ | (Surgery) | ਸਰਜਰੀ ਆਦਿ। |
| 4. ਅੰਗ ਵਿਦਿਆ | (Anatomy) | ਅਨੌਟਮੀ। |
| 5. ਸਰੀਰ ਵਿਦਿਆ | ( Physiology) | ਫਿਜ਼ਔਲੁਜੀ। |
| 6. ਇੰਜੀਨੀਅਰੀ | (Engineering) | ਇੰਜੀਨਿਅਰਿੰਗ। |
| 7. ਖੇਤੀਬਾੜੀ | (Agriculture) | ਐਗਰੀਕਲਚਰ। |

| | | |
|---|---|---|
| 8. ਪੁਰਾਣੇ ਖੰਡਰਾ ਦੀ ਖੋਜ | (Archeology) | ਆਰਕੀਔਲੁਜੀ। |
| 9. ਸ਼ਬਦ ਵਿਦਿਆ | (Acoustics) | ਅਕਾਉਸਟਿਕਸ ਆਦਿ। |
| 10. ਇਤਿਹਾਸ ਵਿਦਿਆ | (History) | ਹਿਸਟਰੀ। |
| 11. ਅਥਵਾ | (Chronology) | ਕਰੋਨੋਲੁਜੀ। |
| 12. ਭੂਗੋਲ ਵਿਦਿਆ | (Geography) | ਜਿਓਗਰਾਫੀ। |
| 13. ਹੁਨਰ ਤੇ ਕਾਰੀਗਰੀ | (Arts and Crafts) | ਆਰਟਸ ਐਂਡ ਕਰਾਫਟਸ |
| ਇਸ ਦੇ ਅੰਗ ਹਨ। | | |
| (ੳ) ਰਾਗ ਵਿਦਿਆ | ( Music) | ਮਿਊਜ਼ਿਕ। |
| (ਅ) ਚਿਤ੍ਰਕਾਰੀ | (Painting) | ਪੇਂਟਿੰਗ। |
| (ੲ) ਨਕਾਸ਼ੀ | ( Drawing) | ਡਰਾਇੰਗ। |
| (ਸ) ਅਕਸ ਵਿਦਿਆ | (Photography) | ਫੋਟੋਗ੍ਰਾਫੀ। |
| (ਹ) ਉਕਰਣਾ | (Engraving) | ਐਨਗ੍ਰੇਵਿੰਗ। |
| (ਕ) ਸੰਗਤਰਾਸ਼ੀ | (Sculpture) | ਸਕਲਪਟਰ। |
| (ਖ) ਸ਼ਿਲਪ | (Architecture) | ਆਰਕੀਟੈਕਚਰ। |
| (ਗ) ਕਸ਼ੀਦਾ | ( Embroidery) | ਐਮਬ੍ਰਾਓਡਰੀ। |
| (ਘ) ਸਾਹਿਤ ਵਿਦਿਆ | (Litrature) | ਜਿਸ ਦੇ ਅੰਗ ਹਨ -- |
| (ੳ) ਭਾਸ਼ਾ ਵਿਗਿਆਨ | (Languages) | ਲੈਂਗੁਇਜ਼ਿਜ਼। |
| (ਅ) ਭਾਸ਼ਿਆ ਵਿਦਿਆ | (Philoloy) | ਫਿਲੋਲੁਜੀ। |
| (ੲ) ਵਾਕਯ ਵਿਦਿਆ | (Phonetics) | ਫੈਨਟਿਕਸ। |
| (ਸ) ਵਿਆਕਰਣ | (Grammar) | ਗ੍ਰਾਮਰ। |
| (ਹ) ਛੇਦ ਵਿਦਿਆ | (Prosody) | ਪਰੋਸੁਡੀ (ਪਿੰਗੁਲ)। |
| (ਕ) ਅਲੰਕਾਰ ਵਿਦਿਆ | (Rhetoric) | ਰੀਟ੍ਰਿਕ ਆਦਿ (ਮਹਾਨ ਕੋਸ਼) |

# 68 (ਅਠਾਹਟ ਦੀ ਗਿਣਤੀ)

ਅਠਾਸਠ ਤੀਰਥ-

1) ਓਅੰਕਾਰ
2) ਅਯੁਧਯਾ
3) ਅਵੰਤਿਕਾ
4) ਏਰਾਵਤੀ
5) ਸ਼ਤਦ੍ਰਵ
6) ਸਰਸਵਤੀ
7) ਸਰਯੂ
8) ਸਿੰਧੁ
9) ਸ਼ਿਪ੍ਰਾ
10) ਸੌਣ
11) ਸ੍ਰੀਸੈਲ
12) ਸ਼੍ਰੀਰੰਗ
13) ਹਰਿਦਵਾਰ
14) ਕਪਾਲਮੋਚਨ
15) ਕਪਿਲੋਦਕ
16) ਕਾਸ਼ੀ
17) ਕਾਂਚੀ
18) ਕਾਲੰਜਰ
19) ਕਾਵੇਰੀ
20) ਕੁਰੁਖੇਤ੍ਰ
21) ਕੇਦਾਰਨਾਥ
22) ਕੌਸ਼ਿਕੀ
23) ਗਯਾ
24) ਗੋਕਰਣ
25) ਗੋਦਾਵਰੀ
26) ਗੋਮਤੀ
27) ਗੋਵਰਧਨ
28) ਗੰਗਾਸਾਗਰ
29) ਗੰਡਕਾ
30) ਘਰਘਰਾ
31) ਚਮਰਨ੍ਵਤੀ
32) ਚਿਤ੍ਰਕੂਟ
33) ਚੰਦ੍ਰਭਾਗਾ
34) ਜਗੰਨਾਥ
35) ਜਵਾਲਾਮੁਖੀ
36) ਤਪੰਤੀ
37) ਤਾਮ੍ਰਪਰਣੀ
38) ਤੁੰਗਭਦ੍ਰਾ
39) ਦਸ਼ਾਸ਼੍ਵਮੇਧ
40) ਦ੍ਰਿਸ਼ਦਵਤੀ
41) ਦ੍ਵਾਰਿਕਾ
42) ਧਾਰਾ
43) ਨਰਬਦਾ
44) ਨਾਗਤੀਰਥ
45) ਨੈਮਿਸ
46) ਪੁਸ਼ਕਾਰ
47) ਪ੍ਰਯਾਗ ਤ੍ਰਿਬੇਣੀ ਸੰਗਮ
48) ਪ੍ਰਿਥੂਦਕ
49) ਬਦਰੀ ਨਾਰਾਇਣ
50) ਭਦ੍ਰੇਸ਼ਵਰ
51) ਭੀਮੇਸ਼ਵਰ
52) ਭ੍ਰਿਗੁਤੁੰਗ
53) ਮਹਾਕਾਲ
54) ਮਹਾਬੋਧਿ
55) ਮਥਰਾ
56) ਮਾਨਸਰੋਵਰ
57) ਮਾਯਾਪੁਰੀ
58) ਮੰਦਾਕਿਨੀ
59) ਯਮੁਨਾ
60) ਰਾਮੇਸ਼ਵਰ
61) ਵਿਤਸਤਾ
62) ਵਿੰਧਯ
63) ਵਿਪਾਸ਼
64) ਵਿਮਲੇਸ਼ਵਰ
65) ਵੇਣਾ
66) ਵੇਤ੍ਰਵਤੀ
67) ਵੈਸ਼ਨਵੀ
68) ਵੈਦਜਨਾਥ

## ਅਠਾਹਟ ਤੀਰਥਾਂ ਦੇ ਨਾਮ

1.ਕਸ਼ਮੀਰ ਮੰਡਲ (ਅਮਰਨਾਥ)।

2. ਕਟਾਖ (ਜਿਲਾ ਜੇਹਲਮ) ਪ੍ਰਸਿਧ ਨਾਮ ਕਟਾਸ।

3. ਜਲੰਧਰ ਪੀਠ (ਜਿਸ ਵਿਚ ਜਵਾਲਾ ਜੀ ਮੁਖੀ ਕਾਂਗੜਾ ਰਵਾਲ ਸਰ ਪ੍ਰਸਿਧ ਹੈ।

4. ਕੁਰਖੇਤ੍ਰ (ਜਿਥੇ ਬੈਠ ਕੇ ਮਧੁਕੈਟਭ ਦਾ ਨਾਸ ਕੀਤਾ ਤੇ ਕੁਰੂਖੇਤ੍ਰ ਸਵਾਰਿਆ) ਜਿਲ੍ਹਾ ਕਰਨਾਲ।

5. ਮਾਯਾਪੁਰੀ (ਜਿਸ ਦਾ ਪ੍ਰਸਿਧ ਨਾਮ ਹਰਿਦੁਆਰ ਹੈ) ਜਿਲ੍ਹਾ ਸਹਾਰਨਪੁਰ।

6. ਦੇਵ ਪ੍ਰਯਾਗ।

7. ਗੰਗੋਤ੍ਰੀ : ਜਿਥੋਂ ਗੰਗਾ ਨਿਕਲਦੀ ਹੈ।

8. ਕੇਦਾਰਨਾਥ।

9. ਬਦਰੀਨਾਥ (ਹਿਮਾਲਾ ਵਿਚ)।

10. ਨੰਦ ਪ੍ਰਯਾਗ (ਹਿਮਾਲਾ ਵਿਚ)।

11. ਕਨਵ ਪ੍ਰਯਾਗ (ਹਿਮਾਲਾ ਵਿਚ)।

12. ਆਦ ਬਦਰੀ (ਹਿਮਾਲਾ ਵਿਚ)।

13. ਸੰਭਲ ਪਿੰਡ (ਨੇਹਕਲੰਕ ਨੇ ਜਿਥੇ ਅਵਤਾਰ ਧਾਰਨਾ ਹੈ) ਮੁਰਾਦਾਬਾਦ।

14. ਬ੍ਰਿਜ ਭੂਮੀ (ਸ਼੍ਰੀ ਕ੍ਰਿਸ਼ਨ ਜੀ ਦੀ ਜਨਮ ਭੂਮੀ) ਜਿਲ੍ਹਾ ਮਥਰਾ, ਯੂ:ਪੀ:।

15. ਨੇਮਿਖਾਰਣ ਸੂਤਕੀ ਗੱਦੀ।

16. ਬਿਠੂਰ (ਪ੍ਰਸਿਧ ਨਾਮ ਜਿਸ ਦਾ ਬ੍ਰਹਮਵਰਤ ਹੈ)।

17. ਪ੍ਰਯਾਗਰਾਜ

18. ਚਿਤ੍ਰਕੂਟ

19. ਅਯੁਧਿਆ ਪੁਰੀ

20. ਪੁਲਹਾਸ੍ਰਮ (ਰਿੜੀ ਪਿੰਡ ਵਿਚ)।

21. ਮੁਕਤੀਨਾਥ (ਜਿਥੋਂ ਸਾਲਗ੍ਰਾਮ ਨਿਕਲੇ)।

22. ਦਾਮੋਦਰ ਕੁੰਡ

23. ਨੈਪਾਲ ਪਸੁਪਤਿ

24. ਜਨਕਪੁਰ

25. ਕਾਸ਼ੀ ਬਨਾਰਸ

26. ਗੋਮਤੀ (ਗੰਗਾ ਦੇ ਨਾਲ ਨਦੀ ਹੈ)।

27. ਬਿਸਵਾਮਿਤ੍ਰ ਕਾ ਯਗਯ ਸਥਾਨ (ਬਖਤਸਰ ਪਿੰਡ ਵਿਚ)।

28. ਭ੍ਰਿਗੁ ਦਾ ਆਸ਼ਰਮ :ਜਿਥੇ ਗੰਗਾ ਤੇ ਸਰਜੂ ਨਦੀ ਦਾ ਮਿਲਾਪ ਭੋਜਪੁਰ ਹੁੰਦਾ ਹੈ।

29. ਜਿਥੋਂ ਸੋਨ ਭਦਰ ਦਾ ਮਿਲਾਪ ਗੰਗਾ ਦੇ ਨਾਲ ਸੇਰਪੁਰ ਵਿਚ ਹੁੰਦਾ ਹੈ।

30. ਜਿਥੇ ਗੰਡਕੀ ਤੇ ਗੰਗਾ ਦਾ ਮਿਲਾਪ ਹਰਖੇਤ੍ਰ ਵਿਚ ਪਟਨੇ ਸਾਹਿਬ ਹੁੰਦਾ ਹੈ।

31. ਗਯਾ।

32. ਕਮਾਖੀ ਪ੍ਰਸਿਧ ਨਾਮ ਕਾਮਖਯਾ ਕਾਵਰੂ ਦੇਸ਼ ਵਿਚ।

33. ਗੰਗਾ ਸਾਗਰ ਕਪਲ ਰਿਸ਼ੀ ਦਾ ਅਸਥਾਨ।

34. ਬੈਤਰਵੀ ਨਦੀ ਗਯਾ ਦਾ ਵਿਚਲਾ ਸਥਾਨ ਜਾਂਝਪੁਰ ਵਿਚ।

35. ਜਗਨਨਾਥ ਪੁਰੀ ਭੁਵਨੇਸ਼ਵਰ ਸ਼ਿਵ।

36. ਆਦਿ ਕੂਰਮ ਜਿਥੇ ਕੱਛ ਦਾ ਅਵਤਾਰ ਹੋਇਆ ਹੈ।

37. ਰਾਮ ਤੀਰਥ (ਅੰਮ੍ਰਿਤਸਰ ਵਿਚ)।

38. ਪਦਮ ਨਾਭ

39. ਸ੍ਰੀ ਨਰ ਸਿੰਘ (ਸਿੰਘਾਚਲ ਵਿਚ)।

40. ਸਪਤ ਸਾਗਰ : ਸੇਲੰਗੀ ਪਿੰਡ ਵਿਚ ਜਿਥੇ ਸਤਧਾਰਾ ਹੋ ਕੇ ਗੋਦਾਵਰੀ ਸਾਗਰ ਵਿਚ ਮਿਲੀ ਹੈ।

41. ਬਸ਼ਿਸ਼ਟ ਸਾਗਰ (ਸੰਗਮ ਬੇਦੀ ਪਿੰਡ ਦੇ ਅੰਦਰ ਜਿਥੇ ਜਾ ਕੇ ਬਸ ਹੋ ਜਾਂਦੀ ਹੈ ਸੰਗਮ ਸਮਾਪਤੀ)।

42. ਕ੍ਰਿਸ਼ਨਾ ਸਾਗਰ ਮਿਲਾਪ (ਮਛਲੀ ਬੰਦਰ ਦੇ ਨੇੜੇ)।

43. ਪੰਨਾ ਨਰ ਸਿੰਘ ਆਧਾ (ਸ਼ਰਬਤ ਪੀਣੇ ਵਾਲਾ ਦੇਵਤਾ)।

44. ਤੁੰਡੀਰ ਮੰਡਰ ( ਜਿਥੇ ਸਠਾਂ ਜੋਜਨਾਂ ਵਿਚ ਭਗਵਾਨ ਦੇ ਅਵਤਾਰ ਧਾਰਨ ਵਾਲੀਆਂ ਜਗਾਂ ਹਨ)।

45. ਚੋਲ ਦੇਸ਼ ਵਿਚ ਗੰਗਾਦਿਕ( ਬਤਾਲੀ ਸਥਾਨ ਵਿਚ ਭਗਵਾਨ ਬੁੱਧ ਦੇ ਅਵਤਾਰ ਧਾਰਨ ਦੇ ਅਸਥਾਨ ਹਨ ਜੋ ਕਿ ਕਰੀਬਨ ਪੈਂਤੀ ਜੋਜਨ ਹਨ)।

46. ਸੇਤੁ ਬੰਧ ਰਾਮੇਸ਼ਵਰ : ਜਿਥੇ ਕਿ ਲੰਕਾ ਨੂੰ ਜਾਣ ਵੇਲੇ ਸ੍ਰੀ ਰਾਮ ਚੰਦ੍ਰ ਜੀ ਨੇ ਸਮੁੰਦਰ ਪੁਰ ਪੁਲ ਬੰਧਾ ਸੀ।

47. ਪਾਂਡ ਦੇਸ਼ ਵਿਚ ਕਰੀਬਨ ਅਠਾਰਾਂ ਸਥਾਨ ਵਿਚ ਭਗਵਾਨ ਬੁਧ ਅਵਤਾਰ ਅਸਥਾਨ ਹਨ ਜੋ ਕਿ ਪੰਞੀਆਂ ਜੋਜਨ (ਜੋਜਨ ਚਾਰ ਕੋਹ ਦਾ ਹੁੰਦਾ ਹੈ)।

48. ਮਲਯਵਰ (ਮਾਲਾਬਾਰ) : ਦੇਸ਼ ਵਿਚ ਚੌਦਾਂ ਸਥਾਨਾਂ ਵਿਚ ਪਦਮਨਾ ਭਜਨਾਰਦ ਨਾਦਿ ਭਗਵਾਨ ਕੇ ਅਵਤਾਰ ਅਸਥਾਨ ਜੋ ਕਿ ਬਵੰਜਾਂ ਜੋਜਨਾਂ ਵਿਚ ਹਨ।

49. ਕਿਸਕਿੰਧਾ (ਬਾਲੀ ਦੀ ਰਾਜਧਾਨੀ)।

50. ਪੰਡਰ ਪੁਰ ਬਿਠਲ ਕਾ ਅਸਥਾਨ : ਪੁੰਡਰੀਕ ਭਗਤ ਨੇ ਕ੍ਰਿਸ਼ਨ ਜੀ ਦਾ ਨਾਮ ਬੀਠਲ ਰੱਖ ਲਿਆ ਸੀ। ਇਸੀ ਵਾਸਤੇ ਲੋਕਿਕ ਪ੍ਰਸਿੱਧ ਨਾਮ ਸੁਣ ਕੇ, ਸ੍ਰੀ ਨਾਮਦੇਵ ਜੀ ਨੇ ਬਾਣੀ ਵਿਚ ਇਹੋ ਨਾਮ ਉਚਾਰਨ ਕੀਤਾ ਸੀ।

51. ਪੰਚਵਟੀ :- ਜਿਥੇ ਰਾਮਚੰਦਰ ਜੀ ਨੇ ਸੂਪਨਖਾ ਦਾ ਨੱਕ ਵੱਢਿਆ ਸੀ।

52. ਤ੍ਰਯੰਬਕ ਜਯੋਤੀ :- ਜਿਹੜਾ ਕਿ ਲਿੰਗੋਂ ਕਾ ਰਾਜਾ ਜਿਥੇ ਗੋਦਾਵਰੀ ਨਿਕਲੀ ਹੈ।

53. ਤਾਪੀ ਨਦੀ ਦਾ ਸਾਗਰ ਵਿਚ ਮਿਲਾਪ ਡੁਮਾਸ ਗਰਾਮ ਵਿਚ।

54. ਨਰਬਦਾ ਨਦੀ ਦਾ ਸਮੁੰਦਰ ਮੇਂ ਮਿਲਾਪ ਲਭਾਰਾ ਪਿੰਡ ਵਿਚ।

55. ਪ੍ਰਭਾਸ ਖੇਤ (ਜਿਸ ਦਾ ਕਿ ਅਠਤਾਲੀ ਕੋਹਾਂ ਵਿਚ ਬਿਸਥਾਰ ਹੈ)।

56. ਸੁਦਾਮਾ ਪੁਰੀ : (ਜੋ ਕਿ ਸੁਦਾਮਾ ਭਗਤ ਜੀ ਦੀ ਜਗ੍ਹਾਂ ਹੈ)।

57. ਮਾਧਵਪੁਰ।

58. ਗੋਮਤੀ ਦਾ ਸਮੁੰਦਰ ਵਿਚ ਮਿਲਾਪ ਜਿਥੇ ਦਵਾਰਕਾ ਡੁਬੀ ਸੀ।

59. ਬੇਟ ਦੁਵਾਰਕਾ ਰਮਣਕ ਦੀਪ (ਜਿਥੇ ਪੀਪਾ ਭਗਤ ਜੀ ਨੇ ਛਾਲ ਮਾਰੀ ਸੀ)।

60. ਨਾਰਾਇਨ ਸਰੋਵਰ ਕਛ ਦੇਸ ਵਿਚ (ਕੁਟੇਸਵਰ ਮਹਾਂਦੇਵ)।

61. ਰੈਵਤਗਿਰ (ਪ੍ਰਸਿਧ ਨਾਮ ਗਿਰਨਾਰ ਪਰਬਤ)।

62. ਬਿੰਦੁਸਾਰ ਸਿਧਪੁਰ ਗਰਾਮ ਵਿਚ।

63. ਪੁਸ਼ਕਰ ਤੀਰਥ।

64. ਲੋਹਾਗਰ।

65. ਉਜੈਨ।

66. ਓਂਕਾਰ।

67. ਹਿੰਗਰਾਜ । (ਗੁਰਮਤ ਨਿਰਣਯ)

# 84 (ਚੁਰਾਸੀ ਦੀ ਗਿਣਤੀ)

### ਚੌਰਾਸੀ ਸਿਧਾਂ ਦੇ ਨਾਮ

1. ਭੰਗਰ 2. ਸੰਗਰ 3. ਲੰਘਰ 4. ਝੰਗਰ 5. ਊਰਮ 6. ਧੂਰਮ 7. ਕਨੀਫਾ 8. ਹਨੀਫਾ 9. ਲਹੁਰੀਪਾ 10. ਸਾਗਰ 11. ਮੰਗਰਿ 12. ਰਾਜੀ ਰਤਨ 13. ਪੂਰਨ ਨਾਸਕਾ 14. ਬਿਬਾਲਕਾ 15. ਜਾਲਕਾ 16. ਖਿੰਥੜਾ 17. ਸੁਰਤ ਸਿਧ 18.ਨਿਰਤ ਸਿਧ 19. ਕੇਵਲ ਕਰਣ 20. ਸਿਮਪਤਾ 21. ਗੌਨਗਲ 22. ਅਮਰਨਿਧ 23. ਚਤੁਰਬੈਨ 24. ਰਾਇਐਨ 25. ਕੇਲਕਰਨ 26. ਔਘੜ 27. ਪਰਬਤ 28. ਈਸ਼ਰ 29. ਭਰਥਰੀ 30. ਭੁਤਵੇ 31. ਕਰਨਸੇ 32. ਸੰਭੁ 33. ਅਫ਼ਰਦੈਨ 34. ਪਲਕਨਿਧ 35. ਪਿੱਪਲਕਾ 36. ਸੋਰਮਾ 37. ਗਿਰਬੋਧ 38. ਸਾਲਕਾ 39. ਕੈਸਰ ਕਰਨ 40. ਗੈਲਸਾ 41. ਅਗਨਿਧਾਰ 42. ਮੁਕਤੀਸਰ 43. ਚਲਨਿਨਾਚਤੋ 44. ਸੂਰਐਨ 45. ਸਿਧਸੈਨ 46. ਗਿਰਵਰ 47. ਜੋਤਲਗਨੀ 48.ਜੋਤਮਗਨੀ 49. ਬਿਮਲ 50. ਜੋਤ 51. ਸੀਤਲ ਜਲ 52. ਅਘਰ ਘਰੂ 53. ਤੁਲਸ ਜੋਗ 54. ਪ੍ਰਤਪਾਨ 55. ਅਕਾਲ ਨਿਰ 56. ਭੋਲਸਰ 57. ਰਾਮਕੁਵਰ 58. ਕਿਸ਼ਨ ਕੁਵਰ 59. ਬਿਸਨਪਤਿ 60. ਸ਼ੰਕਰਜੋਗ 61. ਬ੍ਰਹਮ ਜੋਗ 62. ਮੀਰ ਹੁਸੈਨੀ 63. ਮੀਰ ਜੰਥੀਲ 64. ਕਵਲਨੈਨ 65. ਨਵਲਨੈਨ 66. ਸੁਰਸ੍ਰਤੀ 67. ਗੁਵਰਧਨ ਸੈਨ 68. ਗੁਫਾਵਾਸੀ 69. ਅਕਲ ਨਾਸੀ 70. ਕਲਕਸੰਗੀ 71. ਏਕਰੰਗੀ 72. ਕੇਵਲ ਕਰਮੀ 73. ਕਰਮ ਨਾਸੀ 74. ਕੁਲ ਬਿਬਾਸੀ 75. ਮੂਲ ਮੰਤ੍ਰੀ 76. ਜੋਗਦੰਤੀ 77. ਜੋਗ ਰਹੰਤੀ 78. ਈਸ ਪਰੰਗੀ– ਆਪ ਰੂਪੀ 79. ਕਲੇਸ਼ ਧੂਪੀ 80. ਰਹੀਮ ਜੋਗੀ 81. ਖਲਾਸ ਮੁਗਲਾ 82. ਕੰਦ ਜੋਗੀ 83. ਸੰਤਾ ਲਕਾ 84. ਜੋਗੀ ਬਚਿਤ੍ਰ।

### 84 ਲੱਖ ਜੂਨਾਂ ਦਾ ਵੇਰਵਾ

ਨਵ ਲਖ ਜਲ ਕੋ ਜੰਤ ਹੈ ਸਥਾਵਰ ਬੀਸ ਬਖਾਨ॥

ਇਕਾਦਸ਼ੀ ਕੀਟ ਭਰਿੰਗ ਹੈ ਸਥਾਵਰ ਬੀਸ ਬਖਾਨ॥

ਤੀਸ ਲਖ ਪਸੁ ਜੋਨਿ ਹੈ ਚਤੁਰ ਲਖ ਨਰ ਹੋਇ ॥

ਇਨ ਮੇਂ ਜੋ ਰਾਮੈ ਭਜੈ ਤੁਲਸੀ ਧੰਨ ਹੈ ਸੋਇ ॥

ਸ੍ਰੀ ਮਾਨ ਹਰੀ ਪਰੀਬ੍ਰਾਜਕਾ ਆਚਾਰਜ,

ਸੰਤ ਸੁਹੇਲ ਸਿੰਘ ਜੀ ਮਹਾਰਾਜ,

ਖਟ ਸ਼ਾਸ਼ਤਰੀ ਚਤੁਰਵੇਦੀ, ਕੋਕਰੀ ਫੂਲਾ ਸਿੰਘ,

ਮੋਗਾ, ਫਰੀਦਕੋਟ। ਇਨ੍ਹਾਂ ਦੇ ਪਰਮ ਸ਼ਿਸ਼

ਸੰਤ ਜਗਜੀਤ ਸਿੰਘ ਜੀ ਹਰਖੋਵਾਲ,

(ਨਿਰਮਲੇ ਸੰਤ) ਵੇਦਾਂਤ ਆਚਾਰਜ,

ਨਿਰਮਲ ਆਸ਼ਰਮ, ਸੁਲਤਾਨਪੁਰ ਲੋਧੀ (ਕਪੂਰਥਲਾ)।